# ਗੁਰੂ ਰਵਿਦਾਸ: ਜੀਵਨੀ ਤੇ ਬਾਣੀ ਦੀ ਪ੍ਰਮਾਣਿਕਤਾ

ਡਾ. ਹਰਨੇਕ ਸਿੰਘ ਕਲੇਰ

ਭਾਸ਼ਾ ਵਿਭਾਗ, ਪੰਜਾਬ

# GURU RAVIDAS : JEEVANI TE VANI DE PRAMANIKTA (*IN PUNJABI*)

Dr. Harnek Singh Kaler

ਗੁਰੂ ਰਵਿਦਾਸ : ਜੀਵਨੀ ਤੇ ਬਾਣੀ ਦੀ ਪ੍ਰਮਾਣਿਕਤਾ

ਡਾ. ਹਰਨੇਕ ਸਿੰਘ ਕਲੇਰ



ਪਹਿਲੀ ਵਾਰ : 1995

ਕਾਪੀਆਂ : 1000

ਮੁਲ : ੪੫ ਰੁਪਏ

ਪ੍ਰਕਾਸ਼ਕ : ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ:

ਛਾਪਕ : ਸਮੀ ਆਫ਼ਸੈਟ ਪ੍ਰਿੰਟਰਜ਼, ਦਿਲੀ

ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ ।

## ਦੋ ਸ਼ਬਦ

ਪੰਜਾਬੀ ਭਾਸ਼ਾ ਵਿਚ ਹੋ ਰਹੀ ਖੋਜ ਨੂੰ ਪਾਠਕਾਂ ਤਕ ਪਹੁੰਚਾਉਣ ਦੇ ਉਪਰਾਲੇ ਵਜੋਂ ਭਾਸ਼ਾ ਵਿਭਾਗ, ਪੰਜਾਬ ਵੱਖ ਵੱਖ ਯੂਨੀਵਰਸਿਟੀਆਂ ਦੁਆਰਾ ਪੀ.ਐਚ.ਡੀ. ਲਈ ਪ੍ਰਵਾਨਿਤ ਥੀਸਿਜ਼ ਪ੍ਰਕਾਸ਼ਿਤ ਕਰ ਰਿਹਾ ਹੈ। ਹਥਲਾ ਥੀਸਿਸ ਇਸੇ ਲੜੀ ਦਾ ਹੀ ਇਕ ਮੋਤੀ ਹੈ।

ਅਨੁਭਵੀ ਮਹਾਂਪੁਰਸ਼ ਕਲਿਆਣਮਈ ਜੀਵਨ ਦੁਆਰਾ ਆਪਣੀ ਸ਼ਖ਼ਸੀਅਤ ਦੀ ਅਮਿਟ ਛਾਪ ਸਮੇਂ ਦੀ ਹਿੱਕ ਉਤੇ ਸਦਾ ਲਈ ਉਕਰ ਜਾਂਦੇ ਹਨ। ਉਨ੍ਹਾਂ ਦੀ ਕੀਰਤੀ ਦੀ ਸੁਗੰਧ ਸਮੇਂ ਦੇ ਫੇਰ ਨਾਲ ਨਿਰੰਤਰ ਫੈਲਦੀ ਰਹਿੰਦੀ ਹੈ। ਗੁਰੂ ਰਵਿਦਾਸ ਜੀ ਵੀ ਅਜਿਹੀ ਸ਼ਖ਼ਸੀਅਤ ਦੇ ਧਾਰਨੀ ਹਨ। ਇਨ੍ਹਾਂ ਦੇ ਜੀਵਨ ਅਤੇ ਬਾਣੀ ਬਾਰੇ ਅਨੇਕਾਂ ਹੀ ਪੁਸਤਕਾਂ ਉਪਲਬਧ ਹਨ ਐਪਰ ਉਨ੍ਹਾਂ ਤੇ ਪ੍ਰਮਾਣਿਕਤਾ ਦੀ ਛਾਪ ਨਹੀਂ ਲਗੀ ਹੁੰਦੀ। ਡਾ. ਹਰਨੇਕ ਸਿੰਘ ਕਲੇਰ ਨੇ ਆਪਣੇ ਖੋਜ ਪ੍ਰਬੰਧ ਵਿਚ ਇਸੇ ਵਿਸ਼ੇ ਨੂੰ ਛੋਹਿਆ ਹੈ ਅਤੇ ਗੁਰੂ ਰਵਿਦਾਸ ਜੀ ਦੇ ਜੀਵਨ ਅਤੇ ਬਾਣੀ ਨੂੰ ਤੱਥਾਂ ਦੇ ਆਧਾਰ ਤੇ ਪਰਖਣ ਦਾ ਯਤਨ ਕੀਤਾ ਹੈ।

ਮੈਨੂੰ ਪੂਰਨ ਆਸ ਹੈ ਕਿ ਪਾਠਕ, ਵਿਦਿਆਰਥੀ, ਸਾਹਿਤ ਰਸੀਏ ਅਤੇ ਪੰਜਾਬੀ ਦੀ ਉਚ-ਖੋਜ ਵਿਚ ਜੁੱਟੇ ਹੋਏ ਵਿਦਵਾਨ ਇਸ ਥੀਸਿਸ ਦਾ ਨਿਘਾ ਸੁਆਗਤ ਕਰਨਗੇ।

ਅਜੀਤ ਸਿੰਘ ਕੱਕੜ

ਡਾਇਰੈਕਟਰ

ਭਾਸ਼ਾ ਵਿਭਾਗ, ਪੰਜਾਬ

# ਤ ਤ ਕ ਰਾ

ਬੱਚੇ ਦਾ ਨਾਂ ਰੱਖਣ ਦੀ ਪ੍ਰੰਪਰਾ, ਪ੍ਰਸਿੱਧ ਸੰਤ ਪੁਰਸ਼ਾਂ ਵਲੋਂ ਰਵਿਦਾਸ ਨਾਂ ਨਾਲ ਉਪਮਾ, ਰੈਦਾਸ, ਸ੍ਰੀ ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਰਵਿਦਾਸ ਬਾਣੀ' ਵਿਚ ਮੋਹਰ-ਛਾਪ, ਰੈਦਾਸ ਜੀ ਕੀ ਪਰਚਈ, ਭਗਤ ਮਾਲ, ਭਕਤਿ ਰਸਬੋਧਨੀ, ਰਯਦਾਸ, ਰੋਹੀਦਾਸ ਅਤੇ ਰੋਹਿਦਾਸ, ਰਾਮਦਾਸ, ਰਮਾਦਾਸ, ਹਰਿਦਾਸ, ਰੋਹੀਤਾਸ ਅਤੇ ਰਜਿਦਾਸ, ਰੂਈਦਾਸ ਅਤੇ ਰੁਇਦਾਸ, ਰਵਦਾਸ, ਰਵੀਦਾਸ, ਰਵਿਦਾਸ ਅਤੇ ਰੈਦਾਸ ਦੋ ਸ਼ਖ਼ਸ਼ੀਅਤਾਂ ਹੋਣ ਬਾਰੇ ਭੁਲੇਖਾ, ਰਵਿਰਾਮ ਸਾਹਿਬ (1783-1860 ਬਿ.ਸੰ.) ਦੇ ਨਾਂ ਬਾਰੇ ਭੁਲੇਖਾ, ਗੁਰੂ ਰਵਿਦਾਸ ਦਾ ਜਨਮ ਤਿੱਥ-ਸੰਮਤ, ਜਨਮ ਸਥਾਨ, ਗੁਰੂ ਰਵਿਦਾਸ ਉੱਤਰ ਪ੍ਰਦੇਸ਼ ਦੇ ਕਿਸੇ ਪੱਛਮੀ ਭਾਗ ਦੇ ਨਿਵਾਸੀ ਸਨ, ਗੁਜਰਾਤ, ਰਾਜਸਥਾਨ ਅਤੇ ਮਹਾਂਰਾਸ਼ਟਰ ਵਿਚ ਜਨਮ ਦਿਨ ਵਾਲਾ ਮੱਤ, ਰਾਜਸਥਾਨ ਵਿਚ ਚਿਤੌੜ ਵਾਸੀ ਹੋਣਾ, ਗੁਰੂ ਰਵਿਦਾਸ ਬਨਾਰਸ ਵਿਚ ਅਵਤਾਰਿਤ ਹੋਏ, ਗੁਰੂ ਰਵਿਦਾਸ ਦਾ ਜਨਮ ਸਥਾਨ ਚੌਂਕ ਮਹੱਲਾ ਹੈ, ਗੋਪਾਲ ਮੰਦਰ ਆਪ ਦਾ ਜਨਮ ਸਥਾਨ ਹੈ, ਗੁਰੂ ਰਵਿਦਾਸ ਬਨਾਰਸ ਜਾਂ ਬਨਾਰਸ ਵਿਖੇ ਮੰਡੂਆ ਡੀਹ ਵਿਚ ਅਵਤਾਰਿਤ ਹੋਏ, ਗੁਰੂ ਰਵਿਦਾਸ ਦਾ ਜਨਮ ਸੀਰ-ਗਵਰਧਨਪੁਰ ਵਿਖੇ ਹੋਇਆ, ਗੁਰੂ ਰਵਿਦਾਸ ਦੇ ਪੂਰਵਜ, ਗੁਰੂ ਰਵਿਦਾਸ ਦੇ ਪੜਦਾਦਾ, ਪੜਦਾਦੀ ਅਤੇ ਦਾਦਾ, ਦਾਦੀ, ਮਾਤਾ ਪਿਤਾ, ਬਚਪਨ ਅਤੇ ਵਿਦਿਆ, ਵਿਦਿਆ, ਗ੍ਰਹਿਸਥ ਜੀਵਨ, ਗੁਰੂ ਦੀਖਿਆ, ਆਪ ਦੇ ਗੁਰੂ ਦੇਹਧਾਰੀ ਪੁਰਸ਼ ਸਨ, ਸਵਾਮੀ ਰਾਮਾਨੰਦ ਆਪ ਦੇ ਗੁਰੂ ਸਨ, ਆਪ ਸਵਾਮੀ ਰਾਮਾਨੰਦ ਦੇ ਮਾਨਸ ਸ਼ਿਸ਼ ਜਾਂ ਸੰਪ੍ਰਦਾਇ ਦੇ ਸ਼ਿਸ਼ ਸਨ, ਆਪ ਨਾ ਸਵਾਮੀ ਰਾਮਾਨੰਦ ਅਤੇ ਨਾ ਹੀ ਰਾਮਾਨੰਦ ਦੀ ਸੰਪ੍ਰਦਾਇ ਦੇ ਸ਼ਿਸ਼ ਸਨ, ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਬਾਣੀ ਵਿਚ ਗੁਰੂ ਦਾ ਨਾਂ ਅੰਕਿਤ ਹੋਣ ਸਬੰਧੀ ਵਿਚਾਰ, ਆਪ ਦੇ ਗੁਰੂ ਪ੍ਰਮਾਨੰਦ ਸਨ, ਮਾਨ ਦਾਸ ਆਪਦੇ ਗੁਰੂ ਸਨ, ਸੰਤ ਕਬੀਰ, ਰਵਿਦਾਸ ਦੇ ਗੁਰੂ ਸਨ, ਬਾਬਾ ਜਿੰਦਾ ਆਪਦੇ ਗੁਰੂ ਸਨ, ਸੰਦਨ ਮੁਨੀ ਆਪ ਦੇ ਗੁਰੂ ਸਨ, ਪਾਰਬ੍ਰਹਮ ਪਰਮੇਸ਼ਰ ਆਪ ਦੇ ਗੁਰੂ ਸਨ, ਸ਼ਿਸ਼ ਪ੍ਰਣਾਲੀ, ਸਵਾਮੀ ਰਾਮਾਨੰਦ ਆਪ ਦੇ ਸ਼ਿਸ਼ ਸਨ, ਸੰਤ ਕਬੀਰ ਆਪ ਦੇ ਸ਼ਿਸ਼ ਸਨ, ਰਾਣੀ ਝਾਲਾਂ (ਰਤਨ ਕੁੰਵਰੀ), ਮੀਰਾ ਬਾਈ, ਗੁਰੂ ਨਾਨਕ ਦੇਵ, ਭਗਤ ਧੰਨਾ, ਪੀਪਾ ਭਗਤ, ਭਗਤ ਸੈਨ, ਭਗਤ ਸਧਨਾ, ਸੰਤ ਕਮਾਲ, ਕਬੀਰ ਪੁੱਤਰੀ ਕਮਾਲੀ, ਯਾਤਰਾਵਾਂ, ਗੁਰੂ ਰਵਿਦਾਸ ਦਾ ਨਿਰਵਾਣ ਤਿੱਥ-ਸੰਮਤ, ਨਿਰਵਾਣ ਸਥਾਨ, ਗੁਰੂ ਰਵਿਦਾਸ ਸਦੇਹ ਗੁਪਤ ਹੋ ਗਏ ਸਨ, ਆਪ ਕਿਸੇ ਯਾਤਰਾ ਦੌਰਾਨ ਅਚਾਨਕ ਕਿਸੇ ਸਥਾਨ ਉਤੇ ਪ੍ਰਲੋਕ ਸਿਧਾਰ ਗਏ, ਗੁਰੂ ਰਵਿਦਾਸ ਦਾ ਪ੍ਰਲੋਕ ਗਮਨ ਚਿਤੋੜ ਵਿਖੇ ਹੋਇਆ, ਆਪ ਕਾਸ਼ੀ ਵਿਚ ਜੋਤੀ ਜੋਤ ਸਮਾਏ ਸਨ, ਯਾਦਗਾਰਾਂ, ਜਨਮ ਸਥਾਨ ਸੀਰ-ਗਵਰਧਨਪੁਰ, ਲੋਹਟਾ ਵੀਰ, ਰਾਮ ਨਗਰ, ਵਿਸ਼ਵਨਾਥ ਮੰਦਿਰ, ਗਿਆਨ ਬਾਪੀ ਮਸਜਿਦ ।

# ਭੂਮਿਕਾ

ਮੱਧ ਕਾਲੀਨ ਸੰਤ ਕਵੀਆਂ ਵਿਚ ਗੁਰੂ ਰਵਿਦਾਸ ਪਰਮ ਉੱਚ ਅਧਿਆਤਮਿਕ ਅਤੇ ਵਿਲੱਖਣ ਸ਼ਖ਼ਸ਼ੀਅਤ ਦੇ ਤੌਰ ਤੇ ਪ੍ਰਸਿੱਧ ਹੋਏ । ਆਪ ਨੇ ਉਸ ਸਮੇਂ ਸਥਾਪਿਤ ਵਰਣ ਵਿਵਸਥਾ ਅਤੇ ਸਮਾਜਿਕ ਨਾ ਬਰਾਬਰੀ ਦੇ ਵਿਰੋਧ ਵਿਚ ਮਾਨਵ ਏਕਤਾ ਅਤੇ ਸਮਾਜਿਕ ਸਮਾਨਤਾ ਲਈ ਸੰਘਰਸ਼ ਦਾ ਬਿਗਲ ਵਜਾਇਆ । ਆਪ ਵਰਗ ਰਹਿਤ ਸਾਂਝੇ ਸਮਾਜ ਦੀ ਸਥਾਪਨਾ ਕਰਨ ਲਈ ਸਾਰੀਵਨ ਉਚ ਜਾਤੀ ਧਰਮ ਪੁਰੋਹਿਤਾ ਦੇ ਨਾਲ ਧਰਮ ਚਰਚੇ ਕਰਦੇ, ਉਨ੍ਹਾਂ ਨੂੰ ਉਪਦੇਸ਼ ਦਿੰਦੇ ਹੋਏ ਵਿਵਹਾਰਕ ਰੂਪ ਵਿਚ ਜੂਝਦੇ ਰਹੇ । ਇਸ ਦੇ ਨਾਲ ਹੀ ਆਪ ਨੇ ਆਪਣੀ ਕਲਮ ਦੀ ਨੋਕ ਨੂੰ ਤਿੱਖੀ ਕਰਕੇ ਸਮਾਜਿਕ ਬੁਰਾਈਆਂ ਦੀ ਜੜ੍ਹ ਕੱਟਣ ਲਈ ਗਹਿਰ ਗੰਭੀਰ ਬਾਣੀ ਦੀ ਰਚਨਾ ਕੀਤੀ ਜਿਸ ਵਿਚ ਜੀਵਨ ਮੋਖਸ਼ ਉਪਦੇਸ਼ਾਂ ਦੇ ਨਾਲ ਆਪਣੇ ਇਕ ਆਦਰਸ਼ ਰਾਜ ਅਤੇ ਸਮਾਜ ਦਾ ਸੰਕਲਪ ਪੇਸ਼ ਕੀਤਾ ਹੈ । ਆਪ ਨੇ ਉਸ ਸਮੇਂ ਸਮਾਜ ਵਿਚ ਪ੍ਰਚਲਿਤ 'ਦੋਮ ਸੋਮ' ਦੀ ਨੀਤੀ ਨੂੰ ਕੱਟ ਕੇ ਸਮਾਜਿਕ ਸਮਾਨਤਾ ਲਈ ਕ੍ਰਾਂਤੀਕਾਰੀ ਆਵਾਜ਼ ਬੁਲੰਦ ਕੀਤੀ । ਆਪ ਦੀ ਬਾਣੀ ਦੇ ਚਾਲੀ ਸ਼ਬਦ (ਇਕ ਸ਼ਬਦ ਮਾਮੂਲੀ ਪਾਠਾਂਤਰ ਸਮੇਤ) ਇਕ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਪਰੰਤੂ ਅਜਿਹੇ ਸੀਤਲ ਸੁਭਾਅ, ਮਹਾਨ ਕਰਮਯੋਗੀ, ਚੋਟੀ ਦੇ ਅਧਿਆਤਮੀ ਸੰਤ ਕਵੀ ਦੇ ਜੀਵਨ ਅਤੇ ਬਾਣੀ ਬਾਰੇ ਕਿਸੇ ਇਕ ਧਾਰਨਾ ਦੀ ਸਥਾਪਨਾ ਹੋਈ ਨਹੀਂ ਮਿਲਦੀ ।

ਭਾਰਤੀ ਸਾਹਿੱਤ ਵਿਚ ਮੱਧ ਕਾਲ ਬਾਰੇ ਵਰਣਨਯੋਗ ਸਾਹਿਤ ਅਤੇ ਇਤਿਹਾਸਕ ਖੋਜ ਕ੍ਰਿਤਾਂ ਰਚੀਆਂ ਗਈਆਂ ਮਿਲਦੀਆਂ ਹਨ । ਇਨ੍ਹਾਂ ਵਿਚੋਂ ਬਹੁਤ ਸਾਰੀਆਂ ਕ੍ਰਿਤਾਂ ਵਿਚ ਗੁਰੂ ਰਵਿਦਾਸ ਨੂੰ ਯਥਾਯੋਗ ਸਥਾਨ ਨਹੀਂ ਦਿੱਤਾ ਗਿਆ । ਕੁਝ ਇਕ ਰਚਨਾਵਾਂ ਵਿਚ ਤਾਂ ਆਪ ਦਾ ਨਾਂ ਵੀ ਸ਼ਾਮਿਲ ਨਹੀਂ, ਕੁਝ ਰਚਨਾਵਾਂ ਵਿਚ ਆਪ ਦੇ ਸਮਕਾਲੀ ਸੰਤਾਂ ਦੇ ਸੰਦਰਭ ਵਿਚ ਵਿਚਾਰ ਕਰਦਿਆਂ ਸਿਰਫ਼ ਆਪ ਦਾ ਨਾਂ ਹੀ ਲਿਆ ਗਿਆ ਹੈ ਇੰਵ ਅਜਿਹੀਆਂ ਖੋਜ ਕ੍ਰਿਤਾਂ ਵਿਚ ਆਪ ਵਲੋਂ ਆਪਣੇ ਸਮੇਂ ਵਿਚ ਸਮਾਜ ਪ੍ਰਤੀ ਘਾਲੀ ਗਈ ਵੱਡ-ਮੁਲੀ ਘਾਲਣਾਂ ਨੂੰ ਅਣਡਿੱਠ ਕਰ ਦਿੱਤਾ ਗਿਆ ਹੈ । ਅਜਿਹੀਆਂ ਪੁਸਤਕਾਂ ਜਿਨ੍ਹਾਂ ਵਿਚ ਗੁਰੂ ਰਵਿਦਾਸ ਦਾ ਨਾਂ ਤਕ ਵੀ ਦਰਜ ਨਹੀਂ ਜਿਵੇਂ, ਕਾਸ਼ੀ ਦਾ ਇਤਿਹਾਸ (ਡਾ. ਮੋਤੀ ਚੰਦ) ਭਕਿਤ ਕਾ ਵਿਕਾਸ (ਡਾ. ਮੁੰਸੀ ਰਾਮ ਸ਼ਰਮਾ) ਮੱਧਕਾਲੀਨ ਧਰਮ ਸਾਧਨਾ (ਆਚਾਰੀਆ ਹਜ਼ਾਰੀ ਪ੍ਰਸਾਦ ਦਿਵੇਦੀ) ਆਦਿ ਹਨ ।

ਕਝ ਇਕ ਪੁਸਤਕਾਂ ਵਿਚ ਵਿਦਵਾਨ ਲੇਖਕਾਂ ਨੇ ਆਪ ਨੂੰ ਸਵਾਮੀ ਰਾਮਾਨੰਦ ਦੇ ਸ਼ਿਸ਼, ਕਬੀਰ ਦੇ ਸਮਕਾਲੀ ਜਾਂ ਗੁਰਭਾਈ ਲਿਖ ਕੇ, ਆਪ ਦੇ ਜੀਵਨ ਅਤੇ ਦਰਸ਼ਨ ਬਾਰੇ ਵਿਸਥਾਰ ਦੇਣ ਤੋਂ ਸੰਕੋਚ ਕੀਤਾ ਹੈ ਜਾਂ ਫਿਰ 'ਨਾਭਾ ਦਾਸ' ਕ੍ਰਿਤ 'ਭਕਤ ਮਾਲ' ਉਤੇ ਆਧਾਰਿਤ ਟੀਕਾ 'ਭਕਤਿ ਰਸਬੋਧਨੀ' ਰਚਿਤ ਪ੍ਰਿਯ ਦਾਸ ਨੂੰ ਆਧਾਰ ਬਣਾ ਕੇ ਆਪ ਦੇ ਜੀਵਨ ਸਬੰਧੀ ਕੁਝ ਲਾਈਨਾਂ ਅੰਕਿਤ ਕਰ ਦਿੱਤੀਆਂ ਹਨ । ਮੱਧ-ਕਾਲੀਨ ਸੰਤ ਸਾਹਿਤ ਸਬੰਧੀ ਖੋਜ ਪੁਸਤਕਾਂ ਜਿਵੇਂ ਨਾਥ ਔਰ ਸੰਤ ਸਾਹਿਤਯ (ਡਾ. ਨਗੇਂਦ੍ਰ ਨਾਥ ਉਪਾਧਿਆਇ) ਹਿੰਦੀ ਸਾਹਿਤਯ ਕੀ ਭੂਮਿਕਾ (ਆਚਾਰੀਆ ਹਜ਼ਾਰੀ ਪ੍ਰਸਾਦ ਦਿਵੇਦੀ) ਸੰਤ ਸਾਹਿਤ ਪੁਨਰ-ਮੁਲਾਂਕਣ (ਡਾ. ਰਾਜਦੇਵ ਸਿੰਘ) ਰਾਮਾਨੰਦ ਸੰਪਰਦਾਇ ਤਥਾ ਹਿੰਦੀ ਸਾਹਿਤਯ ਪਰ ਉਨਕਾ ਪ੍ਰਭਾਵ (ਡਾ. ਬਦਰੀ ਨਾਰਾਯਣ ਸ੍ਰੀ ਵਾਸਤਵ) ਹਿੰਦੀ ਸੰਤ ਸਾਹਿਤਯ (ਡਾ. ਤ੍ਰਿਲੋਕੀ

ਨਰਾਯਣ ਦੀਕਸਿਤ)। ਇੰਞ ਹੀ ਵਿਭਿੰਨ ਵਿਦਵਾਨਾਂ ਵਲੋਂ ਪ੍ਰਕਾਸ਼ਿਤ ਹਿੰਦੀ ਸਾਹਿਤ ਦੇ ਇਤਿਹਾਸ ਦੀਆਂ ਪੁਸਤਕਾਂ ਜਿਵੇਂ ਹਿੰਦੀ ਸਾਹਿਤਯ ਕਾ ਇਤਿਹਾਸ (ਆਚਾਰੀਆ ਰਾਮ ਚੰਦ੍ਰ ਸ਼ੁਕਲ) ਹਿੰਦੀ ਸਾਹਿਤਯ ਕਾ ਵਿਗਿਆਨਕ ਇਤਿਹਾਸ (ਡਾ. ਗਣਿਪਤਿ ਚੰਦ੍ਰ ਗੁਪਤ) ਹਿੰਦੀ ਸਾਹਿਤਯ ਕਾ ਆਲੋਚਨਾਤਮਿਕ ਇਤਿਹਾਸ (ਡਾ. ਰਾਮ ਕੁਮਾਰ ਵਰਮਾ) ਹਿੰਦੀ ਸਾਹਿਤਯ ਕਾ ਇਤਿਹਾਸ (ਡਾ. ਨਗੇਂਦ੍ਰ) ਆਦਿ, ਉਕਤ ਸਾਰੀਆਂ ਕ੍ਰਿਤਾਂ ਵਿਚ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਬਾਰੇ ਖੋਜ ਦੀ ਦ੍ਰਿਸ਼ਟੀ ਤੋਂ ਕੀਤੇ ਗਏ ਯਤਨਾਂ ਦਾ ਅਭਾਵ ਸਪਸ਼ਟ ਦਿਖਾਈ ਦਿੰਦਾ ਹੈ । ਇਸ ਤੋਂ ਇਲਾਵਾ 'ਹਿੰਦੀ ਸਾਹਿਤਯ ਕੋਸ਼', 'ਹਿੰਦੀ ਵਿਸ਼ਵ ਕੋਸ਼' "ਏਨਸਾਇਕਲੋਪੀਡਿਆ ਆਫ਼ ਰੀਲਿਜਨ ਐਂਡ ਏਥਿਕਸ" ਵਿਚ ਗੁਰੂ ਰਵਿਦਾਸ ਬਾਰੇ ਦਰਜ ਜਾਣਕਾਰੀ 'ਭਕਤ ਮਾਲ' ਅਤੇ 'ਰੈਦਾਸ ਪਰਚਈ' ਰਚਿਤ 'ਅਨੰਤ ਦਾਸ ਵੈਸ਼ਨਵ ਉਤੇ ਆਧਾਰਿਤ ਹੀ ਹੈ। ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਬਾਰੇ ਵਿਦਵਾਨਾਂ ਨੇ ਖੋਜੀ ਦ੍ਰਿਸ਼ਟੀਕੋਣ ਤੋਂ ਕੋਈ ਵਿਸ਼ੇਸ਼ ਯਤਨ ਨਹੀਂ ਕੀਤਾ ।

ਇਸ ਤਰ੍ਹਾਂ ਪੰਜਾਬੀ ਵਿਚ ਵੀ ਭਗਤੀ ਕਾਲ, ਭਗਤੀ ਸਾਹਿਤ ਬਾਰੇ ਖੋਜ ਭਰਪੂਰ ਪੁਸਤਕਾਂ ਦੀ ਰਚਨਾ ਹੋਈ ਹੈ ਪਰੰਤੂ ਪੰਜਾਬੀ ਸਾਹਿਤ ਵਿਚ ਵੀ ਗੁਰੂ ਰਵਿਦਾਸ ਦੇ ਜੀਵਨ ਅਤੇ ਦਰਸ਼ਨ ਨੂੰ ਅਣਗੌਲਿਆ ਹੀ ਕਰੀ ਰੱਖਿਆ ਹੈ ਜਿਵੇਂ - ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ ਪਹਿਲਾ (ਡਾ. ਸੁਰਿੰਦਰ ਸਿੰਘ ਕੋਹਲੀ), ਹਿਸਟਰੀ ਆਫ਼ ਪੰਜਾਬੀ ਲਿਟਰੇਚਰ (ਡਾ. ਮੋਹਨ ਸਿੰਘ ਦੀਵਾਨਾ), ਵਿਚ ਗੁਰੂ ਰਵਿਦਾਸ ਬਾਰੇ ਦਿੱਤੀ ਜਾਣਕਾਰੀ ਸੰਤੋਖਜਨਕ ਨਹੀਂ, ਖਾਨਾ ਪੂਰਤੀ ਕਰਨ ਦੀ ਨਿਆਈਂ ਹੀ ਭਾਸਦੀ ਹੈ । ਇੰਞ ਹੀ ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (ਡਾ. ਕਿਰਪਾਲ ਸਿੰਘ ਕਸੇਲ) ਅਤੇ ਪੰਜਾਬ ਦਾ ਇਤਿਹਾਸ (1000-1526 ਈ.) ਜਿਲਦ ਤੀਜੀ (ਡਾ. ਫੌਜਾ ਸਿੰਘ) ਵਿਚ ਗੁਰੂ ਰਵਿਦਾਸ ਨੂੰ ਯਾਦ ਤੱਕ ਨਹੀਂ ਕੀਤਾ ਗਿਆ । 'ਭਗਤ ਰਵਿਦਾਸ ਜੀਵਨ ਤੇ ਰਚਨਾ' ਨਾਂ ਨਾਲ ਛਪੀ ਪੰਜਾਬੀ ਦੇ ਸਿਰਕੱਢ ਵਿਦਵਾਨ ਭਾਈ ਜੋਧ ਸਿੰਘ ਦੀ ਪੁਸਤਕ ਦੇ ਚੌਦਾਂ ਪੰਨਿਆਂ ਵਿਚ 'ਗੁਰੂ ਰਵਿਦਾਸ ਦੇ ਜੀਵਨ ਅਤੇ ਵਿਚਾਰਧਾਰਾ ਬਾਰੇ ਕੀਤੀ ਗਈ ਵਿਚਾਰ ਚਰਚਾ ਸਾਧਾਰਨ ਪੱਧਰ ਦੀ ਹੈ । ਇਸ ਸਭ ਕੁਝ ਦੇ ਬਾਵਜੂਦ ਪਿਛਲੇ ਕੁਝ ਸਮੇਂ ਤੋਂ ਪੰਜਾਬੀ ਅਤੇ ਹਿੰਦੀ ਸਾਹਿਤ ਵਿਚ ਗੁਰੂ ਰਵਿਦਾਸ ਦੇ ਜੀਵਨ ਦਰਸ਼ਨ ਬਾਰੇ ਗੰਭੀਰ ਖੋਜ ਸ਼ੁਰੂ ਹੋ ਚੁੱਕੀ ਹੈ ਜਿਸ ਦੇ ਸਿੱਟੇ ਵਜੋਂ ਕੁਝ ਇਕ ਸ਼ੋਧ ਪ੍ਰਬੰਧ ਅਤੇ ਖੋਜ ਪੁਸਤਕਾਂ 'ਗੁਰੂ ਰਵਿਦਾਸ ਦੇ ਜੀਵਨ ਵਿਅਕਤਿਤਵ ਅਤੇ ਚਿੰਤਨ ਬਾਰੇ ਦ੍ਰਿਸ਼ਟੀਗੋਚਰ ਹੋਈਆਂ ਮਿਲਦੀਆਂ ਹਨ । ਇਸ ਸਬੰਧ ਵਿਚ ਹਿੰਦੀ ਵਿਚ ਲਿਖੇ ਗਏ ਸ਼ੋਧ ਪ੍ਰਬੰਧ 'ਗੁਰੂ ਰਵਿਦਾਸ ਔਰ ਉਨਕਾ ਪੰਥ' (ਡਾ. ਭਗਵਤ ਵਰਤ ਮਿਸ਼ਰ) ਜੋ ਅਪ੍ਰਕਾਸ਼ਿਤ ਹੈ ਅਤੇ ਹੁਣ ਅਪ੍ਰਾਪਤ ਦੱਸਿਆ ਗਿਆ ਹੈ । 'ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ (ਡਾ. ਚੰਦ੍ਰ ਦੇਵ ਰਾਯ) ਸ਼ੋਧ ਪ੍ਰਬੰਧ ਵਿਚ ਕਬੀਰ ਬਾਰੇ ਤਾਂ ਭਰਪੂਰ ਜਾਣਕਾਰੀ ਮਿਲਦੀ ਹੈ ਪਰੰਤੂ ਲੇਖਕ ਨੇ ਗੁਰੂ ਰਵਿਦਾਸ ਦੇ ਜੀਵਨ ਵਿਅਕਤਿਤਵ ਅਤੇ ਦਰਸ਼ਨ ਬਾਰੇ ਠੋਸ ਨਿਰਣੇ ਦੇਣ ਤੋਂ ਸੰਕੋਚ ਕੀਤਾ ਹੈ । ਉਂਞ ਇਹ ਦੋਵੇਂ ਸ਼ੋਧ ਪ੍ਰਬੰਧਾਂ ਦੀ ਆਪੋ ਆਪਣੀ ਇਕ ਸੀਮਾ ਹੈ । ਡਾ. ਕੁਲਵੰਤ ਕੌਰ ਦਾ ਸ਼ੋਧ ਪ੍ਰਬੰਧ 'ਗੁਰੂ ਗਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ' ਵੀ ਇਕ ਬੰਦਸ਼ ਅਧੀਨ ਪ੍ਰਸਤੁਤ ਕੀਤਾ ਗਿਆ ਸ਼ੋਧ ਕਾਰਜ ਹੈ । ਡਾ. ਲੇਖ ਰਾਜ ਪ੍ਰਵਾਨਾ ਦਾ ਸ਼ੋਧ ਪ੍ਰਬੰਧ "ਸ੍ਰੀ ਰਵਿਦਾਸ ਦੇ ਜੀਵਨ ਅਤੇ ਕ੍ਰਿਤਾਂ ਦਾ ਵਿਵੇਚਨਾਤਮਿਕ ਅਧਿਐਨ" ਵੀ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਨੂੰ ਤੱਥ ਆਧਾਰਿਤ ਨਿਰੂਪਣ ਕਰਨ ਤੋਂ ਅਸਮਰਥ ਰਿਹਾ ਹੈ।

ਇਸ ਤੋਂ ਇਲਾਵਾ ਗੁਰੂ ਰਵਿਦਾਸ ਦੇ ਜੀਵਨ ਅਤੇ ਚਿੰਤਨ ਬਾਰੇ ਪ੍ਰਕਾਸ਼ਿਤ ਹੋਈਆਂ ਖੋਜ ਪੁਸਤਕਾਂ ਵੀ ਜ਼ਿਕਰ ਯੋਗ ਹਨ ਜਿਨ੍ਹਾਂ ਵਿਚ ਗੁਰੂ ਰਵਿਦਾਸ ਦੇ ਵਿਅਕਤਿਤਵ ਅਤੇ ਕਰਤਿਤਵ ਬਾਰੇ ਗੰਭੀਰ ਨੁਕਤੇ ਛੂਹੇ ਗਏ ਹਨ । ਇਹ ਪੁਸਤਕਾਂ ਹਨ :

ੳ. ਉੱਤਰੀ ਭਾਰਤ ਦੀ ਸੰਤ ਪਰੰਪਰਾ, ਅਤੇ ਸੰਤ ਕਾਵਯ (ਆਚਾਰੀਆ ਪਰਸ਼ੂ ਰਾਮ ਚਤੁਰਵੇਦੀ)

ਅ. ਸੰਤ ਰਵਿਦਾਸ ਔਰ ਉਨਕਾ ਕਾਵਯ (ਰਾਮਾਨੰਦ ਸ਼ਾਸਤ੍ਰੀ ਤਥਾ ਵਿਰੇਂਦ੍ਰ ਪਾਂਡੇਯ)

ੲ. ਸੰਤ ਰੈਦਾਸ ਵਿਅਕਤਿਤਵ ਇਵਮ ਕ੍ਰਿਤਿਤਵ (ਡਾ. ਸੰਗਮ ਲਾਲ ਪਾਂਡੇਯ)

ਸ. ਸੰਤ ਰੈਦਾਸ ਕ੍ਰਿਤਿਤਵ, ਜੀਵਨ ਔਰ ਵਿਚਾਰ (ਡਾ. ਯੋਗੇਂਦ੍ਰ ਸਿੰਹ)

ਹ. ਸੰਤ ਰਵਿਦਾਸ ਮਾਹਾਤਮਯ (ਸੰਤ ਜਗਬੀਰ ਸਿੰਹ)

ਇੰਵ ਹੀ ਪੰਜਾਬੀ ਵਿਚ ਕੁਝ ਖੋਜੀ ਯਤਨਾਂ ਦੀ ਲੜੀ ਵਿਚ 'ਸੰਤ ਸ਼ਿਰੋਮਣੀ ਰਵਿਦਾਸ' ਅਤੇ ਬਾਣੀ ਸ੍ਰੀ ਗੁਰੂ ਰਵਿਦਾਸ ਜੀ, ਰਚਿਤ ਡਾ. ਧਰਮਪਾਲ ਸਿੰਗਲ ਤੇ 'ਭਗਤ ਰਵਿਦਾਸ ਸ੍ਰੋਤ ਪੁਸਤਕ' ਸੰਪਾਦਿਤ ਡਾ. ਜਸਬੀਰ ਸਿੰਘ ਸਾਬਰ, ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਬਾਰੇ ਖੋਜ ਕਾਰਜ ਨੂੰ ਸੇਧ ਪ੍ਰਦਾਨ ਕਰਨ ਵਾਲੇ ਖੋਜ ਗ੍ਰੰਥ ਹਨ। 'ਭਗਤ ਰਵਿਦਾਸ: ਸ੍ਰੋਤ ਪੁਸਤਕ ਨੂੰ ਅਸੀਂ ਆਪਣੇ ਸ਼ੋਧ ਪ੍ਰਬੰਧ ਦੀ ਵਿਸ਼ੇਸ਼ ਸਹਿਯੋਗੀ ਪੁਸਤਕ ਦੇ ਰੂਪ ਵਿਚ ਉਪਯੋਗ ਕੀਤਾ ਹੈ । ਇਸ ਲੜੀ ਵਿਚ ਹੀ ਅੰਗਰੇਜ਼ੀ ਵਿਚ ਪ੍ਰਕਾਸ਼ਿਤ 'ਸਿੱਖ ਰੀਲਿਜਨ, ਭਾਗ ਛੇਵਾਂ' (ਐਮ.ਏ. ਮੈਕਾਲਿਫ) ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਤੱਥ ਗੰਭੀਰ ਖੋਜ ਉਪਰੰਤ ਨਹੀਂ ਰਖੇ ਗਏ 'ਏ ਸਟੱਡੀ ਆਫ਼ ਭਗਤ ਰਵਿਦਾਸ' ਕ੍ਰਿਤ ਪ੍ਰੋ. ਦਰਸ਼ਨ ਸਿੰਘ ਵਿਚ ਵੀ ਰਵਿਦਾਸ ਦੇ ਜੀਵਨ ਤੱਥਾਂ ਬਾਰੇ ਇਕ ਟੁੱਕ ਨਿਰਨਾ ਦੇਣ ਤੋਂ ਸੰਕੋਚ ਕੀਤਾ ਪ੍ਰਤੀਤ ਹੁੰਦਾ ਹੈ ।

ਅਸੀਂ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਸਬੰਧੀ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਪ੍ਰਾਪਤ ਵਰਣਨਯੋਗ ਖੋਜ ਪੁਸਤਕਾਂ ਦਾ ਵਿਵਰਣ ਦਿੱਤਾ ਹੈ । ਆਪ ਦੇ ਜੀਵਨ ਬਾਰੇ ਬਹੁਤ ਸਾਰੀਆਂ ਪੁਸਤਕਾਂ ਸ਼ਰਧਾ ਭਾਵਨਾ ਦੀ ਦ੍ਰਿਸ਼ਟੀ ਨਾਲ ਹੀ ਲਿਖੀਆਂ ਗਈਆਂ ਹਨ ਜਿਨ੍ਹਾਂ ਦਾ ਖੋਜ ਵਿਚ ਕੋਈ ਸਥਾਨ ਨਹੀਂ ਪਰੰਤੂ ਇਹ ਸਾਰੀ ਸਮੱਗਰੀ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਬਾਰੇ ਵਿਕਲੋਤਰੇ ਤੱਥਾਂ ਨੂੰ ਹੀ ਨਿਰੂਪਤ ਕਰਦੀ ਹੈ । ਆਪ ਦੇ ਜੀਵਨ ਅਤੇ ਬਾਣੀ ਸਬੰਧੀ ਭਾਵਪੂਰਤ, ਸ਼ੁਧ, ਤੱਥ ਆਧਾਰਿਤ ਅਤੇ ਪ੍ਰਮਾਣਿਕ ਸਰੂਪ ਦੀ ਪ੍ਰਤੀਪਾਦਨਾ ਨਹੀਂ ਕਰਦੀ । ਇਸ ਲਈ ਅਸੀਂ ਗੁਰੂ ਰਵਿਦਾਸ ਦੇ ਪ੍ਰਮਾਣਿਕ ਜੀਵਨ ਅਤੇ ਬਾਣੀ ਬਾਰੇ ਖੋਜ ਦੀ ਸੰਭਾਵਨਾ ਨੂੰ ਮੁਖ ਰੱਖਦਿਆਂ ਹੋਇਆ 'ਗੁਰੂ ਰਵਿਦਾਸ : ਜੀਵਨੀ ਤੇ ਬਾਣੀ ਦੀ ਪ੍ਰਮਾਣਿਕਤਾ' ਵਿਸ਼ੇ ਉਤੇ ਸ਼ੋਧ ਪ੍ਰਬੰਧ ਪ੍ਰਸਤੁਤ ਕਰ ਰਹੇ ਹਾਂ । ਇਸ ਸ਼ੋਧ ਪ੍ਰਬੰਧ ਵਿਚ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਬਾਰੇ ਪ੍ਰਾਚੀਨ ਹੱਥ-ਲਿਖਤ ਸਾਮੱਗਰੀ ਦੀ ਖੋਜ ਪੜਤਾਲ, ਨਿਰਖ-ਪਰਖ ਅਤੇ ਪੁਣ-ਛਾਣ ਕਰਕੇ ਆਪ ਦੇ ਜੀਵਨ ਅਤੇ ਬਾਣੀ ਨੂੰ ਪ੍ਰਮਾਣਿਕ ਸਰੂਪ ਦਿੱਤਾ ਜਾਵੇਗਾ ।

ਪ੍ਰਸਤੁਤ ਸ਼ੋਧ ਕਾਰਜ ਨੂੰ ਭਾਵਪੂਰਤ ਢੰਗ ਨਾਲ ਉਜਾਗਰ ਕਰਨ ਲਈ ਇਸ ਦੇ ਛੇ ਅਧਿਆਇ

ਬਣਾਏ ਗਏ ਹਨ । ਸ਼ੋਧ ਪ੍ਰਬੰਧ ਦੇ ਅਧਿਆਇ ਪਹਿਲਾ ਵਿਚ ਅਸੀਂ ਗੁਰੂ ਰਵਿਦਾਸ ਦੇ ਸਮੇਂ ਰਾਜਨੀਤਕ, ਸਮਾਜਿਕ, ਧਾਰਮਿਕ, ਆਰਥਿਕ ਅਤੇ ਸਾਹਿਤਕ ਪਰਿਸਥਿਤੀਆਂ ਨੂੰ ਰੂਪਮਾਨ ਕਰਾਂਗੇ । ਅਧਿਆਇ ਦੂਜਾ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਾਪਤ ਹੱਥ-ਲਿਖਤ ਅਤੇ ਪ੍ਰਕਾਸ਼ਿਤ ਸਮੱਗਰੀ ਦਾ ਵਿਵੇਚਨਾਤਮਿਕ ਅਧਿਐਨ ਕਰਦਿਆਂ ਉਸਦੀ ਪ੍ਰਮਾਣਿਕਤਾ ਉਤੇ ਵਿਚਾਰ ਕੀਤੀ ਜਾਵੇਗੀ ।

ਅਧਿਆਇ ਤੀਜਾ ਵਿਚ ਗੁਰੂ ਰਵਿਦਾਸ ਦੀ ਪ੍ਰਮਾਣਿਕ ਜੀਵਨੀ ਲਿਖੀ ਜਾਵੇਗੀ ਜਿਸ ਵਿੱਚ ਗੁਰੂ ਰਵਿਦਾਸ ਦਾ ਨਾਂ, ਜਨਮ ਤਿੱਥ, ਸੰਮਤ, ਜਨਮ ਸਥਾਨ, ਗੁਰੂ ਰਵਿਦਾਸ ਦੇ ਪੂਰਵਜ, ਬਚਪਨ ਤੇ ਵਿਦਿਆ, ਗ੍ਰਹਿਸਥ ਜੀਵਨ, ਗੁਰੂ ਪ੍ਰਣਾਲੀ, ਸ਼ਿਸ਼ ਪ੍ਰਣਾਲੀ, ਯਾਤਰਾਵਾਂ, ਨਿਰਵਾਣ ਤਿੱਥ ਸੰਮਤ, ਨਿਰਵਾਣ ਸਥਾਨ ਅਤੇ ਯਾਦਗਾਰਾਂ ਬਾਰੇ ਤੱਥ ਆਧਾਰਿਤ ਤਾਰਕਿਕ ਅਧਿਐਨ ਕਰਕੇ ਉਕਤ ਤੱਥਾਂ ਸਬੰਧੀ ਨਿਰਣਾਇਕ ਸਿੱਟੇ ਕੱਢਾਂਗੇ । ਅਧਿਆਇ ਚੌਥਾ ਵਿਚ ਗੁਰੂ ਰਵਿਦਾਸ ਦੀ ਬਾਣੀ ਬਾਰੇ ਪ੍ਰਾਪਤ ਹੱਥ-ਲਿਖਤ/ਪ੍ਰਕਾਸ਼ਿਤ ਸ੍ਰੋਤ ਸਮੱਗਰੀ ਦਾ ਵਿਵਰਣ ਦਰਜ ਕਰਕੇ ਇਸਦੀ ਪ੍ਰਮਾਣਿਕਤਾ/ਅਪ੍ਰਮਾਣਿਕਤਾ ਵਾਚੀ ਜਾਵੇਗੀ ।

ਅਧਿਆਇ ਪੰਜਵਾਂ ਰਵਿਦਾਸ ਬਾਣੀ ਦੀ ਪ੍ਰਮਾਣਿਕਤਾ ਅਤੇ ਮੂਲ ਬਾਣੀ ਬਾਰੇ ਹੈ । ਇਸ ਅਧਿਆਇ ਵਿਚ ਰਵਿਦਾਸ ਬਾਣੀ ਸਬੰਧੀ ਪ੍ਰਚਲਿਤ ਵਿਭਿੰਨ ਧਾਰਨਾਵਾਂ ਦਾ ਨਿਵਾਰਣ ਵੀ ਕਰਾਂਗੇ । ਅੰਤ ਵਿੱਚ ਅਧਿਆਇ ਛੇਵਾਂ ਵਿਚ ਸ਼ੋਧ ਪ੍ਰਬੰਧ ਦਾ ਭਾਵਪੂਰਤ ਨਿਚੋੜ, ਸ਼ੋਧ ਪ੍ਰਬੰਧ ਵਿਚ ਵਰਤੀ ਗਈ ਹੱਥ-ਲਿਖਤ ਸ੍ਰੋਤ ਸਮੱਗਰੀ ਦਾ ਬਿਓਰਾ, ਅਤੇ ਸਹਾਇਕ ਪੁਸਤਕ ਸੂਚੀ ਦਰਜ ਕੀਤੀ ਜਾਵੇਗੀ । ਇਸ ਅਧਿਆਇ ਵਿਚ ਹੀ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਸਬੰਧੀ ਪ੍ਰਾਪਤ ਹੱਥ-ਲਿਖਤਾਂ ਵਿਚੋਂ ਕੁਝ ਅੰਸ਼ ਕੋਲਾਜ ਦੇ ਰੂਪ ਵਿਚ ਰੱਖਾਂਗੇ ।

ਇੰਵ ਪ੍ਰਸਤੁਤ ਸ਼ੋਧ ਪ੍ਰਬੰਧ ਵਿਚ ਗੁਰੂ ਰਵਿਦਾਸ ਦਾ ਸੰਪੂਰਨ ਜੀਵਨ ਅਤੇ ਸਮੁੱਚੀ ਬਾਣੀ ਦੇ ਪ੍ਰਮਾਣਿਕ ਸਰੂਪ ਨੂੰ ਦ੍ਰਿਸ਼ਟਮਾਨ ਕਰਨ ਦਾ ਸਾਡਾ ਅਨੂਠਾ ਯਤਨ ਹੈ । ਇਹ ਸ਼ੋਧ ਕਾਰਜ ਲਈ ਪ੍ਰਸਤੁਤ ਰੂਪ ਵਿਚ ਕਾਰਜਸ਼ੀਲ ਰਹਿਣ, ਪ੍ਰੇਰਨਾ, ਉਤਸ਼ਾਹ, ਲਗਨ ਅਤੇ ਸਮਤਾ ਪ੍ਰਦਾਨ ਕਰਨ ਲਈ ਕੁਝ ਵਿਅਕਤੀ ਵਿਸ਼ੇਸ਼, ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਮੇਰੇ ਅੰਗ ਸੰਗ ਰਹੇ ਹਨ । ਇਨ੍ਹਾਂ ਪ੍ਰਤਿਭਾਸ਼ੀਲ ਵਿਦਵਾਨਾਂ ਨੇ ਖੋਜ ਕਾਰਜ ਵਿਚ ਆਉਂਦੀਆਂ ਮੁਸ਼ਕਿਲਾਂ ਦੇ ਸਮਾਧਾਨ ਸੁਝਾਏ ਹਨ । ਇਨ੍ਹਾਂ ਸੁਘੜ ਸਖਸ਼ੀਅਤਾਂ ਪ੍ਰਤੀ ਆਭਾਰ ਪ੍ਰਗਟ ਕਰਕੇ ਮੈਂ ਆਪਣੀ ਰੂਹ ਦੀ ਤ੍ਰਿਪਤੀ ਕਰਦਾ ਹੋਇਆ ਸ਼ਾਂਤ ਚਿਤ ਮਹਿਸੂਸ ਕਰ ਰਿਹਾ ਹਾਂ। ਇਹ ਮੇਰੇ ਉਤੇ ਗੁਰੂ ਕ੍ਰਿਪਾ ਹੀ ਸੀ ਕਿ ਮੈਨੂੰ ਇਸ ਸ਼ੋਧ ਪ੍ਰਬੰਧ ਲਈ ਵਿਦਿਅਕ ਖੋਜ ਖੇਤਰ ਦੇ ਅਨੁਭਵੀ ਵਿਦਵਾਨ ਡਾ. ਧਰਮਪਾਲ ਸਿੰਗਲ ਜੀ ਦੀ ਨਿਗਰਾਨੀ ਹੇਠ ਕੰਮ ਕਰਨ ਦਾ ਅਵਸਰ ਪ੍ਰਾਪਤ ਹੋਇਆ । ਡਾ. ਧਰਮਪਾਲ ਸਿੰਗਲ ਨੇ ਮੇਰੀ ਤੁੱਛ ਬੁੱਧੀ ਨੂੰ ਤਰਕਸ਼ੀਲਤਾ ਪ੍ਰਦਾਨ ਕਰਕੇ ਮੇਰੇ ਕੋਲੋਂ ਸੂਤ ਦੀ ਅੱਟੀ ਦੀ ਨਿਆਈ ਉਲਝੀ ਹੋਈ ਗੁਰੂ ਰਵਿਦਾਸ ਦੀ ਜੀਵਨੀ ਅਤੇ ਬਾਣੀ ਨੂੰ ਸਹਿਲ ਕਰਵਾ ਕੇ ਇਸ ਜਟਿਲ ਕੰਮ ਨੂੰ ਸੰਪੂਰਨ ਕਰਨ ਦਾ ਮਹੱਤਵਪੂਰਨ ਕਾਰਜ ਕਰਵਾ ਲਿਆ ਹੈ । ਇਹ ਇਨ੍ਹਾਂ ਦੀ ਪ੍ਰਤਿਭਾਸ਼ੀਲ ਸਖਸ਼ੀਅਤ ਸਦਕਾ ਹੀ ਸੰਭਵ ਹੋ ਸਕਿਆ ਹੈ ਕਿ ਮੈਨੂੰ ਆਪਣੇ ਵਿਸ਼ੇ ਸਬੰਧੀ ਲੋੜੀਂਦੀ ਸ੍ਰੋਤ ਸਮੱਗਰੀ, ਹੱਥ-ਲਿਖਤ ਖਰੜੇ, ਦੁਰਲੱਭ ਗ੍ਰੰਥਾਂ ਤੱਕ ਦੀ ਪਹੁੰਚ ਅਤੇ ਪ੍ਰਾਪਤੀ ਹੋ ਸਕੀ ਜਿਸ ਤੋਂ ਬਿਨਾਂ ਇਸ ਸ਼ੋਧ-ਪ੍ਰਬੰਧ ਨੂੰ ਸੰਪੂਰਨ ਕਰਨਾ ਸੰਭਵ ਨਹੀਂ ਸੀ । ਅਜਿਹਾ

ਇਨ੍ਹਾਂ ਦੀ ਵਿਵੇਕ ਬੁੱਧੀ, ਗਹਿਰ ਗੰਭੀਰ ਤੀਖਣ ਸੂਝ ਅਤੇ ਸੰਤ ਸਾਹਿਤ ਦੇ ਵਿਸ਼ੇਸ਼ ਗਿਆਤਾ ਹੁੰਦਿਆਂ ਹੋਇਆ ਹੀ ਹੋ ਸਕਿਆ ਹੈ ।

ਸੋ ਸਭ ਤੋਂ ਪਹਿਲਾਂ ਮੈਂ ਆਪਣੇ ਸਤਿਕਾਰਯੋਗ ਪ੍ਰਾਧਿਆਪਕ ਡਾ. ਧਰਮਪਾਲ ਸਿੰਗਲ ਨੂੰ ਨਮਸਕਾਰ ਕਰਦਾ ਹਾਂ । ਇਸ ਖੇਤਰ ਵਿਚ ਕੰਮ ਕਰਦਿਆਂ ਹੀ ਸੰਤ ਸਾਹਿਤ ਦੇ ਇਕ ਹੋਰ ਅਧਿਕਾਰੀ ਵਿਦਵਾਨ ਸੰਤ ਜਗਬੀਰ ਸਿੰਹੁ ਦੀ ਚਰਨ ਸ਼ਰਨ ਪ੍ਰਾਪਤ ਹੋਈ । ਸੰਤ ਜੀ ਨੇ ਮੈਨੂੰ ਰੂਹਾਨੀ ਤੌਰ ਤੇ ਅਧਿਆਤਮਿਕ ਰੰਗਣ ਵਿਚ ਰੰਗ ਕੇ ਆਤਮਿਕ ਬਲ ਪ੍ਰਦਾਨ ਕਰਨ ਦੇ ਨਾਲ-ਨਾਲ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਦੀ ਪ੍ਰਮਾਣਿਕਤਾ ਸਥਾਪਿਤ ਕਰਨ ਲਈ ਮਾਰਗ ਦਰਸ਼ਨ ਵੀ ਕੀਤਾ । ਸੰਤ ਸਾਹਿਤ ਬਾਰੇ ਗਿਆਨ ਦੇ ਇਸ ਅਥਾਹ ਸਾਗਰ ਸੰਤ ਜੀ ਨੂੰ ਮੇਰੀ ਚਰਨ ਵੰਦਨਾ ਹੈ ਇਨ੍ਹਾਂ ਦਾ ਧੰਨਵਾਦ ਕਰਨ ਲਈ ਮੈਨੂੰ ਸੰਤੋਖਜਨਕ ਸ਼ਬਦਾਂ ਦੀ ਥੁੜ ਪ੍ਰਤੀਤ ਹੁੰਦੀ ਹੈ । ਆਭਾਰ ਪ੍ਰਗਟ ਕਰਨ ਦੀ ਇਸ ਲੜੀ ਵਿਚ ਇਕ ਹੋਰ ਖੋਜੀ ਵਿਦਵਾਨ ਡਾ. ਜਸਬੀਰ ਸਿੰਘ ਸਾਬਰ ਦਾ ਨਾਂ ਸ਼ਾਮਲ ਹੈ ਜਿਨ੍ਹਾਂ ਨੇ ਇਸ ਕਾਰਜ ਦੀ ਸੰਪਨਤਾ ਲਈ ਮੈਨੂੰ ਉਤਸਾਹ, ਸੁਝਾਅ ਦੇਣ ਦੇ ਨਾਲ-ਨਾਲ ਸ੍ਰੋਤ ਸਮੱਗਰੀ ਸਬੰਧੀ ਵੀ ਮੇਰੀ ਭਰਪੂਰ ਮਦਦ ਕੀਤੀ ਹੈ ।

ਅਜਿਹੀ ਭਾਵਨਾ ਨਾਲ ਹੀ ਮੈਂ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਵਿਦਵਾਨ ਡਾ. ਸੁਕਦੇਵ ਸਿੰਹੁ, ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਵਿਦਵਾਨ ਡਾ. ਸ਼ਿਵ ਕੁਮਾਰ ਸਾਂਡਿਲਯ ਅਤੇ ਲੰਡਨ ਯੂਨੀਵਰਸਿਟੀ ਵਿਚ 'ਗੁਰੂ ਰਵਿਦਾਸ ਬਾਣੀ' ਬਾਰੇ ਖੋਜ ਕਰ ਰਹੇ ਆਪਣੇ ਮਿੱਤਰ, ਪੀਟਰ ਫਰੀਲੈਂਡਰ ਦਾ ਧੰਨਵਾਦ ਕਰਦਾ ਹਾਂ । ਮੈਨੂੰ ਵਿਸ਼ੇਸ਼ ਰੂਪ ਵਿਚ ਖੋਜ ਕਾਰਜ ਪ੍ਰਤੀ ਸਿਦਕ ਦਿਲੀ ਨਾਲ ਡਟੇ ਰਹਿਣ ਲਈ ਹੱਲਾ-ਸ਼ੇਰੀ ਦੇਣ ਦੇ ਨਾਲ-ਨਾਲ, ਉਸਾਰੂ ਸੁਝਾਅ ਦੇਣ ਵਾਲੇ ਵਿਦਵਾਨ ਤਰਕਸ਼ੀਲ ਪ੍ਰੋ. ਡਾ. ਮੀਲ ਖਟੜਾ ਅਤੇ ਭੈਣ ਮਹਿੰਦਰ ਕੌਰ ਦਾ ਅਤਿਅੰਤ ਧੰਨਵਾਦੀ ਹਾਂ ਜਿਨ੍ਹਾਂ ਦਾ ਪ੍ਰੇਰਨਾਮੁਖੀ ਵਿਅਕਤਿਤਵ ਮੇਰੇ ਹਿਰਦੇ ਨੂੰ ਸਦਾ ਹੀ ਟੁੰਬਦਾ ਰਿਹਾ ਹੈ । ਜਿਨ੍ਹਾਂ ਪ੍ਰਾਚੀਨ ਸੰਗ੍ਰਹਾਲਿਆਂ/ਸੰਸਥਾਵਾਂ ਅਤੇ ਡੇਰਿਆਂ ਤੋਂ ਮੈਂ ਇਸ ਖੋਜ ਕਾਰਜ ਹਿਤ ਸਮੇਂ-ਸਮੇਂ ਸ੍ਰੋਤ ਸਮੱਗਰੀ ਪ੍ਰਾਪਤ ਕੀਤੀ ਹੈ ਉਨ੍ਹਾਂ ਦੇ ਕਾਰਜਕਰਤਾਵਾਂ ਦਾ ਵੀ ਤਹਿ ਦਿਲੋਂ ਧੰਨਵਾਦ ਕਰਦਾ ਹਾਂ ।

ਇਸ ਸ਼ੋਧ ਕਾਰਜ ਲਈ ਮੈਂ ਆਪਣੇ ਸਤਿਕਾਰਯੋਗ ਬਾਪੂ ਜੀ ਤੇ ਬੇਬੇ ਜੀ (ਸ. ਫਕੀਰੀਆ ਸਿੰਘ, ਸ੍ਰੀ ਮਤੀ ਨੰਦ ਕੌਰ) ਦਾ ਕਰਜ਼ ਉਤਾਰ ਸਕਣ ਤੋਂ ਸਦਾ ਅਸਮਰਥ ਰਹਾਂਗਾ । ਬਾਪੂ ਜੀ ਤੋਂ ਮੈਂ ਹਿੰਦੂ ਕਥਾਵਾਂ ਬਾਰੇ ਕੋਸ਼ਗਤ ਜਾਣਕਾਰੀ ਪ੍ਰਾਪਤ ਕਰਦਾ ਰਿਹਾ ਹਾਂ ਅਤੇ ਬੇਬੇ ਤੋਂ ਇਸ ਕਾਰਜ ਦੀ ਸੰਪੂਰਨਤਾ ਲਈ ਦੁਆਵਾਂ । ਮੈਂ ਸਦਾ ਚੜ੍ਹਦੀ ਕਲਾ ਵਿਚ ਰਹਿਣ ਵਾਲੀ, ਮਿਹਨਤੀ ਅਤੇ ਆਪਣੀ ਵਿਸ਼ੇਸ਼ ਸਹਿਯੋਗੀ ਜੀਵਨ ਸਾਥੀ ਸ੍ਰੀਮਤੀ ਹਰਬੰਸ ਕੌਰ ਦਾ ਸਦਾ ਹੀ ਰਿਣੀ ਰਹਾਂਗਾ ਜਿਸਨੇ ਸ਼ੋਧ ਕਾਰਜ ਦੀ ਸੰਪਨਤਾ ਵਿਚ ਵਡੇਰਾ ਹਿੱਸਾ ਪਾਇਆ ਹੈ । ਇਥੇ ਹੀ ਮੈਂ "ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ" ਦਾ ਸੰਕਲਪ ਦੇਣ ਵਾਲੇ ਦਾਸਨਦਾਸ ਸਤਿਗੁਰੂ ਰਵਿਦਾਸ ਜੀ ਨੂੰ ਪਹਿਲ ਪ੍ਰਥਮ ਅਤੇ ਅੰਤ ਵਿਚ ਡੰਡਾਉਤ ਵੰਦਨਾ ਕਰਦਾ ਹਾਂ ਜਿਸ ਦੀ ਪਰਮ ਜੋਤਿ ਨੇ ਮੇਰੀ ਆਤਮਾ ਨੂੰ ਪ੍ਰਕਾਸ਼ਮਾਨ ਕੀਤਾ ਅਤੇ ਇਸ ਕਾਰਜ ਨੂੰ ਪੂਰਾ ਕਰਨ ਲਈ ਬਲ, ਬੁੱਧੀ ਅਤੇ ਸਾਧਨ ਜੁਟਾਏ ।

22.12.89

ਹਰਨੇਕ ਸਿੰਘ ਕਲੇਰ

# ਗੁਰੂ ਰਵਿਦਾਸ ਦੀ ਜੀਵਨੀ ਬਾਰੇ ਹੱਥ-ਲਿਖਤ ਸ੍ਰੋਤਾਂ ਵਿਚ ਪ੍ਰਾਪਤ ਸਾਖੀਆਂ ਦੀ ਸਾਰਣੀ

✓ ਦਾ ਨਿਸ਼ਾਨ 'ਹਾਂ'

× ਦਾ ਨਿਸ਼ਾਨ 'ਨਹੀਂ'

| ਸਾਖੀ ਸਿਰਲੇਖ / ਸ੍ਰੋਤ ਨੰਬਰ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 | 22 | 23 |
|---|---|---|---|---|---|---|---|---|---|---|---|---|---|---|---|---|---|---|---|---|---|---|---|
| 1. ਪਹਿਲਾ ਜਨਮ | × | × | × | ✓ | × | × | × | × | × | ✓ | ✓ | × | ✓ | × | ✓ | ✓ | ✓ | ✓ | ✓ | ✓ | ✓ | ✓ | ✓ |
| ੳ. ਮਲੇਛ ਦੀ ਭਿਖਿਆ ਖਿਲਾਣ ਤੇ ਰਾਮਾਨੰਦ ਵਲੋਂ ਸਰਾਪ | × | × | × | ✓ | × | × | × | × | × | × | ✓ | × | ✓ | × | ✓ | × | × | ✓ | ✓ | ✓ | ✓ | × | × |
| ਅ. ਮਾਸ ਛਕਦੇ ਰਹਿਣ ਕਾਰਨ | × | × | × | ✓ | × | × | × | × | × | ✓ | × | × | × | × | × | × | × | × | × | × | × | × | × |
| ੲ. ਮਾਸ ਖਾਣ ਦੀ ਲਾਲਸਾ ਰੱਖ ਕੇ ਮਰ ਜਾਣਾ | × | × | × | × | × | × | × | × | × | ✓ | × | × | × | × | × | × | × | × | × | × | × | × | × |
| 2. ਚਮਾਰ ਘਰ ਜਨਮ | ✓ | ✓ | ✓ | ✓ | × | ✓ | ✓ | ✓ | ✓ | ✓ | ✓ | × | ✓ | × | ✓ | ✓ | × | ✓ | ✓ | ✓ | ✓ | ✓ | ✓ |
| 3 ਪਿਛਲੇ ਜਨਮ ਦੀ ਸੋਝੀ ਕਾਰਨ ਸਤਨ ਪਾਨ ਨਾ ਕਰਨਾ | × | × | × | ✓ | × | × | × | × | × | ✓ | ✓ | × | × | × | ✓ | × | × | ✓ | ✓ | ✓ | ✓ | ✓ | × |
| 4 ਜਨਮ ਸੰਬੰਧੀ ਸਵਾਮੀ ਜੀ ਨੂੰ ਅਕਾਸ਼ਵਾਣੀ | × | × | × | ✓ | × | × | × | × | × | ✓ | ✓ | × | ✓ | × | ✓ | × | × | ✓ | ✓ | ✓ | ✓ | × | × |
| 5 ਰਾਮਾਨੰਦ ਦਾ ਸ਼ਿਸ਼ ਬਣਨਾ | × | × | × | ✓ | × | × | × | × | × | × | ✓ | × | ✓ | × | ✓ | × | × | ✓ | ✓ | × | ✓ | ✓ | × |
| ੳ. ਮੱਥੇ ਤੇ ਆਸ਼ੀਰਵਾਦ ਦੇ ਕੇ | × | × | × | ✓ | × | × | × | × | × | ✓ | ✓ | × | ✓ | × | ✓ | × | × | ✓ | ✓ | ✓ | ✓ | × | × |
| ਅ. ਫੇਰ ਵਿਚ ਚਰਨ ਕਢ ਕੇ | × | × | × | × | × | × | × | × | × | ✓ | × | × | × | × | ✓ | × | × | × | × | × | ✓ | × | × |
| ੲ ਮੰਤਰ ਦੇ ਕੇ | × | × | × | × | × | × | × | × | × | × | × | × | × | × | ✓ | × | × | × | × | × | ✓ | × | × |
| ਸ. ਚਰਨਾਮ੍ਰਤ ਪਿਲਾ ਕੇ | × | × | × | × | × | × | × | × | × | × | × | × | × | × | ✓ | × | × | ✓ | ✓ | ✓ | ✓ | × | × |
| ਹ. ਰਾਮਾਨੰਦ ਪਾਸ ਜਾਕੇ | × | × | × | × | × | × | × | × | × | ✓ | × | × | × | × | × | × | × | × | × | × | × | × | × |

| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 | 22 | 23 |
|---|---|---|---|---|---|---|---|---|---|---|---|---|---|---|---|---|---|---|---|---|---|---|---|
| 6. ਬਾਲ ਅਵਸਥਾ ਵਿਚ ਮਨ ਨਾ ਲਾਉਣਾ | ✗ | ✗ | ✗ | ✓ | ✗ | ✗ | ✗ | ✓ | ✓ | ✗ | ✓ | ✗ | ✓ | ✗ | ✗ | ✗ | ✓ | ✓ | ✓ | ✓ | ✓ | ✗ | ✗ |
| 7. ਵਿਆਹ | ✗ | ✗ | ✗ | ✗ | ✗ | ✗ | ✗ | ✗ | ✗ | ✓ | ✓ | ✗ | ✗ | ✗ | ✓ | ✗ | ✗ | ✓ | ✗ | ✗ | ✗ | ✗ | ✗ |
| 8. ਘਰੇਲੂ ਕੰਮਾਂ ਵਿਚ ਮਨ ਨਾ ਲਾਉਣਾ | ✗ | ✗ | ✗ | ✓ | ✗ | ✗ | ✗ | ✗ | ✗ | ✗ | ✓ | ✗ | ✓ | ✗ | ✗ | ✗ | ✗ | ✓ | ✓ | ✓ | ✓ | ✗ | ✗ |
| 9. ਘਰ ਤੋਂ ਵੱਖਰਾ ਕਰਨਾ | ✗ | ✗ | ✗ | ✓ | ✗ | ✗ | ✗ | ✗ | ✗ | ✗ | ✓ | ✗ | ✓ | ✗ | ✗ | ✗ | ✗ | ✓ | ✓ | ✓ | ✓ | ✓ | ✗ |
| 10. ਕਿਰਤ ਅਤੇ ਸਾਧ ਸੇਵਾ | ✗ | ✗ | ✗ | ✓ | ✗ | ✗ | ✗ | ✗ | ✗ | ✓ | ✓ | ✗ | ✓ | ✗ | ✗ | ✗ | ✗ | ✓ | ✓ | ✓ | ✓ | ✗ | ✗ |
| ੳ. ਬਨਾਰਸ ਦੇ ਆਸ ਪਾਸ ਪ੍ਰੇਮ ਫੈਲਣਾ ਤੇ ਸਮੇਟਣਾ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 11. ਪ੍ਰਭੂ ਰੂਪ ਭਗਤ ਵਲੋਂ ਪਾਰਸ ਦੇਣਾ | ✗ | ✗ | ✗ | ✓ | ✗ | ✗ | ✗ | ✗ | ✓ | ✗ | ✓ | ✗ | ✓ | ✗ | ✓ | ✗ | ✗ | ✓ | ✓ | ✓ | ✓ | ✓ | ✗ |
| ੳ. ਰੰਬੀ ਸੋਨੇ ਦੀ ਕਰਨੀ | ✗ | ✗ | ✗ | ✓ | ✗ | ✗ | ✗ | ✗ | ✗ | ✗ | ✓ | ✗ | ✓ | ✗ | ✗ | ✗ | ✗ | ✓ | ✓ | ✓ | ✓ | ✗ | ✗ |
| ਅ. ਪਾਰਸ ਸਾਧੂ ਅਤੇ ਚੇਲੇ ਵਲੋਂ ਭੇਟ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ |
| ੲ. ਪਾਰਸ ਦੀ ਵਰਤੋਂ ਨਾ ਕਰਨੀ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✓ | ✓ | ✓ | ✓ | ✗ | ✗ |
| ਸ. ਸੂਈ ਸੋਨੇ ਦੀ ਕਰਨੀ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ |
| 12. ਪੰਜ ਮੋਹਰਾਂ ਦੀ ਪ੍ਰਾਪਤੀ | ✗ | ✗ | ✗ | ✓ | ✗ | ✗ | ✗ | ✗ | ✗ | ✓ | ✗ | ✓ | ✗ | ✓ | ✗ | ✗ | ✗ | ✓ | ✓ | ✓ | ✓ | ✓ | ✗ |
| 13. ਪ੍ਰਭੂ ਦੇ ਸੁਪਨੇ ਵਿਚ ਮੋਹਰਾਂ ਸਵੀਕਾਰਨ ਲਈ ਆਖਣਾ | ✗ | ✗ | ✗ | ✓ | ✗ | ✗ | ✗ | ✗ | ✗ | ✓ | ✓ | ✗ | ✓ | ✗ | ✗ | ✗ | ✗ | ✓ | ✓ | ✓ | ✓ | ✗ | ✗ |
| 14. ਮੰਦਰ ਅਤੇ ਸਾਮਗ੍ਰੀ ਭਵਨ ਬਣਵਾਉਣੇ | ✗ | ✗ | ✗ | ✓ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✓ | ✓ | ✓ | ✓ | ✗ | ✗ |
| 15. ਸੇਠ ਨੂੰ ਪੁਤਰ ਪ੍ਰਾਪਤੀ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 16. ਬ੍ਰਾਹਮਣਾਂ ਦੀ ਰਾਜੇ ਪਾਸ ਸ਼ਿਕਾਇਤ | ✗ | ✗ | ✗ | ✓ | ✗ | ✗ | ✗ | ✓ | ✓ | ✗ | ✓ | ✗ | ✓ | ✗ | ✓ | ✗ | ✗ | ✓ | ✓ | ✓ | ✓ | ✓ | ✗ |
| 17. ਬ੍ਰਾਹਮਣਾਂ ਨਾਲ ਸ਼ਾਸਤ੍ਰਾਰਥ | ✗ | ✗ | ✗ | ✓ | ✗ | ✗ | ✗ | ✗ | ✓ | ✓ | ✗ | ✗ | ✓ | ✗ | ✗ | ✗ | ✗ | ✗ | ✓ | ✓ | ✓ | ✓ | ✗ |
| 18. ਨਿਆਉਂ ਸਾਲਗ੍ਰਾਮ ਨੂੰ ਸੌਂਪਣਾ | ✗ | ✗ | ✗ | ✓ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✓ | ✓ | ✓ | ✓ | ✗ |
| 19. ਸਾਲਗ੍ਰਾਮ ਦੇ ਰਵਿਦਾਸ ਨੂੰ ਸੱਚਾ ਕਹਿਣਾ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 20. ਸਾਲਗ੍ਰਾਮ ਦਾ ਗੋਦ ਵਿਚ ਆਉਣਾ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✓ | ✓ | ✗ | ✓ | ✓ | ✗ | ✓ | ✗ | ✗ | ✓ | ✓ | ✗ |
| ੳ. ਠਾਕਰਾਂ ਦੇ ਗੋਦ ਵਿਚ ਆਉਣਾ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✓ | ✓ | ✗ |
| 21. ਰਵਿਦਾਸ ਦਾ ਸਾਲਗ੍ਰਾਮ ਪੰਡਤਾਂ ਤੋਂ ਖਰੀਦਣਾ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 22. ਪੰਡਤ ਦਾ ਪੁਤਰ ਫੜਨੀ ਅਤੇ ਪੈਰ ਸੁਕ ਜਾਣਾ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 23. ਬ੍ਰਾਹਮਣ ਵਲੋਂ ਸਾਲਗ੍ਰਾਮ ਵਾਪਸ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 24. ਬ੍ਰਾਹਮਣ ਨੂੰ ਠਾਕਰ ਦੇ ਦਰਸ਼ਨ ਕਰਾਉਣੇ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 25. ਸਾਲਗ੍ਰਾਮ ਲੈਣ ਅਤੇ ਬ੍ਰਾਹਮਣਾਂ ਪਿਛੇ ਸੀਰ ਪੈਣਾ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ |
| 26. ਪ੍ਰਭੂ ਦੇ ਬਾਲ ਰੂਪ ਵਿਚ ਦਰਸ਼ਨ ਦੇਣੇ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 27. ਆਖਰੇ ਮਰ ਚੁਕੇ ਪੁੱਤਰ ਨੂੰ ਜੀਵਨ ਦਾਨ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 28. ਗੰਗਾ ਨੂੰ ਦਮੜੀ ਭੇਟ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |
| 29. ੳ. ਦਮੜੀ ਬ੍ਰਾਹਮਣ ਹੱਥੀਂ ਭੇਜਣੀ | ✗ | ✗ | ✗ | ✗ | ✗ | ✗ | ✗ | ✗ | ✗ | ✗ | ✓ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ | ✗ |

| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 | 22 | 23 |
|---|---|---|---|---|---|---|---|---|---|---|---|---|---|---|---|---|---|---|---|---|---|---|---|
| 29. ਗੰਗਾ ਮਾਤਾ ਵਲੋਂ ਰਵਿਦਾਸ ਨੂੰ ਕੰਗਣ ਭੇਂਟ | × | × | × | × | × | × | × | × | × | × | ✓ | × | × | × | ✓ | × | ✓ | ✓ | ✓ | × | × | × | × |
| 30. ਬ੍ਰਾਹਮਣ ਦਾ ਕੰਗਣ ਵੇਚਦੇ ਫੜੇ ਜਾਣਾ | × | × | × | × | × | × | × | × | ✓ | × | × | × | × | × | ✓ | × | ✓ | ✓ | ✓ | × | × | × | × |
| 31. ਗੰਗਾ ਜਲ ਦੀ ਕਠੋਤੀ ਵਿਚੋਂ ਕੰਗਣ ਕੱਢਣਾ | × | × | × | × | × | × | × | × | ✓ | × | × | × | × | × | ✓ | × | ✓ | ✓ | ✓ | × | × | × | × |
| 32. ਘਰ ਵਾਲੀ ਤੋਂ ਘਿਓ ਦੇ ਘੜੇ ਹੁਤਵਾ ਦੇਣੇ | × | × | × | × | × | × | × | × | ✓ | × | × | × | × | × | ✓ | × | × | × | × | × | × | × | × |
| 33. ਬ੍ਰਾਹਮਣ ਨੂੰ ਆਪਣੇ ਘਰ ਅਜਿਹਾ ਕਰਨ ਲਈ ਆਖਣ | × | × | × | × | × | × | × | × | ✓ | × | × | × | × | × | ✓ | × | × | × | × | × | × | × | × |
| ਤੇ ਜਾਣਾ | | | | | | | | | | | | | | | | | | | | | | | |
| 34. ਅਲਾਵਦੀ ਪਾਤਸ਼ਾਹਿ ਵਲੋਂ ਸਵਰਨ | × | × | × | × | × | × | ✓ | × | × | × | × | × | × | × | × | × | × | × | × | × | × | × | × |
| ਸਿਹਜਾ ਭੇਂਟ | × | × | × | × | × | × | ✓ | × | × | × | × | × | × | × | × | × | × | × | × | × | × | × | × |
| 35. ਰਵਿਦਾਸ ਨੇ ਧਨ ਗਰੀਬਾਂ ਵਿਚ ਦੇਣਾ | × | × | × | × | × | × | ✓ | × | × | × | × | × | × | × | × | × | × | × | × | × | × | × | × |
| 36. ਸੁਲਤਾਨ ਨੇ ਰਵਿਦਾਸ ਤੋਂ ਸਵਰਨ ਸਿਹਜਾ | × | × | × | × | × | × | ✓ | × | × | × | × | × | × | × | × | × | × | × | × | × | × | × | × |
| ਵਾਪਸ ਮੰਗਣੀ | × | × | × | × | × | × | ✓ | × | × | × | × | × | × | × | × | × | × | × | × | × | × | × | × |
| 37. ਗੰਗਾ ਪਾਸੋਂ ਸਤ ਸਵਰਨ ਸਿਹਜਾ | × | × | × | × | × | × | ✓ | × | × | × | × | × | × | × | × | × | × | × | × | × | × | × | × |
| ਪ੍ਰਾਪਤ ਕਰਨੀਆਂ | × | × | × | × | × | × | × | × | × | ✓ | × | × | × | × | ✓ | × | × | × | × | × | × | × | × |
| 38. ਸੁਲਤਾਨ ਅਲਾਵਦੀ ਨੇ ਚਰਨੀ ਲੱਗਣਾ | | | | | | | | | | | | | | | | | | | | | | | |
| 39. ਸੁਲਤਾਨ ਪਾਤਸ਼ਾਹਿ ਨੇ ਰਵਿਦਾਸ ਨੂੰ ਹਾਥੀ ਘੋੜੇ | × | × | × | × | × | × | × | ✓ | × | × | × | × | × | ✓ | × | ✓ | ✓ | ✓ | ✓ | ✓ | ✓ | × | × |
| ਧਨ ਭੇਂਟ ਕਰਨਾ | × | × | ✓ | × | × | × | × | × | × | × | × | × | × | × | × | × | × | × | × | × | × | × | × |
| 40. ਸੁਲਤਾਨ ਨੇ ਸਮਤੇ ਹੋਰ ਵਜ਼ੀਰਾਂ ਗੰਗਾ ਦੇ ਦਰਸ਼ਨ | × | × | ✓ | × | × | × | × | × | × | × | × | × | × | × | × | × | × | × | × | × | × | × | × |
| ਕਰਾਉਣੇ | × | × | × | ✓ | × | × | × | × | × | × | × | × | ✓ | ✓ | ✓ | × | × | ✓ | ✓ | ✓ | ✓ | ✓ | × |
| 41. ਗੰਗਾਂ ਵਿਚ ਪੱਥਰੀ ਤਾਰਨੀ | × | × | × | × | × | × | × | ✓ | × | × | × | × | × | ✓ | × | ✓ | ✓ | ✓ | ✓ | ✓ | ✓ | × | × |
| 42. ਰਵਿਦਾਸ ਨੇ ਉਲਟੀ ਗੰਗਾ ਵਹਾਉਣੀ | | | | | | | | | | | | | | | | | | | | | | | |
| 43. ਰਾਜੇ ਨੂੰ ਚਰਨਾਮਤ ਦਾ ਮਹੱਤਵ ਦੱਸਣਾ | × | × | × | ✓ | × | × | × | × | × | × | ✓ | × | × | × | × | × | × | ✓ | ✓ | × | × | ✓ | × |
| | × | × | × | ✓ | × | × | × | × | × | × | ✓ | × | × | × | × | × | × | ✓ | ✓ | × | × | ✓ | × |
| 44. ਚਿਤੌੜ ਦੀ ਰਾਣੀ ਝਾਲੀ ਨੇ ਬਨਾਰਸ ਜਾ ਕੇ ਗੁਰੂ | × | × | × | ✓ | × | ✓ | × | × | × | × | × | × | × | × | × | × | × | × | × | × | × | × | × |
| ਧਾਰਨਾ | | | | | | | | | | | | | | | | | | | | | | | |
| 45. ਮੀਰਾ ਬਾਈ ਨੇ ਗੁਰਮੰਤਰ ਲੈਣਾ | × | × | × | ✓ | × | × | × | × | × | × | × | × | × | × | × | × | × | ✓ | ✓ | × | × | ✓ | × |
| 46. ਝਾਲੀ ਦੇ ਚੇਲੀ ਬਣਨ ਤੇ ਬ੍ਰਾਹਮਣਾਂ ਦੀ | × | × | × | ✓ | × | × | × | × | × | × | × | × | × | × | × | × | × | ✓ | ✓ | × | × | ✓ | × |
| ਨਰਾਜ਼ਗੀ | × | × | × | ✓ | × | × | × | × | × | × | × | × | × | × | × | × | × | × | × | × | × | × | × |
| 47. ਰਵਿਦਾਸ ਕਬੀਰ ਅਤੇ ਸੇਠ ਨੂੰ ਪ੍ਰਭੂ | × | × | × | ✓ | × | × | × | × | × | × | ✓ | × | × | × | ✓ | × | × | ✓ | ✓ | ✓ | ✓ | ✓ | × |
| ਦਰਸ਼ਨ | × | × | × | ✓ | × | × | × | × | × | × | ✓ | × | × | × | ✓ | × | × | ✓ | ✓ | ✓ | ✓ | × | × |
| 48. ਰਵਿਦਾਸ ਕਬੀਰ ਗੋਸ਼ਟੀ | × | × | × | ✓ | × | × | × | × | × | × | ✓ | × | × | × | ✓ | × | × | × | × | × | × | × | × |
| 49. ਰਾਣੀ ਝਾਲੀ ਵਲੋਂ ਰਵਿਦਾਸ ਨੂੰ ਚਿਤੌੜ | × | × | × | ✓ | × | × | × | × | × | × | ✓ | × | × | × | ✓ | × | × | × | × | × | × | × | × |
| ਬੁਲਾਉਣਾ | × | × | × | ✓ | × | × | × | × | × | × | ✓ | × | × | × | ✓ | × | × | × | × | × | × | × | × |
| 50. ਕਬੀਰ ਨਾਲ ਚਿਤੌੜ ਜਾਣ ਦੀ ਸਲਾਹ | × | × | × | ✓ | × | × | × | × | × | × | ✓ | × | × | × | ✓ | × | × | ✓ | × | ✓ | ✓ | × | × |
| ਕਰਨੀ | × | × | × | × | × | × | × | × | × | × | × | × | × | × | × | × | × | × | × | ✓ | × | × | × |

| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 | 22 | 23 |
|---|---|---|---|---|---|---|---|---|---|---|---|---|---|---|---|---|---|---|---|---|---|---|---|
| 51. ਚਿਤੌੜ ਪੁਜਣ ਤੇ ਸ਼ਾਹੀ ਸਵਾਗਤ | x | x | x | ✓ | x | x | x | x | x | x | x | x | x | x | x | x | x | ✓ | x | ✓ | ✓ | x | x |
| 52 ਪ੍ਰਭੂ ਨੇ ਦਰਸ਼ਨ ਦੇਣੇ | x | x | x | x | x | x | x | x | x | x | x | x | x | x | x | x | x | x | ✓ | ✓ | x | x | x |
| 53 ਬ੍ਰਾਹਮਣਾਂ ਨੇ ਰਸੋਈ ਲਈ ਸੁੱਕਾ ਸਿੱਧਾ | x | x | x | x | x | x | x | x | x | ✓ | x | x | x | x | x | x | x | x | x | x | x | x | x |
| ਮੰਗਣਾ | x | x | x | x | x | x | x | ✓ | x | x | x | x | x | x | x | x | x | x | x | x | x | x | x |
| 54. ਏਕ ਤੋਂ ਅਨੇਕ ਹੋ ਕੇ ਬ੍ਰਾਹਮਣਾਂ ਸੰਗ | x | x | x | x | x | x | x | ✓ | x | x | x | x | x | x | x | x | x | x | x | x | x | x | x |
| ਭੋਜਨ ਕਰਨਾ | x | x | x | x | x | x | x | ✓ | x | ✓ | x | x | x | x | x | x | x | x | x | x | x | x | x |
| 55 ਬ੍ਰਾਹਮਣਾਂ ਨੇ ਰਵਿਦਾਸ ਦੇ ਚਰਨੀ | x | x | x | x | x | x | x | ✓ | x | ✓ | x | x | x | x | x | x | x | x | x | x | x | x | x |
| ਲਗਣਾ | x | x | x | x | x | x | x | ✓ | x | ✓ | x | x | x | x | x | x | x | x | x | x | x | x | x |
| 56. ਰਵਿਦਾਸ ਨੇ ਪੂਰਵਲੇ ਜਨਮ ਬਾਰੇ ਦੱਸ ਕੇ ਭਗਤੀ ਦੀ | x | x | x | x | x | x | x | ✓ | x | ✓ | x | x | x | x | x | x | x | x | x | x | x | x | x |
| ਸਫਲਤਾ ਪੁੱਛੀ | x | x | x | ✓ | x | x | x | x | x | x | x | x | x | x | x | x | x | x | x | x | x | x | x |
| 57 ਤਵਚਾ ਚੀਰ ਕੇ ਜਨੇਊ ਕੱਢਣਾ | | | | | | | | | | | | | | | | | | | | | | | |
| ੳ. ਸੌਂਭ ਜਨੇਊ ਕੱਢਣੇ | | | | | | | | | | | | | | | | | | | | | | | |
| 58 ਬ੍ਰਾਹਮਣਾਂ ਨੇ ਰਵਿਦਾਸ ਨੂੰ ਗੁਰੂ ਧਾਰਨਾ | | | | | | | | | | | | | | | | | | | | | | | |
| 59 ਕਾਸ਼ੀ ਨਰੇਸ਼ ਨੇ ਰਵਿਦਾਸ ਨੂੰ ਗੁਰੂ ਧਾਰਨਾ | | | | | | | | | | | | | | | | | | | | | | | |
| 60 ਪ੍ਰਭੂ ਵਲੋਂ ਠਾਕਰ ਧਾਮ ਲਈ ਬੁਲਾਵਾ | | | | | | | | | | | | | | | | | | | | | | | |
| 61. ਰਵਿਦਾਸ ਦੀ ਪ੍ਰਤਿਗਿਆ ਤੇ ਭਗਤਾਂ ਦੀ ਹੈਰਾਨਗੀ | | | | | | | | | | | | | | | | | | | | | | | |
| 62. ਪ੍ਰਭੂ ਨੇ ਦਰਸ਼ਨ ਦੇਣੇ ਤੇ ਨਿਧਾ ਸਿਧਾ ਦੇਣਾ | | | | | | | | | | | | | | | | | | | | | | | |
| 63. ਪ੍ਰਭੂ ਵਲੋਂ ਬਿਬਾਨ ਤੇ ਸਵਰਗ ਲਿਜਾਣਾ | | | | | | | | | | | | | | | | | | | | | | | |
| 64. ਚਲਾਣੇ ਤੇ ਲੋਕਾਂ ਦੀ ਉਦਾਸੀ | | | | | | | | | | | | | | | | | | | | | | | |
| 65 ੳ. ਦੇਹ ਦਬਾਉਣ ਤੇ ਜਲਾਉਣ ਤੇ ਝਗੜਾ | | | | | | | | | | | | | | | | | | | | | | | |
| ਅ. ਦੇਹ ਦਾ ਅਦਿਸ਼ਟ ਹੋਣਾ | | | | | | | | | | | | | | | | | | | | | | | |
| 65. ਪ੍ਰਭੂ ਸੰਗ ਅਭੇਦ ਹੋ ਜਾਣਾ | | | | | | | | | | | | | | | | | | | | | | | |

# ਤਤਕਾਲੀਨ ਪਰਿਸਥਿਤੀਆਂ ਅਤੇ ਗੁਰੂ ਰਵਿਦਾਸ

ਇਸ ਅਧਿਆਇ ਵਿਚ ਅਸੀਂ ਮਾਨਵ-ਸਮਾਨਤਾ ਲਈ ਸਦੀਵੀਂ ਸੰਘਰਸ਼ਸ਼ੀਲ ਪਰਮ ਪੁਰਸ਼, ਕਰਮਯੋਗੀ, ਮਹਾਨ ਕ੍ਰਾਂਤੀਕਾਰੀ ਸੰਤ ਸ਼ਿਰੋਮਣੀ ਗੁਰੂ ਰਵਿਦਾਸ ਦੇ ਸੰਦਰਭ ਵਿਚ ਯੁਗ ਪਰਿਸਥਿਤੀਆਂ ਦਾ ਵਿਵਰਣ ਪੇਸ਼ ਕਰ ਰਹੇ ਹਾਂ । ਆਪ ਨੇ ਪ੍ਰਭੂ ਦੀ ਨਾਮ ਭਗਤੀ ਦੇ ਸੂਰਜ ਸਮਾਨ ਤੇਜ਼ ਪ੍ਰਤਾਪ ਸੰਗ ਉਸ ਘੋਰ ਅੰਧਕਾਰ ਸਮੇਂ ਸਵੈ-ਵਿਸ਼ਵਾਸ ਅਤੇ ਨਿਡਰਤਾ ਨਾਲ ਰਾਜ ਸੱਤਾ ਅਤੇ ਧਰਮ ਵਲੋਂ, ਧਰਮ ਦੀ ਆੜ ਵਿਚ ਨਪੀੜੇ ਜਾ ਰਹੇ ਸਾਹਸਹੀਨ, ਨਿਮਾਣੇ, ਨਿਤਾਣੇ, ਨਿਰਆਸਰੇ ਸਮਾਜ ਦੇ, ਮੌਲਿਕ ਹੱਕਾਂ ਦੀ ਪ੍ਰਾਪਤੀ ਲਈ ਆਪਣੀ ਆਵਾਜ਼ ਬੁਲੰਦ ਕੀਤੀ ।

ਆਪ ਜੀ ਦੀ ਬਾਣੀ ਵਿਚੋਂ ਇਹ ਵਿਚਾਰ ਸਪੱਸ਼ਟ ਰੂਪ ਵਿਚ ਉੱਘੜਦਾ ਹੈ ਕਿ ਆਪ ਆਪਣੇ ਸਮੇਂ ਦੀਆਂ ਪੂਰਵ-ਕਾਲੀ ਅਤੇ ਤਤਕਾਲੀ ਪਰਿਸਥਿਤੀਆ ਤੋਂ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਪ੍ਰਭਾਵਿਤ ਹੁੰਦੇ ਹੋਏ, ਪੂਰਵ ਪ੍ਰਚਲਿਤ ਸਮਾਜਿਕ, ਧਾਰਮਿਕ, ਰਹੁ-ਰੀਤਾਂ ਦਾ ਖੰਡਨ ਮੰਡਨ ਕਰਦਿਆਂ, ਜੀਵਨ ਭਰ ਸਮੁੱਚੇ ਸਮਾਜ ਦਾ ਨਵ-ਨਿਰਮਾਣ ਕਰਨ ਲਈ ਸੰਘਰਸ਼ਸ਼ੀਲ ਰਹੇ । ਆਪ ਦਾ ਸਮਾਂ ਚੁਣੌਤੀਆਂ ਭਰਪੂਰ ਸੀ । ਉਸ ਸਮੇਂ ਸਮੁੱਚਾ ਭਾਰਤ ਹੀ ਰਾਜਨੀਤਿਕ, ਧਾਰਮਿਕ, ਸਮਾਜਿਕ, ਆਰਥਿਕ ਅਤੇ ਸਾਂਸਕ੍ਰਿਤਕ ਪਰਾਧੀਨਤਾ ਦੀ ਚੱਕੀ ਵਿਚ ਪਿਸ ਰਿਹਾ ਸੀ। ਸਥਾਨਿਕ ਰਾਜੇ ਵਿਲਾਸ਼ਕਾਰੀ ਰੁਚੀਆਂ ਦਾ ਸ਼ਿਕਾਰ ਹੋ ਕੇ ਨਿਕੰਮੇ ਹੋ ਗਏ ਸਨ। ਇਸ ਲਈ ਵਿਦੇਸ਼ੀ ਜਰਵਾਣਿਆਂ ਦਾ ਏਕਤਾ ਨਾਲ ਟਾਕਰਾ ਨਾ ਕਰ ਸਕੇ । ਮੁਸਲਮਾਨ ਰਾਜ ਦੀ ਸਥਾਪਨਾ ਹੋਣ ਉਪਰੰਤ ਇਸਲਾਮ ਧਰਮ ਦੀ ਸਥਾਪਨਾ ਕਰਨ ਹਿਤ ਮੁਸਲਮਾਨ ਸੁਲਤਾਨ, ਹਿੰਦੂ ਮੰਦਿਰ, ਧਾਰਮਿਕ ਸਾਹਿਤ ਅਤੇ ਸੰਸਕ੍ਰਿਤੀ ਨੂੰ ਨਸ਼ਟ ਕਰ ਰਹੇ ਸਨ। ਇਸ ਦੇ ਫਲਸਰੂਪ ਭਾਰਤ ਸਦੀਆਂ ਲਈ ਗੁਲਾਮੀ ਦੇ ਜੂਲ਼ੇ ਹੇਠ ਆ ਗਿਆ ।

ਅਜਿਹੀਆਂ ਮਾਨਵ ਮਾਰੂ ਦਰਦਨਾਕ ਪਰਿਸਥਿਤੀਆ ਦਾ ਕੋਮਲ ਕਵੀ ਹਿਰਦੇ ਉੱਤੇ ਕੀ ਪ੍ਰਭਾਵ ਪਿਆ, ਇਸਨੂੰ ਬਾਣੀ ਦੇਣਾ ਕਠਿਨ ਹੈ, ਪਰੰਤੂ ਅਸੀਂ ਆਪ ਦੇ ਪੂਰਵਕਾਲੀ ਅਤੇ ਤਤਕਾਲੀਨ ਪਰਿਸਥਿਤੀਆਂ ਦਾ ਵਰਣਨ ਕਰਦੇ ਹੋਏ ਅਜਿਹੇ ਸਿੱਟਿਆਂ ਤੱਕ ਪਹੁੰਚ ਪਾਵਾਂਗੇ ਜਿਸ ਵਿਚੋਂ ਉਸ ਸਮੇਂ ਦੇ ਦੁਖੀ ਸਮਾਜ ਹਿਤ, ਆਪ ਵਲੋਂ ਘਾਲੀ ਘਾਲਣਾ ਦਾ ਚਿੱਤਰ ਦ੍ਰਿਸ਼ਟਮਾਨ ਹੋ ਸਕੇਗਾ ।

## 1.1. ਰਾਜਨੀਤਿਕ ਪਰਿਸਥਿਤੀਆਂ

ਸ੍ਰੀ ਗੁਰੂ ਰਵਿਦਾਸ ਦੇ ਸਮੇਂ ਵਿਚ ਭਾਰਤ ਉਤੇ ਮੁਸਲਮਾਨ ਰਾਜ ਦੀ ਸਥਾਪਨਾ ਹੋ ਚੁੱਕੀ ਸੀ । ਦਿੱਲੀ ਦੇ ਤਖ਼ਤ ਉੱਤੇ ਲੋਧੀ ਵੰਸ ਦਾ ਰਾਜ ਸੀ ਪਰੰਤੂ ਅਸੀਂ ਇਥੇ ਰਵਿਦਾਸ ਦੀਆਂ ਪੂਰਵ-ਕਾਲੀ ਪਰਿਸਥਿਤੀਆਂ ਦਾ ਸੰਖੇਪ ਵਰਣਨ ਕਰਦੇ ਹੋਏ ਤਤਕਾਲੀਨ ਸਮੇਂ ਦੀ ਵਿਆਖਿਆ ਵਿਸਥਾਰ ਪੂਰਵਕ ਕਰਾਂਗੇ । "ਮਹਾਰਾਜਾ ਹਰਸ਼ ਵਰਧਨ ਦੀ ਮੌਤ (647 ਈ.) ਉਪਰੰਤ ਸਾਰੇ ਉੱਤਰੀ ਭਾਰਤ ਵਿਚ ਰਾਜਸੀ

ਉਥਲ ਪੁਥਲ ਮੱਚ ਗਈ ਸੀ ।[1]" "ਸਾਰੇ ਭਾਰਤ ਵਿਚ ਛੋਟੇ ਛੋਟੇ ਅਣਗਿਣਤ ਰਾਜ ਸਥਾਪਿਤ ਹੋ ਗਏ ਸਨ।"[2] "ਪਰਸਪਰ ਈਰਖਾ ਤੇ ਫੁੱਟ ਦਾ ਸ਼ਿਕਾਰ ਹੋਈਆਂ, ਛੋਟੀਆਂ ਛੋਟੀਆਂ ਰਿਆਸਤਾਂ, ਦੇਸ਼ ਭਗਤੀ ਅਤੇ ਰਾਜਸੀ ਏਕਤਾ ਦੀ ਭਾਵਨਾ ਤੋਂ ਬਿਲਕੁਲ ਕੋਰੀਆਂ ਸਨ ।"[3] ਭਾਵੇਂ ਕਿ ਇਸ ਤੋਂ ਪਹਿਲਾਂ ਹੀ "ਅੱਠਵੀਂ ਸਦੀ ਦੇ ਆਰੰਭ (711-714 ਈ.) ਵਿਚ ਪ੍ਰਸਿੱਧ ਅਰਬੀ ਨੌਜਵਾਨ ਧਾੜਵੀ ਮੁਹੰਮਦ-ਬਿਨ-ਕਾਸਮ ਸਿੰਧ ਅਤੇ ਮੁਲਤਾਨ ਉੱਤੇ ਅਰਬਾਂ ਦਾ ਅਧਿਕਾਰ ਪੱਕਾ ਕਰਨ ਵਿਚ ਸਫਲ ਹੋ ਚੁੱਕਾ ਸੀ ।"[4] ਇਸ ਉਪਰੰਤ "ਅਰਬਾਂ ਤੋਂ ਢਾਈ ਸੌ ਸਾਲ ਬਾਅਦ ਗਜ਼ਨੀ ਦੇ ਤੁਰਕ ਗੁਲਾਮਾਂ ਨੇ ਭਾਰਤ ਵਿੱਚ ਖੈਬਰ ਦੇ ਪਹਾੜਾਂ ਰਾਹੀਂ ਪ੍ਰਵੇਸ਼ ਕਰਕੇ ਭਾਰਤੀ ਜਨਤਾ ਦੀ ਵੱਡੇ ਪੱਧਰ ਤੇ ਲੁੱਟ ਅਤੇ ਕਤਲੋ-ਗਾਰਤ ਸ਼ੁਰੂ ਕਰ ਦਿੱਤੀ ।"[5] ਪਹਿਲੇ ਪਹਿਲ ਇਹ ਹਮਲਾਵਾਰ ਭਾਰਤ ਵਿੱਚ ਲੁੱਟ ਦੀ ਨੀਤ ਨਾਲ ਹੀ ਆਉਂਦੇ ਅਤੇ ਮਾਲ ਲੁੱਟ ਕੇ ਪਰਤ ਜਾਂਦੇ ਰਹੇ ਪਰੰਤੂ ਬਾਅਦ ਵਿਚ ਭਾਰਤ (ਸੋਨ-ਚਿੜੀ) ਉਤੇ ਰਾਜ ਕਰਨ ਲਈ ਪੈਰ ਪਸਾਰਨ ਲੱਗ ਪਏ । ਇਸ ਨੀਤੀ ਦੀ ਪੂਰਤੀ ਲਈ "ਉਨ੍ਹਾਂ ਨੇ ਭਾਰਤ ਵਿਚ ਇਸਲਾਮ ਦਾ ਪ੍ਰਚਾਰ ਅਤੇ ਪਸਾਰ ਤਲਵਾਰ ਦੀ ਨੋਕ ਉੱਤੇ ਕਰਨਾ ਸ਼ੁਰੂ ਕਰ ਦਿੱਤਾ । ਹਿੰਦੂ ਮੰਦਿਰਾਂ ਨੂੰ ਢਾਹ ਕੇ ਮਸੀਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ ।"[6] "ਭਾਰਤੀ ਰਾਜਿਆਂ ਨੂੰ ਇਸਲਾਮ ਕਬੂਲ ਕਰ ਲੈਣ ਤੇ ਉਨ੍ਹਾਂ ਦੇ ਰਾਜਾ ਨੂੰ ਸੁਰੱਖਿਅਤ ਰੱਖਣ ਦੀਆਂ ਪੇਸ਼ਕਸ਼ਾਂ ਕੀਤੀਆਂ ਜਾਣ ਲੱਗੀਆਂ।"[7] "ਇਤਿਹਾਸਕਾਰ ਪੰਜਾਬ ਉਤੇ ਮਹਿਮੂਦ ਗਜ਼ਨਵੀਂ (1021-1030 ਈ.) ਦੇ ਹਮਲਿਆਂ ਦੀ ਇਤਿਹਾਸਕ ਮਹੱਤਤਾ ਹਿੰਦੂਸ਼ਾਹੀ ਰਾਜ ਨੂੰ ਖਤਮ ਕਰਨਾ, ਭਾਰਤ ਦੀ ਤਲਵਾਰ ਫੜਨ ਵਾਲੀ ਬਾਂਹ, ਪੰਜਾਬ ਨੂੰ ਵੱਢ ਦੇਣਾ ਦੱਸਦੇ ਹਨ, ਜਿਸ ਉਪਰੰਤ ਭਾਰਤ ਨੇ ਵਿਦੇਸ਼ੀ ਜਰਵਾਣਿਆਂ ਅੱਗੇ ਗੋਡੇ ਟੇਕ ਦਿੱਤੇ । ਭਾਰਤ ਦੀ ਸੁਤੰਤਰਤਾ ਮੁੱਕ ਗਈ । ਭਾਰਤ ਸਦੀਆਂ ਲਈ ਗੈਰਾਂ ਦਾ ਗੁਲਾਮ ਹੋ ਗਿਆ ।"[8] ਮਹਿਮੂਦ ਗਜ਼ਨਵੀ ਨੇ 1001 ਤੋਂ 1026 ਈ. ਤੱਕ ਭਾਰਤ ਉੱਤੇ ਲਗਾਤਾਰ ਸਤਾਰਾਂ ਹਮਲੇ ਕਰਕੇ ਇਥੋਂ ਦੀ ਸੰਸਕ੍ਰਿਤੀ ਨੂੰ ਮਿੱਟੀ ਵਿੱਚ ਮਿਲਾ ਦਿੱਤਾ । ਸਟੇਨਲੇ ਲੇਨਪੁਲ ਦਾ ਕਥਨ ਹੈ ਕਿ "ਮਹਿਮੂਦ ਗਜ਼ਨਵੀ ਹਰ ਸਾਲ ਭਾਰਤ ਦੇ ਸ਼ਹਿਰ ਅਤੇ ਕਿਲ੍ਹਿਆਂ ਨੂੰ ਸਰ ਕਰਦਾ, ਇਥੋਂ ਦੇ ਮੰਦਿਰ ਅਤੇ ਮੂਰਤੀਆਂ ਤੋੜਦਾ, ਗਾਜ਼ੀ ਤੇ ਬੁਤਸ਼ਿਕਨ ਅਖਵਾਉਂਦਾ, ਵਾਪਸ ਪਰਤ ਜਾਂਦਾ ।[9]

---

1. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526) ਸੰ ਜਿਲਦ-ਤੀਜੀ 1968, ਪੰਨਾ 16.
2. ਈਸ਼ਵਰੀ ਪ੍ਰਸਾਦ (ਡਾ.) ਹਿਸਟਰੀ ਆਫ ਮੈਡਿਵੀਅਲ ਇੰਡੀਆਂ, 1940, ਪੰਨਾ 1.
3. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ : ਜਿਲਦ ਤੀਜੀ, 1968 ਪੰਨਾ 16
4. -ਉਹੀ- ਪੰਨਾ 16.
5. -ਉਹੀ- ਪੰਨਾ 16.
6. ਸਟੇਨਲੇ ਲੇਨਪੁਲ, ਮਿਡੀਵਲ ਇੰਡੀਆ ਅੰਡਰ ਮਹੰਮਡਨ ਰੂਲ, ਪੰਨਾ 53.
7. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ : ਜਿਲਦ ਤੀਜੀ, 1968, ਪੰਨਾ 27.
8. -ਉਹੀ- ਪੰਨਾ 57
9. ਸਟੇਨਲੇ ਲੇਨਪੁਲ, ਮਿਡੀਅਲ ਇੰਡੀਆ ਅੰਡਰ ਮਹੰਮਡਨ ਰੂਲ, ਪੰਨਾ 21 ਤੋਂ 26.

ਮਹਿਮੂਦ ਗਜ਼ਨਵੀ ਤੋਂ ਬਾਅਦ ਮੁਹੰਮਦ ਗੋਰੀ (1178 ਈ. ਪਹਿਲੀ ਜਿੱਤ, ਮੁਲਤਾਨ ਤੋਂ ਮਰਨ ਤੱਕ 1206 ਈ.) ਨੇ ਦਿੱਲੀ ਅਤੇ ਅਜਮੇਰ ਦੇ ਰਾਜੇ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ ਭਾਰਤ ਦੀ ਰਾਜਸੀ ਤਾਕਤ ਨੂੰ ਬਿਲਕੁਲ ਨਿਤਾਣੀ ਕਰ ਦਿੱਤਾ ਉਸਨੇ ਭਾਰਤੀ ਜਨਤਾ ਨੂੰ ਮਨ-ਮਰਜ਼ੀ ਨਾਲ ਲੁੱਟਿਆ ਅਤੇ ਹਿੰਦੂ ਮੰਦਿਰ ਢਾਹ ਕੇ ਉਸਦੀ ਜਗ੍ਹਾ ਮਸਜਿਦਾਂ ਬਣਵਾਈਆਂ ।[1]

"ਮੁਹੰਮਦ ਗੋਰੀ ਜਦ ਵਾਪਸ ਘਰ ਮੁੜ ਰਿਹਾ ਸੀ ਤਾਂ ਇਕ ਗੱਖੜ ਨੇ ਜਿਹਲਮ ਦੇ ਕੰਢੇ ਦਾਮਿਆਕ ਨਾਂ ਦੇ ਸਥਾਨ ਤੇ 1206 ਈ. ਨੂੰ ਉਸਦੇ ਛੁਰਾ ਮਾਰ ਕੇ ਉਸਨੂੰ ਜਾਨੋਂ ਮਾਰ ਦਿੱਤਾ ।"[2] ਉਸਦੇ ਕਤਲ ਹੋ ਜਾਣ ਪਿਛੋਂ ਸੁਲਤਾਨ ਕੁਤਬ-ਉਦ-ਦੀਨ ਐਬਕ (1206 ਤੋਂ 1210 ਈ.) ਦਿੱਲੀ ਦਾ ਬਾਦਸ਼ਾਹ ਬਣਿਆ ਪਰੰਤੂ ਬਹੁਤ ਛੇਤੀ ਉਹ ਪੋਲੋ ਖੇਡਦਾ ਘੋੜੇ ਤੋਂ ਡਿਗ ਕੇ ਮਰ ਗਿਆ। ਇਸ ਉਪਰੰਤ ਦਿੱਲੀ ਦਾ ਰਾਜ ਸੁਲਤਾਨ ਇਲਤਮਸ (1211-1236 ਈ.) ਦੇ ਹੱਥ ਆ ਗਿਆ । ਇਸ ਰਾਜ ਦੌਰਾਨ ਚੰਗੇਜ਼, ਗੱਖੜ ਅਤੇ ਸੁਲਤਾਨ ਦੇ ਰਾਜਨੀਤਿਕ ਵਿਰੋਧੀ ਭਾਰਤੀ ਜਨਤਾ ਲਈ ਕਸ਼ਟਾਂ ਦਾ ਕਾਰਨ ਬਣਦੇ ਰਹੇ । ਇਲਤਮਸ ਦੀ ਮੌਤ ਉਪਰੰਤ ਉਸਦੀ ਸੁਘੜ ਰਾਜਨੀਤੀਵਾਨ ਸਪੁੱਤਰੀ ਸੁਲਤਾਨਾ ਰਜ਼ੀਆ (1236-1240 ਈ.) ਨੇ ਰਾਜ ਦੀ ਵਾਗਡੋਰ ਸੰਭਾਲੀ ਪਰੰਤੂ ਉਸਦੇ ਵਿਰੁੱਧ ਤੁਰਕ ਸਰਦਾਰਾਂ ਨੇ ਸਾਜਿਸ਼ ਕਰ ਦਿੱਤੀ । ਇਸਦੇ ਫਲਸਰੂਪ ਰਜ਼ੀਆ ਦੇ ਸਥਾਨ ਤੇ ਉਸਦੇ ਭਰਾ ਬਹਿਰਾਮ ਨੂੰ ਸੁਲਤਾਨ ਬਣਾ ਦਿੱਤਾ । ਪੰਜ ਛੇ ਸਾਲ ਰਾਜਨੀਤਿਕ ਅਸ਼ਾਂਤੀ ਤੋਂ ਪਿਛੋਂ ਸੁਲਤਾਨ ਨਾਸਿਰ-ਉਦ-ਦੀਨ ਮੁਹੰਮਦ (1246-1266 ਈ.) ਅਤੇ ਗਿਆਸ-ਉਦ-ਦੀਨ ਬਲਬਨ (1266-1287 ਈ.) ਦਿੱਲੀ ਦੇ ਰਾਜ ਦੇ ਮਾਲਕ ਬਣੇ । ਇਸ ਸਮੇਂ ਦੌਰਾਨ ਮੰਗੋਲ ਪੰਜਾਬ ਅਤੇ ਦਿੱਲੀ ਨੂੰ ਲੁੱਟਦੇ ਰਹਿੰਦੇ ਸਨ ।

ਗੁਲਾਮ ਵੰਸ਼ ਤੋਂ ਬਾਅਦ ਦਿੱਲੀ ਦੀ ਰਾਜ ਸਤਾ ਖ਼ਿਲਜੀਆਂ ਦੇ ਹੱਥ ਲੱਗੀ । ਜਲਾਲ-ਉਦ-ਦੀਨ ਖ਼ਿਲਜੀ (1290-1296 ਈ.) ਤੱਕ ਇਕ ਦਇਆਵਾਨ ਸੁਲਤਾਨ ਦੇ ਰੂਪ ਵਿਚ ਪ੍ਰਸਿੱਧ ਰਿਹਾ ਪਰੰਤੂ "ਅਲਾ-ਉਦ-ਦੀਨ ਖ਼ਿਲਜੀ (1296 ਈ.) ਦੇ ਰਾਜ ਵਿਚ ਹਿੰਦੂਆਂ ਦੀ ਹਾਲਤ ਬਾਰੇ ਲੇਨਪੂਲ ਲਿਖਦਾ ਹੈ ਕਿ ਜੇਕਰ 'ਮਾਲ ਅਧਿਕਾਰੀ' ਇਨ੍ਹਾਂ ਤੋਂ ਚਾਂਦੀ ਮੰਗੇ ਤਾਂ ਇਨ੍ਹਾਂ ਨੂੰ ਨਿਮਰਤਾ ਸਹਿਤ ਸੋਨਾ ਦੇ ਦੇਣਾ ਚਾਹੀਦਾ ਹੈ ।"[3]

ਖ਼ਿਲਜੀ ਵੰਸ਼ ਦੇ ਰਾਜ ਤੋਂ ਪਿਛੋਂ ਤੁਗਲਕਾਂ ਦਾ ਰਾਜ ਆਇਆ । ਤੁਗਲਕ ਹਕੂਮਤ ਵਿਚ ਗਿਆਸ-ਉਦ-ਦੀਨ ਤੁਗਲਕ (1320-25 ਈ.) ਮੁਹੰਮਦ-ਬਿਨ-ਤੁਗਲਕ (1325-1351 ਈ.) ਅਤੇ ਫਿਰੋਜ਼ ਤੁਗਲਕ (1351-88 ਈ.) ਦਿੱਲੀ ਦੇ ਤਖਤ ਤੇ ਬੈਠੇ । ਮੁਹੰਮਦ-ਬਿਨ-ਤੁਗਲਕ ਦੀ ਰਾਜਸੀ ਯੋਗਤਾ ਬਾਰੇ ਈਸ਼ਵਰੀ ਪ੍ਰਸਾਦ ਲਿਖਦੇ ਹਨ ਕਿ "ਮੱਧ ਯੁੱਗ ਦੇ ਬਾਦਸ਼ਾਹ ਵਿਚੋਂ ਉਹ ਸਭ

---

1 ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ: ਜਿਲਦ ਤੀਜੀ, 1968. ਪੰਨਾ 108.

2 -ਉਹੀ- ਪੰਨਾ 80.

3 ਸਟੇਨਲੇ ਲੇਨਪੂਲ, ਮਿਡੀਵਲ ਇੰਡੀਆ ਅੰਡਰ ਮਹੰਮਡਨ ਰੂਲ, ਪੰਨਾ 105.

ਤੋਂ ਯੋਗ ਮਨੁੱਖ ਸੀ ਪਰੰਤੂ ਇਸਦੇ ਸ਼ਾਸਨ ਕਾਲ ਵਿਚ ਵੀ ਦੋਆਬ ਦੇ ਕਾਲ ਪੀੜਤ ਹਿੰਦੂਆਂ ਉੱਤੇ ਕਰ ਲਾਏ ਗਏ ਜਿਸ ਨਾਲ ਉਨ੍ਹਾਂ ਦਾ ਜੀਵਨ ਦੁੱਖਾਂ ਨਾਲ ਭਰ ਗਿਆ।"[1] ਮੁਹੰਮਦ ਤੁਗਲਕ ਦੀਆਂ ਨੀਤੀਆਂ, ਰਾਜਧਾਨੀ ਤਬਦੀਲ ਕਰਨਾ, ਤਾਂਬੇ ਦੇ ਸਿੱਕੇ ਚਲਾਉਣਾ ਆਦਿ ਤੋਂ ਜਨਤਾ ਦੁਖੀ ਰਹੀ ।

ਤੁਗਲਕ ਵੰਸ਼ ਦੇ ਬਗਾਵਤਾਂ ਨਾਲ ਡਾਵਾਂ-ਡੋਲ ਰਾਜ ਨੂੰ ਤੈਮੂਰ ਲੰਗ (1388 ਈ.) ਨੇ ਦਿੱਲੀ ਉੱਤੇ ਵੱਡਾ ਹਮਲਾ ਕਰਕੇ ਕਰਾਰੀ ਸੱਟ ਮਾਰੀ । "ਉਸਨੇ ਆਪਣੇ ਜ਼ੁਲਮ ਨਾਲ ਭਾਰਤੀ ਲੋਕਾਂ ਨੂੰ ਡਰਾਉਣ ਲਈ ਵੱਡੀ ਗਿਣਤੀ ਵਿਚ ਵਸੋਂ ਨੂੰ ਕਤਲ ਕਰਨ ਪਿਛੋਂ ਉਨ੍ਹਾਂ ਦੇ ਸਿਰਾਂ ਦੇ ਮੀਨਾਰ ਖੜੇ ਕੀਤੇ । ਤੈਮੂਰ ਨੇ ਉੱਤਰੀ ਭਾਰਤ ਦੇ ਵੱਖ ਵੱਖ ਹਿੱਸਿਆਂ ਤੋਂ ਫੜੇ ਇਕ ਲੱਖ ਕੈਦੀਆਂ ਨੂੰ ਦਿੱਲੀ ਦੇ ਬਾਹਰ ਨਿਰਦੈਤਾ ਨਾਲ ਕਤਲ ਕਰਨ ਦਾ ਹੁਕਮ ਦੇ ਦਿੱਤਾ ।"[2] ਤੈਮੂਰ ਦੇ ਭਾਰਤ ਤੋਂ ਲੁਟ-ਮਾਰ ਕਰਕੇ ਵਾਪਸ ਪਰਤਣ ਦੇ ਹਾਲਾਤ ਬਿਆਨ ਕਰਦਾ 'ਈਸ਼ਵਰੀ ਪ੍ਰਸਾਦ' ਲਿਖਦਾ ਹੈ ਕਿ "ਤੈਮੂਰ ਦੇ ਭਾਰਤ ਤੋਂ ਵਾਪਸ ਪਰਤਣ ਸਮੇਂ ਉਸਦਾ ਹਰ ਸਿਪਾਹੀ ਸੋ ਸੋ ਇਸਤ੍ਰੀਆਂ, ਪੁਰਸ਼ ਅਤੇ ਬੱਚੇ ਗੁਲਾਮ ਬਣਾ ਕੇ ਨਾਲ ਲੈ ਗਏ ।"[3] ਇਸ ਸਥਿਤੀ ਨੂੰ ਡਾ. ਫੌਜਾ ਸਿੰਘ ਬਿਆਨ ਕਰਦੇ ਲਿਖਦੇ ਹਨ ਕਿ "ਤੈਮੂਰ ਨੂੰ ਸ਼ਾਹੀ ਮਹਿਲਾਂ ਦੀ ਦੌਲਤ ਤੋਂ ਇਲਾਵਾ 120 ਹਾਥੀ, 10 ਗੈਂਡੇ ਅਤੇ ਹੋਰ ਬਹੁਤ ਸਾਰੇ ਸ਼ਿਕਾਰੀ ਜਾਨਵਰ ਪ੍ਰਾਪਤ ਹੋਏ ।"[4]

ਭਾਰਤੀ ਜਨਤਾ ਲਈ ਇਸ ਭਿਆਨਕ ਕਤਲੋ-ਗਾਰਤ, ਆਰਥਿਕ ਤਬਾਹੀ ਅਤੇ ਭੁੱਖ-ਦੋਖੇ ਦੀ ਸਥਿਤੀ ਤੋਂ ਬਾਅਦ ਲੋਧੀ ਵੰਸ਼ ਦੇ "ਰਾਜੇ ਬਹਿਲੋਲ ਲੋਧੀ (1451-1489 ਈ.) ਨੇ ਬਹੁਤ ਚੁਸਤੀ ਨਾਲ ਹਮੀਦ ਖਾਂ ਨੂੰ ਬੰਦੀ ਬਣਾ ਕੇ ਦਿੱਲੀ ਦਾ ਤਖ਼ਤ ਆਪ ਸੰਭਾਲ ਲਿਆ ।"[5] ਲੋਧੀ ਵੰਸ਼ ਦਾ ਬਹੁ-ਚਰਚਿਤ ਰਾਜਾ ਸਿਕੰਦਰ ਲੋਧੀ ਹੋਇਆ ਹੈ । ਸਿਕੰਦਰ ਲੋਧੀ (1489-1517 ਈ.) ਕੱਟੜ ਸੁੰਨੀ ਮੁਸਲਮਾਨ ਸੀ । ਉਹ ਹਿੰਦੂ ਮਾਂ ਦੇ ਪੇਟ ਤੋਂ ਪੈਦਾ ਹੋ ਕੇ ਵੀ ਹਿੰਦੂਆਂ ਦਾ ਸਖ਼ਤ ਵਿਰੋਧੀ ਰਿਹਾ ।[6] ਉਸਨੇ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾਇਆ । ਹਿੰਦੂ ਮੰਦਿਰ ਢਾਹ ਕੇ ਉਸ ਥਾਂ ਮਸੀਤਾਂ ਬਣਵਾਈਆਂ । ਡਾ. ਫੌਜਾ ਸਿੰਘ, ਸਿਕੰਦਰ ਲੋਧੀ ਦੀ ਧਾਰਮਿਕ ਨੀਤੀ ਬਾਰੇ ਲਿਖਦੇ ਹਨ

---

1. ਈਸ਼ਵਰੀ ਪ੍ਰਸਾਦ, ਹਿਸਟਰੀ ਆਫ਼ ਮੈਡਿਵੀਅਲ ਇੰਡੀਆ, 1940, ਪੰਨਾ 265.
2. ਅਨਤੋਨੋਵਾ, ਕ. ਬੋਨਗਾਰਦ-ਲੇਵਿਨ, ਗ. ਕੋਤੋਵਸਕੀ, ਗ. ਭਾਰਤ ਦਾ ਇਤਿਹਾਸ (ਅਨੁ.) ਮਨਚੰਦਾ, ਪ੍ਰੀਤਮ ਸਿੰਘ, 1973, ਪੰਨਾ 246.
3. ਈਸ਼ਵਰੀ ਪ੍ਰਸਾਦ (ਡਾ.) ਹਿਸਟਰੀ ਆਫ ਮਿਡਿਵੀਅਲ ਇੰਡੀਆ, 1949, ਪੰਨਾ 377.
4. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ: ਜਿਲਦ ਤੀਜੀ, 1968, ਪੰਨਾ 150.
5. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ, (1000-1526 ਈ.) ਸੰ: ਜਿਲਦ ਤੀਜੀ, 1968, ਪੰ. 176.
6. ਅਨਤੋਨੋਵਾ.ਕ, ਬੋਨਗਾਰਦ-ਲੇਵਿਨ.ਗ, ਕੋਤੋਵਸਕੀ.ਗ, ਭਾਰਤ ਦਾ ਇਤਿਹਾਸ (ਅਨੁ.) ਮਨਚੰਦਾ, ਪ੍ਰੀਤਮ ਸਿੰਘ, 1973, ਪੰਨਾ 246

ਕਿ "ਸਥਾਨਿਕ ਪਰੰਪਰਾਵਾਂ ਸਿਕੰਦਰ ਲੋਧੀ ਦੇ ਕਾਂਗੜੇ ਦੇ ਕੁੱਝ ਪਵਿੱਤਰ ਸਥਾਨਾਂ ਤੇ ਜਾਣ ਅਤੇ ਕੁੱਝ ਬੁੱਤ ਤੋੜਨ ਦੀਆਂ ਕਾਰਵਾਈਆਂ ਦਾ ਸੰਕੇਤ ਕਰਦੀਆਂ ਹਨ। ਉਸਦੀ ਧਾਰਮਿਕ ਨੀਤੀ ਨੇ ਜ਼ਰੂਰ ਹੀ ਥਾਂ ਪਰ ਥਾਂ ਸਮੱਸਿਆਵਾਂ ਪੈਦਾ ਕੀਤੀਆਂ ਹੋਣਗੀਆਂ, ਹੋ ਸਕਦਾ ਹੈ ਕਿ ਜਜ਼ੀਆ ਪਹਿਲਾਂ ਨਾਲੋਂ ਵਧੇਰੇ ਸਖ਼ਤੀ ਨਾਲ ਉਗਰਾਹਿਆ ਜਾਣ ਲੱਗ ਪਿਆ ਹੋਵੇ।"[1]

ਸਿਕੰਦਰ ਲੋਧੀ ਦੀ ਇਸਲਾਮ ਧਰਮ ਦੇ ਪਰਚਾਰ ਲਈ ਭਾਰਤ ਭਰ ਵਿੱਚ ਕੀਤੀ ਸਖ਼ਤੀ ਨੂੰ ਗੁਰੂ ਰਵਿਦਾਸ ਦੀ ਛੰਦ-ਬੱਧ ਜੀਵਨੀ ਲਿਖਣ ਵਾਲੇ ਕਵੀ ਵਰਿਆਮ ਸਿੰਘ ਚੰਦੜ ਨੇ ਵੀ ਬਿਆਨ ਕੀਤਾ ਹੈ ਕਿ ਸਿਕੰਦਰ ਨੇ ਇਸਲਾਮ ਦਾ ਪ੍ਰਚਾਰ ਜਬਰੀ ਤੌਰ ਤੇ ਕੀਤਾ।[2] ਇਸ ਤਰ੍ਹਾਂ ਭਾਰਤ ਵਿਚ ਇਸਲਾਮ ਧਰਮ ਦੇ ਪ੍ਰਚਾਰ ਲਈ ਸਿਕੰਦਰ ਦੀ ਕੁਟਿੱਲ ਨੀਤੀ ਬਾਰੇ ਇਤਿਹਾਸਕਾਰਾਂ ਅਤੇ ਖੋਜੀ ਵਿਦਵਾਨਾਂ ਦੇ ਵਿਚਾਰ ਇਕ ਸਮਾਨ ਹੀ ਹਨ।

ਸਿਕੰਦਰ ਲੋਧੀ ਤੋਂ ਰਾਜ ਭਾਗ ਦੀ ਵਾਗਡੋਰ ਇਬਰਾਹੀਮ ਲੋਧੀ (1517-26 ਈ.) ਨੇ ਸੰਭਾਲੀ ਜਿਸ ਦੇ ਹੰਕਾਰੀ ਸੁਭਾਅ ਸਦਕਾ ਜਲਦੀ ਹੀ ਰਾਜ ਵਿਚ ਗੜਬੜ ਫੈਲ ਗਈ ਅੰਤ "ਅਪਰੈਲ 1526 ਈ. ਨੂੰ ਬਾਬਰ ਨੇ ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੂੰ ਛਾਪਾ ਮਾਰ ਲੜਾਈ ਵਿਚ ਬੁਰੀ ਤਰ੍ਹਾਂ ਹਰਾ ਕੇ ਦਿੱਲੀ ਦੇ ਤਖ਼ਤ ਤੇ ਕਬਜ਼ਾ ਕਰ ਲਿਆ।"[3] ਇਸ ਸਮੇਂ ਬਾਬਰ ਨੇ ਭਾਰਤੀ ਜਨਤਾ ਦਾ ਬੇਦਰਦੀ ਨਾਲ ਕਤਲੇਆਮ ਅਤੇ ਲੁੱਟ-ਮਾਰ ਕੀਤੀ ਉਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਭਾਵਪੂਰਤ ਢੰਗ ਨਾਲ ਬਿਆਨ ਕੀਤਾ ਹੈ।[4]

ਇੰਞ ਗੁਰੂ ਰਵਿਦਾਸ ਦੇ ਪੂਰਵ-ਕਾਲੀ ਅਤੇ ਤਤਕਾਲੀਨ ਹਾਲਤਾਂ ਦਾ ਅਧਿਐਨ ਸਪਸ਼ਟ ਕਰਦਾ ਹੈ ਕਿ ਭਾਰਤੀ ਲੋਕ ਹਮੇਸ਼ਾਂ ਹੀ ਜਰਵਾਣਿਆਂ ਦੀ ਤਲਵਾਰ ਦੇ ਸਾਏ ਹੇਠ ਖੌਫ਼ਨਾਕ, ਅਸ਼ਾਂਤ

---

1 ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੈਂ: ਜਿਲਦ ਤੀਜੀ, 1968, ਪੰਨਾ- 177.

2. ਹੈਸੀ ਨਾਮ ਸਕੰਦਰ ਤੇ ਗੋਤ ਲੋਧੀ, ਚਲ ਸ਼ਹਿਰ ਦਿਲੀ ਵਿਚ ਆਇਆ ਈ।
ਪੜ੍ਹੇ ਕਲਮਾਂ ਤੇ ਰੱਖੇ ਰੋਜ਼ਿਆਂ, ਫਤਵਾ ਹਿੰਦ ਸਾਰੀ ਤੇ ਲਾਇਆ ਈ।
ਚੋਟੀ ਕੇਸ ਜੰਞੂ ਤਿਲਕ ਚੱਕ ਦੇਵੇ, ਦੇਣ ਮਤ ਇਸਲਾਮ ਦੀ ਧਾਇਆ ਈ।
ਚੰਦੜ, ਵਰਿਆਮ ਸਿੰਘ, (ਕਵੀ) ਸ੍ਰੀ ਰਵਿਦਾਸ ਲੀਲ੍ਹਾ, 1953 (ਭੂਮਿਕਾ) ਪੰਨਾ 241.

3 ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੈਂ: ਜਿਲਦ ਤੀਜੀ, 1968 ਪੰਨਾ - 183

4. ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ।।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ।
ਏਤੀ ਮਾਰੁ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ।।
ਜੋਧ ਸਿੰਘ (ਭਾਈ) ਗੁਰੂ ਨਾਨਕ ਮਤ ਦਰਪਨ (ਸੰਕਲਣ ਕਰਤਾ), 1970, ਪੰਨਾ 181.

ਅਤੇ ਦਲਿੱਦਰੀ ਜੀਵਨ ਜਿਊਂਦੇ ਰਹੇ । ਜੇਕਰ ਵਿਦੇਸ਼ੀ ਜ਼ਰਵਾਣੇ ਇਥੋਂ ਦੀ ਜਨਤਾ ਨੂੰ ਭੇਡ ਬੱਕਰੀਆਂ ਵਾਂਗ ਗੁਲਾਮ ਬਣਾ ਕੇ ਹੱਕ ਕੇ ਲੈ ਜਾਂਦੇ ਰਹੇ ਤਾਂ ਦੇਸੀ ਰਾਜਿਆਂ ਦੀਆਂ ਆਪਸੀ ਈਰਖਾ ਅਤੇ ਸੁੰਦਰ ਇਸਤਰੀਆਂ ਦੀ ਖੋਹ-ਖਿੰਝ ਨੂੰ ਲੈ ਕੇ ਹੋਈਆਂ ਲੜਾਈਆਂ ਵਿਚ ਵੀ ਆਮ ਲੋਕਾਂ ਦੇ ਖ਼ੂਨ ਦਾ ਘਾਣ ਹੁੰਦਾ ਰਿਹਾ । ਇਸ ਸਮੇਂ ਅਜਿਹੀ ਮਹਾਨ ਸ਼ਖ਼ਸੀਅਤ ਦੀ ਲੋੜ ਸੀ ਜਿਹੜੀ ਵਲੂੰਧਰੀ ਜਨਤਾ ਨੂੰ ਮਾਨਸਿਕ ਤੌਰ ਤੇ ਆਪਣੇ ਅੰਮ੍ਰਿਤ ਮਈ ਬੋਲਾਂ ਨਾਲ ਸ਼ਾਂਤੀ ਪ੍ਰਦਾਨ ਕਰ ਸਕਦੀ । ਰਾਜਿਆਂ ਨੂੰ ਪਰਜਾ ਪ੍ਰਤੀ ਆਪਣੇ ਫਰਜ਼ਾਂ ਤੋਂ ਸੁਚੇਤ ਕਰਨ ਲਈ, ਜਨਤਾ ਦੇ ਹੱਕ ਵਿਚ, ਇਨਸਾਫ ਲਈ ਆਵਾਜ਼ ਉੱਚੀ ਕਰ ਸਕਦੀ ।

ਇਸ ਸਮੇਂ ਗੁਰੂ ਰਵਿਦਾਸ, ਪ੍ਰਭੂ ਦੇ ਵਿਸ਼ੇਸ਼ ਪ੍ਰਤਾਪ ਸੰਗ ਦੁਖਿਆਰੀ ਜਨਤਾ ਦਾ ਦੁੱਖ ਹਰਨ ਲਈ ਆਸਰਾ ਬਣੇ । ਆਪ ਨੇ ਜ਼ਾਲਮਾਂ ਦੀ ਸਤਾਈ ਹੋਈ ਜਨਤਾ ਦਾ ਮਨੋਬਲ ਉੱਚਾ ਕਰਨ ਲਈ ਸਤਿਸੰਗ ਵਿਚ ਬੈਠ ਕੇ ਪ੍ਰਭੂ ਦਾ ਸਿਮਰਨ ਕਰਨ ਦਾ ਉਪਦੇਸ਼ ਦਿੱਤਾ । ਬਿਲਕੁਲ ਸਾਧਨ ਵਿਹੂਣੀਆਂ, ਧਾਰਮਿਕ ਤੌਰ ਤੇ ਛੇਕੀਆਂ ਹੋਈਆਂ, ਨੀਵੀਆਂ ਜਾਤੀਆਂ ਦੇ ਮਨਾਂ ਵਿਚ, ਮਾਨਵੀ ਹੱਕਾਂ ਦਾ ਅਹਿਸਾਸ ਜਗਾਇਆ । ਆਪ ਨੇ ਸ਼ੂਦਰ ਜਾਤ ਵਿਚ ਪੈਦਾ ਹੋ ਕੇ, ਪਹਿਲਾਂ ਆਪ ਉੱਚ ਜਾਤੀਆਂ ਵਾਲੇ ਸ਼ੁਭ ਕਰਮ ਕਰਨੇ ਸ਼ੁਰੂ ਕੀਤੇ ਅਤੇ ਧਾਰਮਿਕ ਪੁਰੋਹਿਤਾਂ ਵਲੋਂ ਦੁਰਕਾਰੀਆਂ ਜਾਤਾਂ ਦੇ ਲੋਕਾਂ ਨੂੰ ਇਕ ਮਾਨਵ ਹੋਣ ਦੇ ਨਾਤੇ ਉੱਚ ਕਰਮ ਕਰਨ ਲਈ ਪ੍ਰੇਰਿਆ । ਉਸ ਸਮੇਂ ਇਹ ਇਕ ਮਹਾਨ ਕਾਰਜ ਸੀ ਜਿਸ ਲਈ ਆਪ ਨੇ ਆਵਾਜ਼ ਬਲੁੰਦ ਕੀਤੀ ।

ਇਹ ਪਰੰਪਰਾਗਤ ਵਿਚਾਰ ਮਿਲਦਾ ਹੈ ਕਿ ਇਸ ਕਾਰਨ ਹੀ ਆਪ ਨੂੰ ਪੁਰੋਹਿਤਾਂ ਵਲੋਂ ਸ਼ਿਕਾਇਤ ਕਰਨ ਤੇ ਸਿਕੰਦਰ ਲੋਧੀ ਦੇ ਦਰਬਾਰ ਵਿਚ ਪੇਸ਼ ਹੋਣਾ ਪਿਆ । ਪੁਸ਼ਟੀ ਵਜੋਂ ਆਪ ਦੀਆਂ ਜਨਮ ਸਾਖੀਆਂ ਵਿਚ ਸਿਕੰਦਰ ਲੋਧੀ ਵਲੋਂ ਆਪ ਨੂੰ ਤਸੀਹੇ ਦੇਣ ਦੀ ਕਥਾ ਮਿਲਦੀ ਹੈ । ਇਕ ਜਨਮ ਸਾਖੀ ਦਸਦੀ ਹੈ ਕਿ ਕਾਜ਼ੀ ਨੇ ਆਪ ਨੂੰ ਸੱਤ ਜਿੰਦਰਿਆਂ ਅੰਦਰ ਬੰਦ ਕਰਵਾ ਦਿੱਤਾ ਫਿਰ ਵੀ ਆਪ ਬੰਦੀਖਾਨੇ ਤੋਂ ਬਾਹਰ ਪ੍ਰਗਟ ਰੂਪ ਵਿਚ ਜਨਤਾ ਨੂੰ ਨਾਮ ਜਪਾਉਂਦੇ ਫਿਰ ਰਹੇ ਸਨ [1]। ਸੁਆਮੀ ਰਾਮਾਨੰਦ ਸ਼ਾਸਤ੍ਰੀ ਇਸ ਸਬੰਧੀ ਲਿਖਦੇ ਹਨ ਕਿ "ਸ਼ਾਹ ਸਿਕੰਦਰ ਲੋਧੀ ਆਪਣੀ ਤਾਜਪੋਸ਼ੀ ਉਪਰੰਤ 1488 ਈ. ਵਿਚ ਬਨਾਰਸ ਆਏ । ਇਸ ਸਮੇਂ ਆਪ ਦੀ ਪ੍ਰਸਿੱਧੀ ਸਿਖਰ ਛੂਹ ਰਹੀ ਸੀ । ਕੁਝ

---

1. ਆਖ਼ਰੀ ਦਾ ਜਿੰਦਾ ਕਾਜ਼ੀਆਂ ਨੇ ਲਾ ਲਿਆ । ਚਾਬੀਆਂ ਦਾ ਹਾਰ ਹੱਥ ਵਿਚ ਪਾ ਲਿਆ ।

ਡੀਊਟੀ ਕੰਮ ਵਾਲੀ ਖਤਮ ਕਰਾਂਮਦੇ । ਸਤਵੇਂ ਅੰਦਰ ਜਿੰਦਰੇ ਲਗਾਮਦੇ ।

ਫਿਰਦਾ ਆਜ਼ਾਦ ਰਵਿਦਾਸ ਆਮ ਰੇ । ਮੁਖੋਂ ਭਗਵਾਨ ਵਾਲਾ ਜਪ ਨਾਮ ਰੇ ।

ਚੰਦਰ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲ੍ਹਾ, 1953 (ਭੂਮਿਕਾ), ਪੰਨਾ 248.

ਈਰਖਾਲੂ ਲੋਕਾਂ ਵਲੋਂ ਆਪ ਨੂੰ ਨੀਵਾਂ ਦਿਖਾਉਣ ਦੀ ਸਾਜਿਸ਼ ਅਧੀਨ ਸਿਕੰਦਰ ਨੂੰ ਜ਼ਰੂਰ ਉਕਸਾਇਆ ਹੋਵੇਗਾ[1]।" ਆਪ ਦੀ ਸੰਘਰਸ਼ਸ਼ੀਲ ਜ਼ਿੰਦਗੀ ਵਿਚ ਅਜਿਹੀ ਘਟਨਾ ਵਾਪਰ ਜਾਣੀ ਸਹਿਜ ਪ੍ਰਤੀਤ ਹੁੰਦੀ ਹੈ ਕਿਉਂਕਿ ਆਪ ਨੇ ਸ਼ੂਦਰ ਜਾਤੀ ਵਿਚ ਪੈਦਾ ਹੋ ਕੇ ਸਰਵ-ਸਾਂਝੇ ਸਮਾਜ ਲਈ ਪ੍ਰਭੂ ਭਗਤੀ ਦੇ ਦੁਆਰ ਖੋਲ੍ਹੇ[2] ਜੋ ਸਮੇਂ ਦੇ ਧਰਮ, ਕਾਨੂੰਨ ਦੀ ਉਲੰਘਣਾ ਸੀ ਅਤੇ ਬ੍ਰਾਹਮਣ ਜਾਤੀ ਪ੍ਰਤੀ ਇਕ ਕ੍ਰਾਂਤੀਕਾਰੀ ਸੁਰ ਸੀ ।

ਸਿਕੰਦਰ ਲੋਧੀ ਦੇ ਅਤਿਆਚਾਰਾਂ ਦੀ ਮਾਰ ਆਪ ਦੇ ਸਮਕਾਲੀ ਸੰਤ ਕਬੀਰ ਨੂੰ ਵੀ ਸਹਿਣੀ ਪਈ, ਅਜਿਹਾ ਉਲੇਖ ਉਹ ਆਪਣੀ ਬਾਣੀ ਵਿਚ ਕਰਦੇ ਹਨ[3] । ਉਸ ਸਮੇਂ ਧਰਮ ਅਤੇ ਰਾਜ ਸਤਾ ਦੇ ਡੰਡੇ ਦੀ ਮਾਰ ਆਮ, ਜਨਤਾ ਹੀ ਨਹੀਂ ਸਗੋਂ ਸਮਾਨਤਾ, ਭਾਈਚਾਰਕ ਏਕਤਾ ਅਤੇ ਇਕ ਆਦਰਸ਼ ਸਮਾਜ ਦੀ ਸਿਰਜਣਾ ਕਰਨ ਲਈ ਪਥ-ਪ੍ਰਦਰਸ਼ਕ ਦੇ ਰੂਪ ਵਿਚ ਬਹੁੜੇ ਭਗਤੀ ਆਚਾਰੀਆ ਨਾਮਦੇਵ, ਰਵਿਦਾਸ, ਕਬੀਰ ਅਤੇ ਗੁਰੂ ਨਾਨਕ ਨੂੰ ਵੀ ਇਸ ਦਾ ਸਾਹਮਣਾ ਕਰਨਾ ਪਿਆ ।

ਗੁਰੂ ਰਵਿਦਾਸ ਨੇ ਸਮੇਂ ਦੀ ਸਥਿਤੀ ਦਾ ਡਟ ਕੇ ਮੁਕਾਬਲਾ ਕੀਤਾ । ਆਪ ਨੂੰ ਆਪਣੇ ਮਿਸ਼ਨ ਵਿਚ ਕਾਮਯਾਬ ਹੋਣ ਲਈ ਦੇਸੀ ਧਰਮ ਪੁਰੋਹਿਤਾਂ ਅਤੇ ਵਿਦੇਸ਼ੀ ਜ਼ਰਵਾਣਿਆਂ, ਦੋਵਾਂ ਸੰਗ ਸੰਘਰਸ਼ ਕਰਨਾ ਪਿਆ । ਆਪ ਨੇ ਰਾਜ ਅਤੇ ਧਰਮ ਪ੍ਰਤੀ ਡਰਜਾਂ ਦੀ ਤੰਦ ਵਿਚ ਬੰਨੀ, ਅਧਿਕਾਰ ਵਿਹੂਣੀ, ਲੋਕਾਈ ਦੇ ਸਨਮੁਖ ਅਜਿਹੇ ਰਾਜ ਦਾ ਨਕਸ਼ਾ ਰੱਖਿਆ ਜਿਸ ਵਿਚ ਹਰ ਮਾਨਵ ਸਮਾਨ ਹੋਵੇਗਾ । ਸਭ ਲੋਕ ਰਾਜ ਸਤਾ ਦੇ ਸਹਿਮ, ਡਰ, ਅਤੇ ਕਰਾਂ ਤੋਂ ਮੁਕਤ ਹੋਣਗੇ[4] । ਕਵੀ ਮਨ ਵਿਚ ਅਜਿਹੇ ਰਾਜ ਦਾ ਚਿੱਤਰ ਉਘੜਨਾ, ਉਸ ਨੂੰ ਸਾਕਾਰ ਕਰਨ ਲਈ ਨਿਮਾਣੀ ਨਿਤਾਣੀ ਜਨਤਾ ਦੇ ਰਾਹਗੀਰ ਬਣਨਾ, ਇਸ ਕਾਰਜ ਲਈ ਕਿਰਿਆਸ਼ੀਲ ਹੋਣਾ, ਇਸ ਤੱਥ ਨੂੰ ਸਪੱਸ਼ਟ ਕਰਦਾ ਹੈ ਕਿ ਆਪ ਇਸ ਮੌਜੂਦਾ ਰਾਜ ਪ੍ਰਬੰਧ ਤੋਂ ਸੰਤੁਸ਼ਟ ਨਹੀਂ ਸਨ । ਉਹ ਇਸ ਧਰਤੀ ਉੱਤੇ 'ਬੇਗਮ-ਪੁਰਾ' ਵਰਗੇ ਆਦਰਸ਼ ਰਾਜ, ਸਮਾਜ ਅਤੇ ਵਿਧਾਨ ਦੀ ਸਥਾਪਨਾ ਹੋਈ ਦੇਖਣਾ ਚਾਹੁੰਦੇ ਸਨ ।

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਆਪ ਸਮੇਂ ਦੀ ਨਿਰੰਕੁਸ਼ ਰਾਜਨੀਤੀ ਤੋਂ ਸੁਚੇਤ ਸਨ।

---

1. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇ, ਵਿਰੇਂਦਰ, ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰਨਾ-169.
2. ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲੁ ਪਲੇਟਾ ।
   ਚਹੁੰ ਵਰਣਾ ਉਪਦੇਸ ਦਾ ਗਿਆਨ ਧਿਆਨ ਕਰਿ ਭਗਤਿ ਸਹੇਟਾ ।
   ਵੀਰ ਸਿੰਘ (ਭਾਈ) ਵਾਰਾਂ ਭਾਈ ਗੁਰਦਾਸ ਸਟੀਕ (ਸੰ:) ਦਸਵੀਂ ਵਾਰ, 1984, ਪੰਨਾ 168.
3. ਗੰਗ ਗੁਸਾਇਨਿ ਗਹਿਰ ਗੰਭੀਰ । ਜੰਜੀਰ ਬਾਂਧਿ ਕਰ ਖਰੇ ਕਬੀਰ ।
   ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ । ਚਰਨ ਕਮਲ ਚਿਤੁ ਰਹਿਓ ਸਮਾਇ । ਰਹਾਉ ।
   ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ । ਮ੍ਰਿਗਛਾਲਾ ਪਰ ਬੈਠੇ ਕਬੀਰ ।
   ਕਹਿ ਕੰਬੀਰ ਕੋਊ ਸੰਗ ਨ ਸਾਥ । ਜਲ ਥਲ ਰਾਖਨ ਹੈ ਰਘੁਨਾਥ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗ ਭੈਰਉ - ਪੰਨਾ, 1162.
4. ਬੇਗਮਪੁਰਾ ਸਹਰ ਕੋ ਨਾਉ ।। ਦੂਖੁ ਅੰਦੋਹੁ ਨਹੀਂ ਤਿਹਿ ਠਾਉ ।। ਨਾਂ ਤਸਵੀਸ ਖਿਰਾਜੁ ਨ ਮਾਲੁ ।।
   ਖਉਫੁ ਨ ਖਤਾ ਨ ਤਰਸੁ ਜੁਆਲੁ ।। ਅਬ ਮੋਹਿ ਖੂਬ ਵਤਨ ਗਹ ਪਾਈ । ਊਹਾਂ ਖੈਰਿ ਸਦਾ ਮੇਰੇ ਭਾਈ ।। ਰਹਾਉ ।
   ਕਾਇਮੁ ਦਾਇਮੁ ਸਦਾ ਪਾਤਿਸਾਹੀ ।। ਦੋਮ ਨ ਸੇਮ ਏਕ ਸੋ ਆਹੀ ।।
   ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਗਉੜੀ ਪੰਨਾ 345.

ਆਪ ਦੀ ਬਾਣੀ ਵਿਚੋਂ ਰਾਜ ਸਬੰਧੀ ਸ਼ਬਦਾਵਲੀ ਮਿਲਦੀ ਹੈ । ਆਪ ਅਤਿ ਨਿਰਮਲ ਸ਼ਖ਼ਸੀਅਤ ਦੇ ਇਨਸਾਨ ਸਨ । ਇਸ ਲਈ ਬਾਣੀ ਵਿਚ ਪ੍ਰਤੱਖ ਰੂਪ ਵਿਚ ਕੋਈ ਰਾਜਨੀਤਕ ਘਟਨਾ ਨਹੀਂ ਆ ਸਕੀ। ਆਪ ਨੇ ਅਧਿਆਤਮਿਕ ਸੁਰ ਵਿਚ ਸਾਜੀਵਨ ਨਿਮਾਣੇ ਨਿਤਾਣੇ ਸਮਾਜ ਲਈ ਸਮਾਨਤਾ ਅਤੇ ਸੁਤੰਤਰਤਾ ਦੀ ਪ੍ਰਾਪਤੀ ਲਈ ਨਿਡਰਤਾ ਨਾਲ ਸੰਘਰਸ਼ ਕੀਤਾ ਜਿਸ ਨੂੰ ਜਨ ਸਾਧਾਰਨ ਦਾ ਭਰਪੂਰ ਹੁੰਗਾਰਾ ਮਿਲਿਆ ।

## 1.2. ਧਾਰਮਿਕ ਪਰਿਸਥਿਤੀਆਂ

ਮੱਧਕਾਲੀਨ ਭਾਰਤ ਦੀ ਧਰਮ ਵਿਵਸਥਾ ਅਤਿਅੰਤ ਗੰਭੀਰ, ਡਾਵਾਂ-ਡੋਲ, ਅਸਾਵੀਂ, ਪੱਖ-ਪਾਤੀ, ਅਸਹਿ ਅਤੇ ਜ਼ੁਲਮ ਜਬਰ ਦੀ ਮੂੰਹ ਬੋਲਦੀ ਤਸਵੀਰ ਸੀ । ਗੁਰੂ ਰਵਿਦਾਸ ਦੇ ਸਮੇਂ ਪ੍ਰਮੁੱਖ ਤੌਰ ਤੇ ਦੋ ਧਰਮ ਪ੍ਰਚਲਿਤ ਸਨ । 'ਹਿੰਦੂ ਧਰਮ' ਅਤੇ 'ਇਸਲਾਮ ਧਰਮ' । ਭਾਵੇਂ ਕਿ ਸਮੇਂ ਸਮੇਂ ਇਥੇ ਜੈਨ ਅਤੇ ਬੁੱਧ ਧਰਮ ਵੀ ਹਰਮਨ ਪਿਆਰੇ ਰਹੇ ਪਰੰਤੂ ਹਿੰਦੂ ਧਰਮ ਦਾ ਮਜ਼ਬੂਤ ਜਕੜਬੰਦ ਹੌਲੀ ਹੌਲੀ ਇਨ੍ਹਾਂ ਦੋਵਾ ਧਰਮਾਂ ਉੱਤੇ ਛਾ ਗਿਆ[1] । ਫਿਰ ਵੀ ਲੋਕਾਂ ਦੇ ਮਨਾਂ ਵਿਚ ਇਹ ਧਰਮ ਅੰਸ਼ਿਕ ਰੂਪ ਵਿਚ ਪ੍ਰਚਲਿਤ ਰਹੇ । ਸਾਡਾ ਮੰਤਵ ਗੁਰੂ ਰਵਿਦਾਸ ਦੇ ਸਨਮੁਖ ਤਤਕਾਲੀਨ ਧਾਰਮਿਕ ਪਰਿਸਥਿਤੀਆਂ ਦਾ ਵਿਵੇਚਨ ਕਰਦੇ ਹੋਏ ਹਿੰਦੂ ਅਤੇ ਇਸਲਾਮ ਧਰਮ ਦਾ ਹੀ ਵਿਸਥਾਰ ਸਹਿਤ ਉਲੇਖ ਕਰਨਾ ਹੈ ।

### 1.2.1. ਹਿੰਦੂ ਧਰਮ

ਭਾਰਤ ਦੇ ਪੁਰਾਤਤਵ ਖੋਜੀ ਵਿਦਵਾਨ ਹਿੰਦੂ ਧਰਮ ਦੇ ਚਿੰਨ੍ਹ ਇਥੋਂ ਦੀਆਂ ਪ੍ਰਾਚੀਨ ਸਭਿਆਤਾਵਾਂ ਹੜੱਪਾਂ ਤੇ ਮੋਹਿੰਜੋਦੜੋ ਵਿਚ ਮੌਜੂਦ ਮੰਨਦੇ ਹਨ[2] । ਭਾਰਤ ਵਿਚ ਹਿੰਦੂ ਧਰਮ ਦੀ ਆਧਾਰਸ਼ਿਲਾ ਇਥੋਂ ਦੇ ਵੈਦਿਕ ਸਾਹਿਤ ਨੂੰ ਪ੍ਰਵਾਨ ਕੀਤਾ ਜਾਂਦਾ ਹੈ[3] । ਰਾਜਾ ਆਪਣੇ ਧਰਮ ਪੁਰੋਹਿਤ ਅਨੁਸਾਰ ਰਾਜ-ਨਿਆਇ ਅਤੇ ਆਪਣੀਆਂ ਰੋਜ਼ਾਨਾ ਦੀਆ ਗਤੀਵਿਧੀਆਂ ਚਲਾਉਂਦਾ ਸੀ ਕਿਉਂਕਿ "ਕਾਨੂੰਨ ਦਾ ਸੋਮਾ ਰਾਜਾ ਨਹੀਂ ਸੀ ਇਸਦਾ ਸੋਮਾ ਪਵਿੱਤਰ ਪੁਸਤਕਾਂ ਅਰਥਾਤ 'ਵੇਦ' ਸਨ ਜਾਂ ਵੇਦ ਗਿਆਤਾ ਲੋਕਾਂ ਵਲੋਂ ਚਲਾਈਆਂ ਪਰੰਪਰਾਵਾਂ ਜਾਂ ਫਿਰ ਆਚਾਰ-ਵਿਵਹਾਰ ਸਨ । ਨਿਆਇ ਨੂੰ ਵੇਦਾਂ ਧਰਮ ਸ਼ਾਸਤ੍ਰਾਂ, ਵੇਦਾਂਗਾ, ਪੁਰਾਣ ਆਦਿ ਅਨੁਸਾਰ ਜਾਤੀ ਭਿੰਨਤਾ ਦੀ ਪੱਧਰ ਤੇ ਘੜਿਆ ਜਾਂਦਾ ਸੀ । ਦੂਜੀਆਂ ਜਾਤਾਂ ਦੀ ਨਿਸਬਤ ਸ਼ੂਦਰ ਨੂੰ ਭਾਰੀ ਦੰਡ ਦਿੱਤਾ ਜਾਂਦਾ ਸੀ[4] । ਸਮਾਜ ਦੇ ਤੀਜੇ ਵਰਣ ਵੈਸ਼ ਸਬੰਧੀ ਵੈਦਿਕ ਸਾਹਿਤ ਵਿਚ ਘੱਟ ਹਵਾਲੇ ਮਿਲਦੇ ਹਨ ।

---

1. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ : ਜਿਲਦ ਤੀਜੀ, 1968, ਪੰ. 260.
2. ਤ੍ਰਿਪਾਠੀ, ਰਾਮਾ ਸ਼ੰਕਰ (ਡਾ.) ਪ੍ਰਾਚੀਨ ਭਾਰਤ ਦਾ ਇਤਿਹਾਸ (ਅਨੁ.) ਸੇਠੀ, ਗੁਰਬਚਨ ਸਿੰਘ, 1977, ਪੰਨਾ 17.
3. ਜੋਸ਼ੀ ਐਮ.ਐਲ., ਜੋਧ ਸਿੰਘ, ਵਿਸ਼ਵ ਧਰਮ ਸੰਗ੍ਰਹਿ, ਦੂਜੀ ਛਾਪ, 1983, ਪੰਨਾ 13
4. ਤ੍ਰਿਪਾਠੀ, ਰਾਮਾ ਸ਼ੰਕਰ (ਡਾ.) ਪ੍ਰਾਚੀਨ ਭਾਰਤ ਦਾ ਇਤਿਹਾਸ (ਅਨੁ.) ਸੇਠੀ, ਗੁਰਬਚਨ ਸਿੰਘ, 1977, ਪੰਨਾ 47.

ਅੱਤਰੀ ਬ੍ਰਾਹਮਣ' ਵਿਚ ਉਸਨੂੰ ਕਿਸੇ ਦੇ ਅਧੀਨ ਰਹਿਣ ਵਾਲਾ, ਕਿਸੇ ਦੇ ਸਹਾਰੇ ਜੀਣ ਵਾਲਾ ਅਤੇ ਮਨਮਰਜ਼ੀ ਨਾਲ ਕੁਚਲ ਦਿੱਤਾ ਜਾਣ ਵਾਲਾ ਦੱਸਿਆ ਗਿਆ ਹੈ[1]। ਇੰਞ ਹਿੰਦੂ ਸਮਾਜ ਵਿਚ ਵੈਸ਼ ਅਤੇ ਸ਼ੂਦਰ ਦੋਵਾਂ ਸ਼੍ਰੇਣੀਆਂ ਦੀ ਦਸ਼ਾ ਮੰਦੀ ਸੀ । ਉਹ ਉੱਚ ਜਾਤਾਂ ਦੇ ਸ਼ੋਸ਼ਣ ਦਾ ਸ਼ਿਕਾਰ ਸਨ । ਇਸ ਸਮੇਂ ਬ੍ਰਾਹਮਣ ਪਾਸ ਅਸੀਮਤ ਅਧਿਕਾਰ ਸਨ, ਜਿਵੇਂ ਕਿ ਅਜਿਹਾ ਅਧਿਕਾਰ ਵੀ ਸੀ, ਜਿਸ ਅਨੁਸਾਰ ਬ੍ਰਾਹਮਣਾਂ ਨੂੰ ਛੱਡ ਕੇ ਬਾਕੀ ਸਭ ਲੋਕ ਰਾਜੇ ਦੇ ਅਧੀਨ ਸਨ[2]। ਅਜਿਹੇ ਨਿਰੰਕੁਸ਼ ਅਧਿਕਾਰਾਂ ਕਾਰਨ ਹੀ ਪੁਰੋਹਿਤ ਵਰਗ ਸਾਹਮਣੇ ਜਨਤਾ ਤਾਂ ਕੀ, ਰਾਜੇ ਵੀ ਸਿਰ ਝੁਕਾਉਂਦੇ ਸਨ । ਇਉਂ ਹੀ ਧਰਮ ਪੁਰੋਹਿਤ ਧਨ ਲੋਭ ਵਸ ਧਾਰਮਿਕ ਰਹੁ-ਰੀਤਾਂ ਵਿਚ ਵਾਧਾ ਕਰੀ ਜਾ ਰਹੇ ਸਨ । ਬੱਚੇ ਦੇ ਇਸਤਰੀ ਦੇ ਪੇਟ ਵਿਚ ਗਰਭ ਦੀ ਅਵਸਥਾ ਧਾਰਨ ਕਰਨ ਤੋਂ ਲੈ ਕੇ, ਜਨਮ, ਨਾਮਕਰਣ ਅਤੇ ਮੌਤ ਤੋਂ ਬਾਅਦ ਤੱਕ ਵੀ ਅਣਗਿਣਤ ਰੀਤਾਂ ਦੀ ਪੂਰਤੀ ਕੀਤੀ ਜਾਂਦੀ ਸੀ । ਇਨ੍ਹਾਂ ਰਹੁ-ਰੀਤਾਂ ਦੀ ਲੰਮੀ ਲੜੀ ਦੀ ਗਣਨਾ ਯਾਦਵ ਰਾਜਿਆਂ ਦੇ ਪ੍ਰਧਾਨ ਮੰਤਰੀ 'ਹੇਮਾਪਦੰਤ' ਨੇ ਆਪਣੀ ਪੁਸਤਕ 'ਚਤਰ ਵਰਗ ਚਿੰਤਾਮਣੀ' ਵਿਚ ਕੀਤੀ ਹੈ, ਉਹ ਲਿਖਦੇ ਹਨ ਕਿ "ਦੋ ਹਜ਼ਾਰ ਰੀਤਾ ਹਨ ਜਿਹੜੀਆਂ ਹਰ ਹਿੰਦੂ ਨੂੰ ਸਾਲ ਦੇ ਤਿੰਨ ਸੌ ਪੈਂਹਠ ਦਿਨਾਂ ਵਿਚ ਕਰਨੀਆਂ ਪੈਂਦੀਆਂ ਹਨ ।"[3]

ਅਜਿਹੀ ਸਥਿਤੀ ਵਿਚ ਧਾਰਮਿਕ ਰੀਤਾਂ, ਕੁਰੀਤਾਂ ਵਿਚ ਬਦਲ ਗਈਆਂ । ਧਰਮ ਦੀ ਥਾਂ ਅਧਰਮ ਨੇ ਮੱਲ ਲਈ ਸੀ । "ਪੁਰੋਹਿਤ ਵਰਗ ਸਮੁੱਚੇ ਸਮਾਜ ਲਈ ਸਰਵ-ਉੱਚ ਅਤੇ ਰੱਬ ਸਮਾਨ ਹੋ ਗਿਆ ਕਿਉਂਕਿ ਧਰਮ ਸਬੰਧੀ ਪੁਰੋਹਿਤ ਦੀ ਕੀਤੀ ਹੋਈ ਰੀਤ ਹੀ ਸਹੀ ਮੰਨੀ ਜਾਂਦੀ ਸੀ।"[4] ਸਮਾਜ ਵਿਚ ਸਰਵ-ਸ਼ਕਤੀਮਾਨ ਹੋਣ ਕਰਕੇ ਬ੍ਰਾਹਮਣ ਵਰਗ ਪਾਖੰਡੀ, ਹੰਕਾਰੀ ਅਤੇ ਧੰਨ ਲੋਭੀ ਹੋ ਗਿਆ ਸੀ । ਉਹ ਆਪਣੀ ਸੁਖਾਵੀਂ ਆਰਥਿਕਤਾ ਸਦਕਾ ਵਿਸ਼ੇ-ਵਿਕਾਰਾਂ ਵੱਲ ਵੀ ਪ੍ਰੇਰਿਤ ਹੋ ਗਿਆ ਸੀ । ਬਾਬੂ ਰਾਮ ਜੋਸ਼ੀ ਧਰਮ ਪੁਰੋਹਿਤਾਂ ਦੀਆਂ ਵਿਲਾਸ਼ਕਾਰੀ ਰੁਚੀਆਂ ਦੀ ਤਸਵੀਰ ਬਿਆਨ ਕਰਦੇ ਲਿਖਦੇ ਹਨ ਕਿ "ਦੇਵਦਾਸੀ ਪ੍ਰਥਾ ਜਿਸ ਉਦੇਸ਼ ਹਿਤ ਸ਼ੁਰੂ ਹੋਈ ਸੀ ਇਸ ਸਮੇਂ ਉਹ ਉਦੇਸ਼ ਬਿਲਕੁਲ ਖਤਮ ਹੋ ਗਿਆ ਸੀ । ਹੁਣ ਉਹ ਧਰਮ ਮੰਦਿਰਾਂ ਦੀ ਓਟ ਵਿਚ ਵੇਸਵਾ-ਬਿਰਤੀ ਹੀ ਕਰਦੀਆਂ ਸਨ। ਇਕੱਲੇ ਸੋਮਨਾਥ ਦੇ ਮੰਦਿਰ ਵਿਚ ਪੰਜ ਸੌ ਨੱਚਣ ਵਾਲੀਆਂ ਅਤੇ ਤਿੰਨ ਸੌ ਗਾਉਣ, ਵਜਾਉਣ ਵਾਲੇ ਰਹਿੰਦੇ ਸਨ ।"[5] ਇਸ ਸਮੇਂ ਵਰਣ-ਵਿਵਸਥਾ ਵਿਚ ਸਭ ਤੋਂ ਨੀਂਵੀਂ ਥਾਂ ਰੱਖੀਆਂ ਸ਼ੂਦਰ, ਡੋਮ, ਚੰਡਾਲ, ਮਲੇਛ ਜਾਤੀਆਂ ਲਈ ਵਿਦਿਆ ਪੜ੍ਹਨਾ ਅਤੇ ਪੜ੍ਹਾਉਣਾ, ਮੰਦਿਰ ਪ੍ਰਵੇਸ਼ ਅਤੇ ਧਰਮ ਗ੍ਰੰਥਾਂ ਦਾ ਪਾਠ ਕਰਨਾ ਤੇ ਸੁਣਨਾ ਬਿਲਕੁਲ ਵਰਜਿਤ ਸੀ । ਅਜਿਹਾ ਕਰਨ ਵਾਲੇ ਜਿਗਿਆਸੂਆਂ ਨੂੰ ਧਰਮ

---

1. ਗੁਰੀਏ, ਜੀ. ਐਸ. (ਪ੍ਰੋ.) ਭਾਰਤ ਵਿਚ ਜਾਤੀ ਅਤੇ ਨਸਲ (ਅਨੁ.) ਸੋਢੀ, ਐਨ.ਐਸ, 1977, ਪੰਨਾ 46
2. ਅੰਬੇਡਕਰ, ਭੀਮ ਰਾਓ (ਡਾ.) ਸੂਦਰੋਂ ਕੀ ਖੋਜ (ਅਨੁ.) ਜਿਗਿਆਸੂ, ਚੰਦ੍ਰਿਕਾ ਪ੍ਰਸਾਦਿ, ਪੰਜਵੀਂ ਛਾਪ, 1982. ਪੰਨਾ 117.
3. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ: ਜਿਲਦ ਤੀਜੀ, 1968, ਪੰ. 80
4. ਗੁਰੀਏ, ਜੀ. ਐਸ. (ਪ੍ਰੋ.) ਭਾਰਤ ਵਿਚ ਜਾਤੀ ਅਤੇ ਨਸਲ (ਅਨੁ.) ਸੋਢੀ ਐਨ.ਐਸ. 1977, ਪੰ. 43
5. ਜੋਸ਼ੀ, ਬਾਬੂ ਰਾਮ (ਸ੍ਰੀ) ਸੰਤ ਕਾਵਯ ਮੇਂ ਪਰੋਕਸ ਸਤਾ ਕਾ ਸਰੂਪ, ਪੰਨਾ-41.

ਸਬੰਧੀ ਕਾਨੂੰਨਾਂ ਤਹਿਤ ਅਕਹਿ ਅਤੇ ਅਸਹਿ ਸਜ਼ਾ ਦਿੱਤੀ ਜਾਂਦੀ ਸੀ । ਅਲਬੀਰੂਨੀ ਇਸ ਸੰਬੰਧੀ ਲਿਖਦਾ ਹੈ ਕਿ "ਵੈਸ਼ ਅਤੇ ਸ਼ੂਦਰ ਨੂੰ ਵੇਦ ਪੜ੍ਹਨ ਸੁਣਨ ਦੀ ਆਗਿਆ ਨਹੀਂ ਸੀ ਜੇ ਇਹ ਪਤਾ ਲੱਗ ਜਾਵੇ ਕਿ ਕਿਸੇ ਵੈਸ਼ ਜਾਂ ਸ਼ੂਦਰ ਨੇ ਵੇਦ ਦਾ ਉਚਾਰਨ ਕੀਤਾ ਹੈ ਤਾਂ ਬ੍ਰਾਹਮਣ ਉਸਨੂੰ ਫੜ ਕੇ ਰਾਜੇ ਪਾਸ ਲੈ ਜਾਂਦੇ ਅਤੇ ਉਸ ਦੀ ਜੀਭ ਕੱਟ ਦਿੱਤੀ ਜਾਂਦੀ ਸੀ [1]।" ਭਾਰਤੀ ਧਾਰਮਿਕ ਸਾਹਿਤ ਦੇ ਵਿਸ਼ੇਸ਼ ਗਿਆਤਾ ਪ੍ਰੋ ਮੈਕਸਮੂਲਰ ਹਿੰਦੂ ਧਰਮ ਵਿਚ ਕੱਟੜਤਾ ਅਤੇ ਮਾਨਵ ਜਾਤੀ ਪ੍ਰਤੀ ਭੇਦ-ਭਾਵ ਬਾਰੇ ਸਪੱਸ਼ਟ ਲਿਖਦੇ ਹਨ ਕਿ "ਇਹ ਸਥਾਪਿਤ ਨਿਯਮ ਸੀ ਕਿ ਦਵਿਜ ਜਾਤਾਂ ਵਿਚੋਂ ਕੇਵਲ ਬ੍ਰਾਹਮਣ ਹੀ ਵੇਦਾਂ ਦਾ ਪਠਨ ਪਾਠਨ ਕਰ ਸਕਦੇ ਸਨ । ਖੱਤਰੀ ਤੇ ਵੈਸ਼ ਨਹੀਂ [2]।" ਉਹ ਆਪਣੀ ਇਕ ਹੋਰ ਪੁਸਤਕ ਵਿਚ ਲਿਖਦੇ ਹਨ ਕਿ "ਸ਼ੂਦਰਾਂ ਲਈ ਤਾਂ ਉੱਕਾ ਹੀ ਵੇਦ-ਪਾਠ ਵਰਜਿਤ ਸੀ [3]। ਸ਼ੂਦਰ ਨੂੰ ਕੋਈ ਸੰਪਤੀ ਰੱਖਣ ਦਾ ਅਧਿਕਾਰ ਵੀ ਨਹੀਂ ਸੀ । 'ਏਤਰੇਯ ਬ੍ਰਾਹਮਣ' ਵਿਚ ਤਾਂ ਇਕ ਥਾਂ ਕਿਹਾ ਗਿਆ ਹੈ ਕਿ" ਸ਼ੂਦਰ ਦੂਜਿਆਂ ਲਈ ਸੇਵਕ ਹੈ ਜਿਸ ਨੂੰ ਆਪਣੀ ਇੱਛਾ ਅਨੁਸਾਰ ਸੇਵਾ ਵਿਚੋਂ ਕੱਢਿਆ ਜਾ ਕਤਲ ਕੀਤਾ ਜਾ ਸਕਦਾ ਹੈ । ਇਸ ਤੋਂ ਬਿਨਾਂ ਇਸਤਰੀਆਂ ਦੀ ਹਾਲਤ ਵੀ ਚੰਗੀ ਨਹੀਂ ਸੀ ਉਸ ਨੂੰ ਸਿਰਫ਼ ਮਨ-ਪ੍ਰਚਾਵੇ ਦਾ ਸਾਧਨ ਸਮਝਿਆ ਜਾਂਦਾ ਸੀ [4]।

ਬ੍ਰਾਹਮਣਾਂ ਨੇ ਧਨ ਲੋਭ ਵਸ ਅਜਿਹਾ ਪ੍ਰਚਾਰ ਆਰੰਭ ਦਿੱਤਾ ਸੀ ਜਿਸ ਨਾਲ ਆਮ ਲੋਕ ਵਹਿਮਾਂ-ਭਰਮਾਂ ਦਾ ਸ਼ਿਕਾਰ ਹੋ ਕੇ ਜਾਦੂ, ਟੂਣੇ ਟੋਟਕੇ, ਧਾਗੇ-ਤਵੀਤ ਵਿਚ ਵਿਸ਼ਵਾਸ ਕਰਨ ਲੱਗ ਪਏ । ਉਹ ਜਿੰਨ, ਭੂਤ ਪ੍ਰੇਤ, ਮੜ੍ਹੀ-ਮਸਾਣੀਆਂ, ਪਿੱਪਲ ਬੋਹੜ ਆਦਿ ਦਰੱਖਤਾਂ ਦੀ ਪੂਜਾ ਕਰਦੇ ਸਨ। ਹਿੰਦੂ ਸੰਸਕਾਰਾਂ ਵਸ ਪਏ ਲੋਕ ਅਜ ਵੀ ਇਹ ਕਰਮ ਕਰ ਰਹੇ ਹਨ । ਉਸ ਸਮੇਂ ਜਪ-ਤਪ, ਵਰਤ, ਪੁੰਨ-ਦਾਨ, ਤੀਰਥ ਇਸਨਾਨ ਅਤੇ ਮੂਰਤੀ ਪੂਜਾ ਆਦਿ ਧਰਮ ਦੇ ਅੰਗ ਸਨ । ਦਿਨ ਪ੍ਰਤੀ ਦਿਨ ਧਾਰਮਿਕ ਰਹੁ-ਰੀਤਾਂ, ਦੇਵੀ ਦੇਵਤਿਆਂ ਅਤੇ ਕਰਮਕਾਂਡਾਂ ਦੀ ਗਿਣਤੀ ਵਧਦੀ ਹੀ ਜਾ ਰਹੀ ਸੀ । ਅਜਿਹੀ ਸਥਿਤੀ ਬਾਰੇ ਈਸ਼ਵਰੀ ਪ੍ਰਸਾਦ ਲਿਖਦੇ ਹਨ ਕਿ "ਹਿੰਦੂਆਂ ਵਿਚ ਬ੍ਰਾਹਮਣ ਵਰਗ ਇਕ ਅਜਿਹਾ ਵਰਗ ਸੀ ਜਿਸਦਾ ਸਾਰੇ ਸਮਾਜ ਅਤੇ ਧਰਮ ਉੱਤੇ ਗਲਬਾ ਸੀ । ਤਪ ਜਪ, ਪੂਜਾ ਪਾਠ, ਵਰਤ, ਇਸਨਾਨ ਆਦਿ ਦੇ ਬ੍ਰਾਹਮਣ ਹੀ ਅਧਿਕਾਰੀ ਸਨ । ਫਲਸਰੂਪ ਪੁਰੋਹਿਤ ਸ਼੍ਰੇਣੀ ਕੁਲ ਸਰੇਸ਼ਟਤਾ ਦਾ ਅਨੰਦ ਮਾਣਦੀ ਹੋਈ ਮਨਮਾਨੀਆਂ ਕਰਨ ਲੱਗ ਪਈ ਸੀ ਤੇ ਫੋਕੇ ਕਰਮਕਾਂਡਾਂ ਆਡੰਬਰਾਂ ਅਤੇ ਬਾਹਰੀ ਦਿਖਾਵਿਆ ਵਿਚ ਫਸੀ ਇਹ ਸ਼੍ਰੇਣੀ ਹਰ ਪੱਖ ਤੋਂ ਡਿੱਗ ਪਈ ਸੀ [5]।"

---

1. ਅਲਬੀਰੂਨੀ, ਅਲਹਿੰਦ (ਅਨੁ.) ਆਹੂਜਾ, ਯੋਗ ਧਿਆਨ (ਡਾ.) 1969, ਪੰਨਾ 101.
2. ਮੈਕਸਮੂਲਰ ਐਫ.(ਪ੍ਰੋ.)ਸੇਕਰਡ ਬੁੱਕ ਆਫ਼ ਈਸਟ, ਦਾ ਲਾਅ ਆਫ ਮਨੂੰ, ਪੱਚੀਵੀਂ ਛਾਪ, 1964,ਪੰਨਾ 401.
3. - ਉਹੀ - ਧਰਮ ਦੀ ਉਤਪਤੀ ਤੇ ਵਿਕਾਸ (ਅਨੁ.) ਤਾਰਨ ਸਿੰਘ, 1977, ਪੰਨਾ 249.
4. ਤ੍ਰਿਪਾਠੀ ਆਰ.ਐਸ. (ਡਾ.) ਪ੍ਰਾਚੀਨ ਭਾਰਤ ਦਾ ਇਤਿਹਾਸ (ਅਨੁ.) ਸੇਠੀ, ਗੁਰਬਚਨ ਸਿੰਘ, 1977, ਪੰਨਾ 38.
5. ਈਸ਼ਵਰੀ ਪ੍ਰਸਾਦਿ (ਡਾ.) ਹਿਸਟਰੀ ਆਫ ਮਿਡੀਵੀਅਲ ਇੰਡੀਆ, 1940, ਪੰਨਾ 565.

ਗੁਰੂ ਰਵਿਦਾਸ ਨੇ ਪੁਰੋਹਿਤ ਵਰਗ ਦੇ ਇਸ ਭਰਮ ਨੂੰ ਤੋੜਿਆ ਕਿ ਸਿਰਫ਼ ਬ੍ਰਾਹਮਣ ਕੁਲ ਵਿਚ ਜੰਮਿਆ ਮਨੁੱਖ ਹੀ ਸਰੇਸ਼ਟ ਹੋ ਸਕਦਾ ਹੈ । ਆਪ ਨੇ ਸਪਸ਼ਟ ਕੀਤਾ ਹੈ ਕਿ "ਇਸ ਧਰਤੀ ਤੇ ਪੈਦਾ ਹੋਇਆ ਹਰ ਪ੍ਰਾਣੀ ਭਗਵੰਤ ਦਾ ਭਜਨ ਕਰਕੇ ਪੁਨੀਤ ਹੋ ਸਕਦਾ ਹੈ ।"[1] ਬਹੁ-ਦੇਵਵਾਦ ਮੂਰਤੀ ਪੂਜਾ ਅਤੇ ਹੋਰ ਕਰਮਕਾਂਡਾਂ ਦਾ ਵਿਰੋਧ ਕਰਦਿਆਂ ਆਪ ਦੱਸਦੇ ਹਨ ਕਿ "ਪ੍ਰਭੂ ਝੂਠੇ ਸੰਸਾਰੀ ਪਦਾਰਥਾਂ ਉੱਤੇ ਨਹੀਂ ਰੀਝਦੇ, ਪ੍ਰਭੂ ਦੀ ਥਾਹ ਪਾਉਣ ਲਈ ਤਨ ਮਨ ਦੀ ਭੇਟ ਅਰਪਿਤ ਕਰਨੀ ਪੈਂਦੀ ਹੈ [2]।"

ਆਪ ਨੇ ਹਿੰਦੂ ਧਰਮ ਵਲੋਂ ਲਤਾੜੀਆਂ ਨੀਵੀਆਂ ਜਾਤਾਂ ਨੂੰ ਸਾਧ ਸੰਗਤਿ ਵਿਚ ਬੈਠ ਕੇ ਨਵਧਾ ਭਗਤੀ ਕਰਨ ਦਾ ਉਪਦੇਸ਼ ਦਿੱਤਾ ਕਿਉਂਕਿ ਪ੍ਰਭੂ ਨਾਮ ਦੀ ਭਗਤੀ ਸੰਗ ਹਰ ਪ੍ਰਾਣੀ ਜਾਤ ਅਤੇ ਜਨਮ ਦੇ ਗੇੜ ਵਿਚੋਂ ਨਿਕਲ ਕੇ ਮੋਖਸ਼ ਦੀ ਪ੍ਰਾਪਤੀ ਕਰ ਲੈਂਦਾ ਹੈ ।[3] ਸਿੱਟਾ ਇਹ ਕਿ ਗੁਰੂ ਰਵਿਦਾਸ ਨੇ ਸਮੁੱਚੇ ਸਮਾਜ ਨੂੰ ਹਿੰਦੂ ਧਰਮ ਦੀਆਂ ਕੁਰਹਿਤਾਂ, ਕੁਰੀਤੀਆਂ ਅਤੇ ਅਨੈਤਿਕ ਕਿਰਿਆਵਾਂ ਤੋਂ ਛੁਟਕਾਰਾ ਦਿਵਾਉਣ ਲਈ ਸਤਿਨਾਮ ਦਾ ਸਬਕ ਦਿੱਤਾ, ਹਰਿ ਦੇ ਨਾਮ ਬਿਨਾ ਸਭ ਗੱਲਾਂ ਨੂੰ ਕੂੜ ਪਸਾਰਾ ਆਖਿਆ ।[4] ਆਪ ਨਾਮ ਭਗਤੀ ਸੰਗ ਅਜਿਹੀ ਪਦਵੀ ਨੂੰ ਪਹੁੰਚੇ ਕਿ ਕਾਸ਼ੀ ਦੇ ਪ੍ਰਧਾਨ ਪੰਡਿਤ ਵੀ ਆਪ ਨੂੰ ਡੰਡੌਤ ਬੰਦਨਾ ਕਰਦੇ ਸਨ ।[5]

---

1. ਬ੍ਰਾਹਮਨ ਬੈਸ ਸੂਦ ਅਰ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ।
   ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਿਲਾਵਲੁ, ਪੰਨਾ 858.
2. ਦੂਧੁ ਤ ਬਛਰੈ ਥਨਹੁ ਬਿਟਾਰਿਓ ।। ਫੂਲੁ ਭਵਰਿ ਜਲੁ ਮੀਨਿ ਬਿਟਾਰਿਓ ।।
   ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ।। ਅਵਰੁ ਨ ਫੂਲੁ ਅਨੂਪੁ ਨ ਪਾਵਉ ।। 1 ।। ਰਹਾਉ ।।
   ਮੈਲਾਗਰ ਬੇਰ੍ਹੇ ਹੈ ਭੁਇਅੰਗਾ ।। ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ।।
   ਧੂਪ ਦੀਪ ਨਈ ਬੇਦਹਿ ਬਾਸਾ ।। ਕੈਸੇ ਪੂਜ ਕਰਹਿ ਤੇਰੀ ਦਾਸਾ ।।
   ਤਨੁ ਮਨੁ ਅਰਪਉ ਪੂਜ ਚਰਾਵਉ ।। ਗੁਰ ਪਰਸਾਦਿ ਨਿਰੰਜਨੁ ਪਾਵਉ ।।
   ਸ੍ਰੀ ਗੁਰੂ ਗ੍ਰੰਥ ਸਾਹਿਬ --ਰਾਗੁ ਗੂਜਰੀ -- ਪੰਨਾ 525.
3. ਕਹਿ ਰਵਿਦਾਸ ਜੋ ਜਪੈ ਨਾਮੁ ।। ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਸੰਤ -ਪੰਨਾ 1186.
4. ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ।। ੳ : ਕਹੈ ਰਵਿਦਾਸ ਨਾਮੁ ਤੇਰੋ ਆਰਤੀ
   ਸਤਿਨਾਮੁ ਹੈ ਹਰਿ ਭੋਗ ਤੁਹਾਰੇ ।। ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਧਨਾਸਰੀ - ਪੰਨਾ 694.
5. ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਮਲਾਰ - ਪੰਨਾ 1293.

### 1.2.2 ਇਸਲਾਮ ਧਰਮ

ਗੁਰੂ ਰਵਿਦਾਸ ਦੇ ਸਮੇਂ ਇਸਲਾਮ ਧਰਮ ਨੂੰ ਰਾਜ ਧਰਮ ਦਾ ਮਾਣ ਹਾਸਿਲ ਸੀ । ਭਾਰਤ ਉੱਤੇ ਹਮਲੇ ਕਰਨ ਵਾਲੇ ਮੁਸਲਮਾਨ ਸਰਦਾਰ ਅਤੇ ਬਾਅਦ ਵਿਚ ਦਿੱਲੀ ਦੇ ਤਖਤ ਉੱਤੇ ਰਾਜ ਕਰਨ ਵਾਲੇ ਸੁਲਤਾਨਾਂ ਨੇ ਹਰ ਹੀਲੇ ਜ਼ੁਲਮ ਜਬਰ ਨਾਲ ਇਥੋਂ ਦੇ ਵਾਸੀਆਂ ਨੂੰ ਇਸਲਾਮ ਧਾਰਨ ਕਰਨ ਲਈ ਮਜਬੂਰ ਕੀਤਾ ਜਿਸ ਦਾ ਵਿਸਥਾਰ ਅਸੀਂ ਰਾਜਨੀਤਿਕ ਪਰਿਸਥਿਤੀਆਂ ਵਿਚ ਕਰ ਆਏ ਹਾਂ । ਇਸਲਾਮ ਧਰਮ ਦੇ ਰਹਿਬਰ ਹਜ਼ਰਤ ਮੁਹੰਮਦ (570-630 ਈ.) ਇਸ ਧਰਮ ਦੇ ਬਾਨੀ ਸਨ [1]। ਉਨ੍ਹਾਂ ਨੇ ਜੀਵਨ ਭਰ ਇਸ ਧਰਮ ਦਾ ਪ੍ਰਚਾਰ ਕੀਤਾ । "ਇਸਲਾਮ, ਏਕਤਾ, ਨਿਆਂ, ਸਮਾਨਤਾ, ਨਿਮਰਤਾ, ਮਨੁੱਖਤਾ ਦੀ ਸੇਵਾ ਦੀ ਸਿੱਖਿਆ ਦਿੰਦਾ ਹੈ [2]।" ਪਾਕਿ ਕੁਰਾਨ ਦੀ ਸੁਰਾ ਛੇ (6) ਵਿਚ ਇਹ ਵਿਚਾਰ ਮਿਲਦਾ ਹੈ ਕਿ "ਜੇ ਕੋਈ ਅੱਲਾਹ (ਰੱਬ, ਪਰਮਾਤਮਾ) ਦੇ ਇਲਾਵਾ ਕਿਸੇ ਹੋਰ ਦੀ ਇਬਾਦਤ (ਪੂਜਾ) ਕਰਦਾ ਹੈ ਤਾਂ ਉਸਨੂੰ ਬੁਰਾ ਭਲਾ ਨਾ ਕਹੋ [3]।"

ਗੁਰੂ ਰਵਿਦਾਸ ਦੇ ਸਮੇਂ ਇਸਲਾਮ ਧਰਮ ਦਾ ਵਾਸਤਵ ਰੂਪ ਨਹੀਂ ਰਿਹਾ ਸੀ । ਇਸ ਵਿਚ ਵੀ ਨੈਤਿਕ ਤੌਰ ਤੇ ਗਿਰਾਵਟ ਆ ਗਈ ਸੀ । ਇਤਿਹਾਸਕਾਰ ਲਿਖਦੇ ਹਨ ਕਿ ਇਲਤਮਸ, ਮੁਹੰਮਦ ਤੁਗਲਕ ਅਤੇ ਨਸੀਰ-ਉਦ-ਮੁਹੰਮਦ ਤੋਂ ਬਿਨਾਂ ਬਾਕੀ ਸੁਲਤਾਨ ਸੰਸਾਰੀ ਬਿਰਤੀ ਵਾਲੇ ਅਤੇ ਆਪ ਹੁਦਰੇ ਹਾਕਮ ਸਨ ਜਿਨ੍ਹਾਂ ਨੇ ਧਰਮ ਦਾ ਬੁਰਕਾ ਕੇਵਲ ਆਪ ਦੀ ਨਿਰੋਲ ਦੁਨਿਆਵੀ ਬਿਰਤੀ ਨੂੰ ਛੁਪਾਉਣ ਲਈ ਪਾਇਆ ਹੋਇਆ ਸੀ । ਆਪਣੇ ਹਿੱਤਾਂ ਦਾ ਵਿਸਥਾਰ ਹੀ ਇਨ੍ਹਾਂ ਦਾ ਸੱਚਾ ਧਰਮ ਸੀ । ਅਲਾ-ਉਦ-ਦੀਨ ਸ਼ਰਾਬ ਪੀਣ ਦਾ ਸਖ਼ਤ ਆਦੀ ਸੀ ਅਤੇ ਨਸ਼ੇ ਵਿਚ ਆਪਣੇ ਆਪ ਨੂੰ ਧਾਰਮਿਕ ਤੌਰ ਤੇ ਪੈਗੰਬਰ ਸਾਹਿਬ ਦੇ ਅਤੇ ਦੁਨਿਆਵੀ ਤੌਰ ਤੇ 'ਸਿਕੰਦਰ' ਦੇ ਤੁੱਲ ਸਮਝਦਾ ਸੀ [4]। ਇਉਂ ਹੀ ਆਪ ਦੇ ਸਮਕਾਲੀ ਸਿਕੰਦਰ ਲੋਧੀ ਨੇ ਆਪਣੇ ਕਾਨੂੰਨਦਾਨਾਂ ਦੀ ਸਲਾਹ ਤੇ ਬੰਗਾਲ ਦੇ ਇਕ ਬ੍ਰਾਹਮਣ ਨੂੰ ਇਸ ਲਈ ਮੌਤ ਦੀ ਸਜ਼ਾ ਦੇ ਦਿੱਤੀ ਸੀ ਕਿ "ਉਸਨੇ ਆਪਣੇ ਭਾਸ਼ਨ ਵਿਚ ਇਸਲਾਮ ਅਤੇ ਹਿੰਦੂ ਧਰਮ ਨੂੰ ਬਰਾਬਰ ਦੇ ਸੱਚੇ ਧਰਮ ਮੰਨਦਿਆਂ ਇਨ੍ਹਾਂ ਦੀ ਪੂਜਾ ਪੱਧਤੀ ਵਿਚ ਹੀ ਫ਼ਰਕ ਦੱਸਿਆ ਸੀ [5]।"

ਉਸ ਸਮੇਂ ਦੇ ਸ਼ਾਸਕਾਂ ਦੇ ਗੈਰ-ਮੁਸਲਮਾਨਾਂ ਪ੍ਰਤੀ ਧਾਰਨ ਕੀਤੇ ਰਵੱਈਏ ਬਾਰੇ ਡਾ. ਫੌਜਾ ਸਿੰਘ ਅੱਗੇ ਲਿਖਦੇ ਹਨ ਕਿ "ਧਾਰਮਿਕ ਅਤਿਆਚਾਰ ਜੋ ਸੁਲਤਾਨਾਂ ਨੇ ਗੈਰ ਮੁਸਲਮਾਨ ਲੋਕਾਂ ਉੱਤੇ

---

1. ਜੋਸ਼ੀ, ਐਲ.ਐਮ. ਜੋਧ ਸਿੰਘ, ਵਿਸ਼ਵ ਧਰਮ ਸੰਗ੍ਰਹਿ, ਦੂਜੀ ਛਾਪ, 1983, ਪੰਨਾ 72.
2. -ਉਹੀ- ਪੰਨਾ 72.
3. -ਉਹੀ- ਪੰਨਾ 73.
4. ਫੌਜਾ ਸਿੰਘ (ਡਾ.) ਭਾਰਤ ਦਾ ਇਤਿਹਾਸ (1000-1526 ਈ.) ਸੈਂ: ਜਿਲਦ ਤੀਜੀ, 1968, ਪੰ. 263.
5. -ਉਹੀ- ਪੰਨਾ 267.

ਕੀਤੇ ਉਹ ਹਜ਼ਰਤ ਮੁਹੰਮਦ ਦੀ ਮੁੱਢਲੀ ਸਿੱਖਿਆ ਦੇ ਅਨੁਕੂਲ ਨਹੀਂ ਸਨ [1]। ਹਿੰਦੂ ਧਰਮ ਦੀ ਤਰ੍ਹਾਂ ਇਸਲਾਮ ਧਰਮ ਵਿਚ ਵੀ ਪੀਰਾ ਫਕੀਰਾਂ ਨੂੰ ਖੁਸ਼ ਕਰਨ ਲਈ ਬਲੀ ਪ੍ਰਥਾ ਪ੍ਰਚਲਿਤ ਸੀ । (ਜੋ ਕਈ ਥਾਂ ਅੱਜ ਵੀ ਅਪ੍ਰਤਖ ਰੂਪ ਵਿਚ ਚੱਲ ਰਹੀ ਹੈ) ਆਪ ਨੇ ਭਗਤ ਕਬੀਰ ਦੇ ਪਿਛੋਕੜ ਦਾ ਵਰਨਣ ਕਰਦਿਆਂ ਬਾਣੀ ਵਿਚ ਇਸ ਰੀਤ ਸਬੰਧੀ ਸਪਸ਼ਟ ਕੀਤਾ ਹੈ [1]।

ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸ਼ਹੀਦ ਪੀਰਾ ।

ਇਸ ਤਰ੍ਹਾਂ ਇਸਲਾਮ ਧਰਮ ਵਿਚ ਵੀ ਅਨੈਤਿਕਤਾ ਆ ਗਈ ਸੀ । ਸਾਰ ਇਹ ਕਿ ਮੱਧਕਾਲ ਵਿਚ ਪ੍ਰਚਲਿਤ ਹਿੰਦੂ ਅਤੇ ਇਸਲਾਮ ਧਰਮ੍ਹ ਆਪਣੇ ਮੂਲ ਉਦੇਸ਼ਾਂ ਤੋਂ ਥਿੜਕ ਚੁੱਕੇ ਸਨ ਸਮਾਜ ਦਾ ਸਹੀ ਮਾਰਗ ਦਰਸ਼ਨ ਨਾ ਹੀ ਹਿੰਦੂ ਧਰਮ ਕਰਦਾ ਸੀ ਨਾ ਹੀ ਇਸਲਾਮ ਧਰਮ । ਫਲਸਰੂਪ ਦੋਵਾਂ ਧਰਮਾਂ ਨੂੰ ਮੰਨਣ ਵਾਲੀ ਜਨਤਾ ਫੋਕੇ ਕਰਮਕਾਂਡਾਂ, ਆਡੰਬਰਾਂ ਅਤੇ ਪੀਰਾਂ ਫ਼ਕੀਰਾਂ ਦੀਆਂ ਮਜ਼ਾਰਾਂ ਉੱਤੇ ਭੁੱਲੀ ਭਟਕੀ ਕੁਰਾਹੇ ਪਈ ਜਾ ਰਹੀ ਸੀ। ਗੁਰੂ ਰਵਿਦਾਸ ਨੇ ਧਰਮ ਪਾਖੰਡੀਆਂ ਦੀ ਸਤਾਈ ਮਾਨਵ ਸ਼੍ਰੇਣੀ ਨੂੰ 'ਹਰਿ' ਦੇ ਨਾਮ ਦੀ ਮਹਿਮਾ ਬਿਆਨ ਕਰਦਿਆਂ ਦੱਸਿਆ ਕਿ ਪ੍ਰਭੂ ਨੂੰ ਧਿਆ ਕੇ ਹੀ ਨਾਮਦੇਵ-ਕਬੀਰ ਭਵ-ਸਾਗਰ ਤੋਂ ਪਾਰ ਹੋ ਕੇ ਮੁਕਤੀ ਪ੍ਰਾਪਤ ਕਰ ਗਏ ਸਨ [3]। ਹਿੰਦੂ ਅਤੇ ਮੁਸਲਮਾਨ ਦੋਵਾਂ ਨੂੰ ਪਾਰ ਲਾਉਣ ਲਈ ਪ੍ਰਭੂ ਦਾ ਨਾਂ ਸਮਰੱਥ ਹੈ ਸਿਰਫ਼ ਜਾਤ ਨਸਲ 'ਮੈਂ ਮੇਰੀ' ਨੂੰ ਭੁੱਲ ਕੇ 'ਉਸਦੀ' ਬੰਦਗੀ ਕਰਨ ਦੀ ਲੋੜ ਹੈ [4]। ਉਸ ਸਮੇਂ ਆਪ ਦੀ ਇਹ ਸਿੱਖਿਆ ਹਿੰਦੂ ਨੂੰ ਉਸਦੇ ਸਰੇਸ਼ਠ ਕੁਲ ਵਿਚ ਜਨਮ ਲੈਣ ਦੀ "ਮੈਂ" ਤੋਂ ਅਤੇ ਮੁਸਲਮਾਨ ਨੂੰ ਉਸਦੀ ਤੰਗ-ਦਿਲ ਧਾਰਮਿਕ ਸੋਚ ਤੋਂ ਛੁਟਕਾਰਾ ਪਵਾ ਕੇ ਏਕਤਾ, ਸਮਾਨਤਾ ਅਤੇ ਸਾਂਝੀਵਾਲਤਾ ਦੇ ਥੜੇ ਤੇ ਬਿਠਾਉਂਦੀ ਹੈ ।

## 1.3 ਸਮਾਜਿਕ ਪਰਿਸਥਿਤੀਆਂ

ਹਰ ਯੁਗ ਵਿਚ ਰਾਜ ਅਤੇ ਧਰਮ ਸਮਾਜ ਨੂੰ ਪ੍ਰਭਾਵਿਤ ਕਰਦੇ ਰਹੇ ਹਨ । ਸਥਿਰ ਰਾਜ, ਆਦਰਸ਼ ਸਮਾਜ ਦਾ ਲਖਾਇਕ ਹੁੰਦਾ ਹੈ । ਨੈਤਿਕ ਤੌਰ ਤੇ ਪਰਪੱਕ ਧਰਮ ਸੁਘੜ ਸਮਾਜ ਦੀ ਨੀਂਹ ਬਣਦਾ ਹੈ । ਰਾਜਨੀਤਿਕ ਪਰਿਸਥਿਤੀਆ ਵਿਚ ਵਿਸਥਾਰ ਆ ਚੁੱਕਾ ਹੈ ਕਿ ਮੱਧਕਾਲੀਨ ਸਮੇਂ ਵਿਚ ਭਾਰਤ ਰਾਜਨੀਤਿਕ ਤੌਰ ਤੇ ਸਦਾ ਅਸ਼ਾਂਤ ਰਿਹਾ । ਉਸ ਸਮੇਂ ਧਰਮ ਦੀ ਬਣਤਰ ਵੀ ਮਾਨਵ ਹਿਤਾਂ

---

1. ਫੌਜਾ ਸਿੰਘ (ਡਾ.) ਭਾਰਤ ਦਾ ਇਤਿਹਾਸ (1000-1526 ਈ.) ਸੈ: ਜਿਲਦ ਤੀਜੀ 1968, ਪੰ. 275.
2. ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਮਲਾਰ - ਪੰਨਾ 1293.
3. ਹਰਿ ਕੇ ਨਾਮ ਕਬੀਰ ਉਜਾਗਰ ।। ਜਨਮ ਜਨਮ ਕੇ ਕਾਟੇ ਕਾਗਰ ।।

   ਨਿਮਤ ਨਾਮ ਦੇਉ ਦੂਧੁ ਪੀਆਇਆ ।। ਤਉ ਜਗ ਜਨਮ ਸੰਕਟ ਨਹੀਂ ਆਇਆ ।।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਆਸਾ - ਪੰਨਾ 487.
4. ਕਰਿ ਬੰਦਗੀ ਛਾਡਿ ਮੈ ਮੇਰਾ ਹਿਰਦੈ ਨਾਮੁ ਸਮਾਰਿ ਸਵੇਰਾ ।।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੂਹੀ - ਪੰਨਾ 794.

ਤੋਂ ਪਰੇਰੇ ਸੀ । ਅਜਿਹੀਆਂ ਡਾਵਾਂ-ਡੋਲ ਰਾਜਨੀਤਕ ਅਤੇ ਭੇਦ ਭਾਵ ਪੂਰਨ ਧਾਰਮਿਕ ਪਰਿਸਥਿਤੀਆਂ ਵਿਚ ਸੰਗਠਿਤ ਸਮਾਜ ਦਾ ਮੂਰਤੀਮਾਨ ਹੋ ਸਕਣਾ ਅਸੰਭਵ ਸੀ ।

ਗੁਰੂ ਰਵਿਦਾਸ ਦੇ ਸਮਕਾਲੀ ਸਮਾਜ ਦਾ ਸਰੂਪ ਵੀ ਖੰਡਿਤ ਸੀ । ਹਿੰਦੂ ਧਰਮ ਸ਼ਾਸਤ੍ਰਾਂ ਅਨੁਸਾਰ ਵਰਣ ਵਿਵਸਥਾ ਸਖਤੀ ਨਾਲ ਲਾਗੂ ਸੀ । ਇਸ ਬਾਰੇ ਧਾਰਮਿਕ ਨਿਯਮਾਵਲੀ ਗ੍ਰੰਥ 'ਮਨੁ-ਸਿਮ੍ਰਤੀ' ਵਿਚ ਅੰਕਿਤ ਹੈ ਕਿ ਬ੍ਰਹਮਾ ਨੇ ਮੂੰਹ, ਬਾਹਾਂ, ਪੱਟਾਂ ਅਤੇ ਪੈਰਾਂ ਵਿਚੋਂ ਕਰਮਵਾਰ, ਬ੍ਰਾਹਮਣ, ਕਸ਼ੱਤ੍ਰੀ, ਵੈਸ਼ ਅਤੇ ਸ਼ੂਦਰ ਦਾ ਜਨਮ ਹੋਇਆ [1]। ਸਿਮ੍ਰਤੀ ਸਾਹਿਤ ਨੇ ਸਮਾਜ ਵਿਚ ਇਹ ਵਿਚਾਰ ਸਥਾਪਿਤ ਕੀਤਾ ਕਿ ਮਨੁੱਖ ਦਾ ਜਨਮ ਉਸਦੇ ਪੂਰਵਲੇ ਜਨਮ ਵਿਚ ਕੀਤੇ ਚੰਗੇ ਮੰਦੇ ਕਰਮਾਂ ਦਾ ਫਲ ਹੁੰਦਾ ਹੈ । ਇਸ ਮੱਤ ਨਾਲ ਨੀਵੀਆਂ ਜਾਤਾਂ ਦਾ, ਸਮਾਜ ਵਿਚ ਰਹਿੰਦਿਆਂ ਹੋਇਆ ਵਿਕਾਸ ਕਰਮ ਗਤੀਹੀਣ ਹੋ ਗਿਆ । ਵਿਦਿਆ ਵਰਗਾ ਅਨਮੋਲ ਰਤਨ ਪ੍ਰਾਪਤ ਕਰਨਾ ਵੀ ਨੀਵੀਆਂ ਜਾਤੀਆਂ ਦੇ ਲੋਕਾਂ ਲਈ ਵਰਜਿਤ ਸੀ । ਤੁਰਕ ਹਮਲਾਵਾਰ 'ਮਹਿਮੂਦ ਗਜ਼ਨਵੀ' ਨਾਲ ਆਇਆ ਇਕ ਖੋਜੀ ਵਿਦਵਾਨ ਅਲਬੀਰੂਨੀ ਆਪਣੀ ਪੁਸਤਕ 'ਅਲਹਿੰਦ' ਵਿਚ ਲਿਖਦਾ ਹੈ ਕਿ "ਬ੍ਰਾਹਮਣ ਕਸ਼ੱਤਰੀ ਨੂੰ ਵੇਦ ਪੜ੍ਹਾਉਂਦੇ ਸਨ, ਕਸ਼ੱਤਰੀ ਵੇਦ ਪੜ੍ਹਦੇ ਸਨ ਪਰੰਤੂ ਉਨ੍ਹਾਂ ਨੂੰ ਵੇਦ ਪੜ੍ਹਾਉਣ ਦੀ ਮਨਾਹੀ ਸੀ । ਵੈਸ਼ ਅਤੇ ਸ਼ੂਦਰ ਲਈ ਵੇਦ ਪੜ੍ਹਨਾ ਤਾਂ ਦੂਰ ਰਿਹਾ, ਸੁਣਨ ਦੀ ਵੀ ਆਗਿਆ ਨਹੀਂ ਸੀ [2]"

ਉੱਚ ਜਾਤੀ ਸਮਾਜ ਦਾ ਨੀਵੀਆਂ ਜਾਤਾਂ ਨਾਲ ਸਮਾਜਿਕ ਵਰਤਾਰਾ ਬਿਲਕੁਲ ਨਹੀਂ ਸੀ। ਆਰ.ਸੀ. ਮਾਜੂਮਦਾਰ ਕਥਨ ਕਰਦੇ ਹਨ ਕਿ "ਸ਼ੂਦਰ ਜਾਤਾਂ ਦੇ ਸਮਾਜ ਵਿਚੋਂ ਧਿਕਾਰੇ ਹੋਣ ਦੀ ਸਥਿਤੀ ਏਨੀ ਗੰਭੀਰ ਸੀ ਕਿ ਉਹ ਖੁੱਲੇ ਆਮ ਕਸਬਿਆਂ ਵਿਚ ਨਹੀਂ ਜਾ ਸਕਦੇ ਸਨ। ਚਲਣ ਫਿਰਨ ਸਮੇਂ ਉਨਾਂ ਨੂੰ ਆਮ ਲੋਕਾਂ ਵਿਚੋ ਨਿਖੇੜਾ ਕਰਨ ਲਈ ਸਿਰ ਉੱਤੇ ਨਿਸ਼ਾਨੀ ਵਜੋਂ ਕੋਈ ਚਿੰਨ੍ਹ ਧਾਰਨ ਕਰਨਾ ਪੈਂਦਾ ਸੀ।[3] ਜਿਸ ਨਾਲ ਉਚ ਜਾਤੀ ਲੋਕ ਉਨ੍ਹਾਂ ਨੂੰ ਦੇਖ ਕੇ ਦੂਰ ਹੋ ਜਾਣ ਤੇ ਉਨ੍ਹਾਂ ਦੀ ਛਿੱਟ ਤੋਂ ਬਚ ਸਕਣ । ਗੁਰੂ ਰਵਿਦਾਸ ਨੇ ਸਮਾਜ ਵਿਚ ਪ੍ਰਚਲਿਤ ਜਾਤਾਂ, ਉਪ-ਜਾਤਾਂ ਦਾ ਉਲੇਖ ਆਪਣੀ ਬਾਣੀ ਵਿਚ ਕੀਤਾ ਹੈ [4]। ਉੱਚ ਜਾਤਾਂ ਵਿਚ ਵੀ ਸਮਾਜਿਕ ਵੰਡ ਸੀ । ਅਮੀਰ ਹਿੰਦੂ ਸ਼੍ਰੇਣੀ ਨੇ ਮੁਸਲਮਾਨ ਰਾਜਾ ਸ਼੍ਰੇਣੀ ਨਾਲ ਸਬੰਧ ਜੋੜ ਲਏ ਸਨ ਜਿਸ ਸਦਕਾ ਉਹ ਆਮ ਹਿੰਦੂ ਸ਼੍ਰੇਣੀ ਨਾਲੋਂ

---

1. ਠਾਕੁਰ, ਲਕਸ਼ਮੀ ਦੱਤ (ਡਾ.) ਪ੍ਰਮੁਖ ਸਿਮ੍ਰਤਿਓਂ ਕਾ ਅਧਿਅਨ, 1965, ਪੰਨਾ 69.
2. ਅਲਬੀਰੂਨੀ, ਅਲਹਿੰਦ (ਪੰ.ਅਨੁ.) ਅਹੁਜਾ, ਯੋਗ ਧਿਆਨ (ਡਾ.) 1965, ਪੰਨਾ 101.
3. ਮਾਜੂਮਦਾਰ ਆਰ.ਸੀ. (ਸ੍ਰੀ) ਦੀ ਕਲਾਸੀਕਲ ਏਜ, 1962, ਪੰਨਾ 562.
4. ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ।।

ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਿਲਾਵਲੁ - ਪੰਨਾ 858.

ਨਿੱਖੜ ਗਏ । ਡਾ. ਤ੍ਰਿਲੋਕੀ ਨਰਾਯਣ ਦੀਕਸ਼ਿਤ ਇਸ ਵਰਗ ਵੰਡ ਬਾਰੇ ਲਿਖਦੇ ਹਨ ਕਿ "ਪਹਿਲੇ ਵਰਗ ਵਿਚ ਹਿੰਦੂ ਰਾਜੇ ਅਤੇ ਅਮੀਰ ਵਜ਼ੀਰ ਆ ਜਾਂਦੇ ਹਨ ਜੋ ਹਾਕਮਾਂ ਦੀ ਤਰ੍ਹਾਂ ਵਿਲਾਸਤਾ ਭਰਿਆ ਜੀਵਨ ਬਿਤਾਉਂਦੇ ਸਨ । ਦੂਜਾ ਵਰਗ ਰਾਜ ਸੱਤਾ ਅਤੇ ਉੱਚ ਜਾਤੀ ਦੇ ਸਤਾਏ ਹੋਏ ਲੋਕਾਂ ਦਾ ਸੀ। ਤੀਜੇ ਵਰਗ ਵਿੱਚ ਚਿੰਤਕ ਸਨ ਜਿਨ੍ਹਾਂ ਨੇ ਸਮਾਜਿਕ ਸਮਾਨਤਾ ਲਈ ਸੰਘਰਸ਼ ਕੀਤਾ [1]।" ਇਉਂ ਇਸ ਸਮੇਂ ਸਮਾਜ ਬਿਲਕੁਲ ਜ਼ਰਜਰਾ ਹੋ ਚੁੱਕਾ ਸੀ । ਸਮਾਜਿਕ ਦਰਜਾਬੰਦੀ ਨੇ ਨਿਮਨ ਵਰਗ ਦੇ ਲੋਕਾਂ ਨੂੰ ਮਾਨਸਿਕ ਤੌਰ ਤੇ ਹੀਣੇ ਅਤੇ ਅਪੰਗ ਬਣਾ ਦਿੱਤਾ ਸੀ।

ਇਸ ਸਮੇਂ ਮੁਸਲਮਾਨ ਸਮਾਜ ਵਿਚ ਭਾਵੇਂ ਜਾਤੀ ਪ੍ਰਥਾ ਦਾ ਝਗੜਾ ਨਹੀਂ ਸੀ । ਆਰਥਿਕ ਤੌਰ ਤੇ ਉੱਚ ਨੀਚ ਦਾ ਭੇਦ ਭਾਵ ਜ਼ਰੂਰ ਕਾਇਮ ਸੀ । "ਮੁਸਲਮਾਨਾਂ ਵਿਚ ਸਭ ਤੋਂ ਉੱਚੀਆਂ, ਸ਼੍ਰੇਣੀਆਂ ਵਿਚ ਸੱਯਦ, ਜੋ ਹਜ਼ਰਤ ਮੁਹੰਮਦ ਦੀ ਧੀ 'ਬੀਬੀ ਫਾਤਮਾ' ਦੀ ਸੰਤਾਨ ਮੰਨੇ ਜਾਂਦੇ ਹਨ, ਤੁਰਕ, ਅਰਬ ਅਤੇ ਅਫ਼ਗਾਨ ਆਦਿ ਗਿਣੇ ਜਾਂਦੇ ਹਨ [2]।" ਹਿੰਦੂਆਂ ਤੋਂ ਬਣੇ ਮੁਸਲਮਾਨਾਂ ਨੂੰ ਨੀਵੇਂ ਸਮਝ ਕੇ ਨਫ਼ਰਤ ਕੀਤੀ ਜਾਂਦੀ ਸੀ [3]। ਮੁਸਲਮਾਨ ਸਮਾਜ ਵਿਲਾਸਕਾਰੀ ਰੁਚੀਆਂ ਦਾ ਸ਼ਿਕਾਰ ਸੀ, ਬਹੁ-ਪਤਨੀ, ਵੇਸ਼ਵਾ-ਬਿਰਤੀ ਅਤੇ ਨਾਚ ਗਾਣਾ, ਰਾਜੇ, ਅਮੀਰਾਂ, ਵਜ਼ੀਰਾਂ ਤੇ ਧਨਾਢ ਮੁਸਲਮਾਨਾਂ ਦੇ ਵਿਲਾਸ ਸਾਧਨ ਸਨ [4]। ਇਸਤ੍ਰੀ ਦੀ ਦਸ਼ਾ ਵੀ ਭੈੜੀ ਸੀ । ਬਹੁ-ਪਤਨੀ ਰਿਵਾਜ ਸੀ ਇਸਤ੍ਰੀ ਜੀਵਨ ਭਰ ਪੁਰਸ਼ ਦੀ ਅਧੀਨਤਾਂ ਤੇ ਪ੍ਰਤਿਪਾਲਣਾ ਵਿਚ ਰਹਿੰਦੀ ਸੀ । ਸਤੀ ਦੀ ਭੈੜੀ ਰਸਮ ਪ੍ਰਚਲਿਤ ਸੀ [5]। ਜੂਆ, ਭਾਰਤ ਵਿਚ ਮੁੱਢ ਕਦੀਮ ਤੋਂ ਪ੍ਰਚਲਿਤ ਹੈ ਜੋ ਦੋਵਾਂ ਹਿੰਦੂ ਅਤੇ ਮੁਸਲਮਾਨ ਜਾਤੀਆਂ ਲਈ ਮਨ ਪ੍ਰਚਾਵਾ ਸੀ [6]।

ਗੁਰੂ ਰਵਿਦਾਸ ਬਾਣੀ ਵਿਚ ਉਸ ਸਮੇਂ ਦੇ ਸਮਾਜ ਬਾਰੇ ਭਰਪੂਰ ਹਵਾਲੇ ਮਿਲਦੇ ਹਨ ।

---

1. ਦੀਕਸ਼ਿਤ, ਤਿਲੋਕੀ ਨਾਰਾਯਣ (ਡਾ.) ਹਿੰਦੀ ਸੰਤ ਸਾਹਿਤਯ, 1963, ਪੰਨਾ 15.
2. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ : ਜਿਲਦ ਤੀਜੀ, 1968, ਪੰਨਾ 303.
3. -ਉਹੀ- ਪੰਨਾ 304.
4. -ਉਹੀ- ਪੰਨਾ 298.
5. -ਉਹੀ- ਪੰਨਾ 290 ਤੋਂ 293.
6. -ਉਹੀ- ਪੰਨਾ 298.

ਸਮਾਜਿਕ ਵੰਡ[1] ਵਿਲਾਸ਼ਕਾਰੀ ਰੁਚੀਆਂ[2] ਅਤੇ ਨੀਵੀਆਂ ਜਾਤਾਂ ਦਾ ਸ਼ੋਸ਼ਣ[3] ਆਦਿ ਸਬੰਧੀ ਸੰਕੇਤ ਕਰਦਿਆਂ ਆਪਨੇ ਮਾਨਵੀ ਸਮਾਨਤਾ ਅਤੇ ਸਾਂਝੀਵਾਲਤਾ ਸਥਾਪਿਤ ਕਰਨ ਲਈ ਸਤਿਸੰਗ[4] ਦਾ ਉਪਦੇਸ਼ ਦਿੱਤਾ । ਬਾਣੀ ਵਿਚ ਆਪਣੀ ਜਾਤ ਅਤੇ ਕਿੱਤੇ ਦਾ ਵਰਣਨ ਕਰਨ ਦਾ ਮੰਤਵ ਨੀਵੀਆਂ ਜਾਤਾਂ ਨੂੰ ਮਾਨਸਿਕ ਤੌਰ ਤੇ ਬਲ ਪ੍ਰਦਾਨ ਕਰਨਾ ਹੀ ਪ੍ਰਤੀਤ ਹੁੰਦਾ ਹੈ । ਆਪ ਨੇ ਪ੍ਰਭੂ ਭਗਤੀ ਸੰਗ ਅਮਰ-ਪਦ ਪ੍ਰਾਪਤ ਕਰਨ ਵਾਲੇ ਬਾਲਮੀਕ ਦੀ ਮਿਸ਼ਾਲ ਜਨਤਾ ਸਾਹਮਣੇ ਰੱਖੀ । ਸੰਸਾਰੀ ਮਾਇਆ ਦਾ ਸਰੂਪ ਸਪੱਸ਼ਟ ਕੀਤਾ ਅਤੇ ਮੋਖਸ਼ ਦੀ ਪ੍ਰਾਪਤੀ ਦਾ ਇਕੋ ਇਕ ਸਾਧਨ ਪ੍ਰਭੂ ਦੀ ਪ੍ਰੇਮਾ ਭਗਤੀ ਨੂੰ ਦੱਸਿਆ । ਆਪ ਦੀ ਭਗਤੀ ਰਸ ਵਿਚ ਗੜੁੰਦ ਬਾਣੀ ਉਸ ਸਮੇਂ ਦੇ ਅਤੇ ਅਜੋਕੇ ਸਮਾਜ ਨੂੰ ਵੀ ਦਿਸ਼ਾ ਪ੍ਰਦਾਨ ਕਰ ਰਹੀ ਹੈ ।

## 1. 4. ਆਰਥਿਕ ਪਰਿਸਥਿਤੀਆਂ

ਮੱਧਕਾਲੀਨ ਰਾਜਨੀਤਕ ਧਾਰਮਿਕ ਅਤੇ ਸਮਾਜਿਕ ਹਾਲਤਾਂ ਦਾ ਅਧਿਐਨ ਕਰਦੇ ਹੋਏ ਅਸੀਂ ਸਪਸ਼ਟ ਕਰ ਚੁੱਕੇ ਹਾਂ ਕਿ ਭਾਰਤ ਵਿਚ ਸਦਾ ਹੀ ਰਾਜਨੀਤਕ ਅਸਥਿਰਤਾ ਰਹੀ । ਧਰਮ ਉੱਤੇ ਇਕ ਵਰਣ ਵਿਸ਼ੇਸ਼ ਦੇ ਭਾਰੂ ਰਹਿਣ ਕਾਰਨ ਸਮਾਜਿਕ ਅਸਮਾਨਤਾ ਬਣੀ ਰਹੀ ਜਿਸ ਨਾਲ ਸਮਾਜ ਵਿਚ ਸਾਂਝੀਵਾਲਤਾ ਲਗਭਗ ਖਤਮ ਹੀ ਹੋ ਗਈ ਸੀ ਅਜਿਹੀ ਸਥਿਤੀ ਵਿਚ ਇਥੋਂ ਦਾ ਅਰਥਚਾਰਾ ਕਿਹੋ ਜਿਹਾ ਹੋਵੇਗਾ ਅੰਦਾਜ਼ਾ ਲਗਾਉਣਾ ਸਹਿਜ ਹੈ ।

ਦੇਸ਼ ਦੀ ਖੁਸ਼ਹਾਲੀ ਦਾ ਮੁੱਖ ਧੁਰਾ ਉਥੋਂ ਦੀ ਮਿਹਨਤਕਸ਼ ਜਮਾਤ ਹੁੰਦੀ ਹੈ । ਕਿਸੇ ਵੀ ਦੇਸ਼ ਦੀ ਚੰਗੀ ਅਰਥ ਵਿਵਸਥਾ, ਉੱਥੋਂ ਦੇ ਸਾਧਨਾ ਉੱਤੇ ਨਿਰਭਰ ਕਰਦੀ ਹੈ । ਭਾਰਤ ਇਕ ਖੇਤੀ ਪ੍ਰਧਾਨ ਦੇਸ਼ ਹੈ । ਮੁੱਢ ਕਦੀਮ ਤੋਂ ਹੀ ਇਥੋਂ ਦੇ ਲੋਕਾਂ ਦੀ ਮੁੱਖ ਉਪਜੀਵਕਾ ਖੇਤੀ ਦਾ ਧੰਦਾ ਹੈ ਜਿਸ ਨੂੰ ਇਥੋਂ ਦੇ ਲੋਕ ਜੀਅ-ਜਾਨ ਨਾਲ ਕਰਦੇ ਆਏ ਹਨ । ਇਸ ਸਦਕਾ ਇਥੇ ਸਦਾ ਹੀ ਖੁਸ਼ਹਾਲੀ ਖੇਡਦੀ ਰਹੀ ਹੈ । ਇਹ ਹੀ ਕਾਰਨ ਸੀ ਬਦੇਸ਼ੀ ਹਮਲਾਵਾਰ ਭਾਰਤ ਉੱਤੇ ਵਾਰ ਵਾਰ ਹਮਲੇ ਕਰਦੇ ਰਹੇ ਜਿਨ੍ਹਾਂ ਨੇ ਭਾਰਤ ਦੀ ਖੁਸ਼ਹਾਲੀ ਨੂੰ ਮੰਦਹਾਲੀ ਵਿਚ ਬਦਲ ਦਿੱਤਾ । ਈਸ਼ਵਰੀ ਪ੍ਰਸਾਦ ਅਨੁਸਾਰ "ਤੇਰ੍ਹਵੀ ਸਦੀ

---

1. ਬ੍ਰਹਮਨ ਬੈਸ ਸੂਦ ਅਰੁ ਖ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ।।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਿਲਾਬਲ - ਪੰਨਾ 858.

2. ਊਚੇ ਮੰਦਰ ਸੁੰਦਰ ਨਾਰੀ ।। ਰਾਮ ਨਾਮ ਬਿਨ ਬਾਜੀ ਹਾਰੀ ।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੋਰਠਿ - ਪੰਨਾ 659.

3. ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ । ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ।

   ਸ੍ਰੀ ਗੁਰੂ ਗ੍ਰੰਥ ਸਾਹਿਬ, - ਰਾਗੁ ਬਿਲਾਵਲ - ਪੰਨਾ 858.

4. ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ।।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਆਸਾ - ਪੰਨਾ 486.

ਤੱਕ ਭਾਰਤ ਪੂਰਨ ਤੌਰ ਤੇ ਖੁਸ਼ਹਾਲ ਰਿਹਾ ਪਰੰਤੂ ਚੌਧਵੀਂ ਸਦੀ ਦੇ ਅੰਤ ਤੱਕ ਇਹ ਖੁਸ਼ਹਾਲੀ ਘਟਣ ਲੱਗੀ । ਦੇਸ਼ ਦੇ ਟੁਕੜੇ ਹੋਣੇ ਸ਼ੁਰੂ ਹੋ ਗਏ । ਤੈਮੂਰ ਵਲੋਂ 1398 ਈ. ਵਿਚ ਕੀਤੇ ਹਮਲੇ ਨਾਲ ਤਾਂ ਇਥੋਂ ਦੇ ਵਪਾਰ ਤੇ ਖੇਤੀਬਾੜੀ ਨੂੰ ਬਹੁਤ ਢਾਅ ਲੱਗੀ [1]।"

ਮੱਧ ਯੁਗ ਵਿਚ ਸਾਮੰਤਸ਼ਾਹੀ ਦਾ ਬੋਲਬਾਲਾ ਸੀ । ਭੂਮੀ ਉੱਤੇ ਸਾਮੰਤ ਕਾਬਜ਼ ਸਨ । ਉਹ ਪਿੰਡਾਂ ਵਿਚ ਵਸਦੇ ਕਿਸਾਨਾ ਤੋਂ ਮੁਜ਼ਾਰਿਆਂ ਦੇ ਤੌਰ ਤੇ ਖੇਤੀ ਕਰਵਾਉਂਦੇ ਸਨ । ਫਸਲ ਆਉਣ ਤੇ ਖੇਤਾਂ ਵਿਚ ਪਏ ਬੋਹਲਾਂ ਤੋਂ ਮਨ ਮਰਜ਼ੀ ਨਾਲ ਅੰਨ ਲੈ ਜਾਂਦੇ ਸਨ, ਕਿਉਂਕਿ ਆਪਣੇ ਇਲਾਕੇ ਵਿਚ ਤਾਂ ਉਹ ਰਾਜਾ ਹੀ ਸਮਝੇ ਜਾਂਦੇ ਸਨ । ਇਸ ਸਥਿਤੀ ਵਿਚ ਕਿਸਾਨ ਪਾਸ ਅਨਾਜ ਬਿਲਕੁਲ ਨਹੀਂ ਬਚਦਾ ਸੀ ਜਿਸ ਕਾਰਨ ਉਹ ਆਰਥਿਕ ਮੰਦਹਾਲੀ ਦਾ ਸ਼ਿਕਾਰ ਹੁੰਦਾ ਗਿਆ । ਮੁਸਲਮਾਨ ਰਾਜ ਦੀ ਸਥਾਪਨਾ ਹੋ ਜਾਣ ਨਾਲ ਮੁਸਲਮਾਨ ਸਾਮੰਤਸ਼ਾਹੀ ਵੀ ਸ਼ੁਰੂ ਹੋ ਗਈ ਸੀ । ਮੁਸਲਮਾਨ ਸਾਮੰਤ ਹਿੰਦੂ ਵਰਗ ਦੇ ਕਿਸਾਨ ਅਤੇ ਮਜ਼ਦੂਰਾਂ ਦੀ ਲੁੱਟ ਕਰਦੇ ਸਨ । ਸਟੇਨਲੇ ਲੇਨਪੁਲ ਇਸ ਬਾਰੇ ਲਿਖਦਾ ਹੈ ਕਿ "ਕਿਸਾਨਾਂ ਨੂੰ ਜ਼ਮੀਨ ਦੀ ਉੱਪਜ ਦਾ ਅੱਧਾ ਹਿੱਸਾ ਕਰਾਂ ਵਜੋਂ ਦੇਣਾ ਪੈਂਦਾ ਸੀ ਇਸ ਤੋਂ ਇਲਾਵਾ ਉਹ ਚਰਾਂਦ ਕਰ ਵੀ ਦਿੰਦੇ ਸਨ ਜਿਹੜਾ ਬਹੁਤ ਨਿਰਾਦਰੀ ਨਾਲ ਉਗਾਰਾਹਿਆ ਜਾਂਦਾ ਸੀ [2]।" ਜਨਤਾ ਤੋਂ ਕਈ ਤਰ੍ਹਾਂ ਦੇ ਕਰ ਉਗਰਾਹੇ ਜਾਂਦੇ ਸਨ । ਜਜ਼ੀਆ ਨਾਂ ਦਾ ਕਰ ਵੀ ਕਿਸਾਨ ਦਿੰਦੇ ਸਨ। ਫੌਜਾ ਸਿੰਘ ਦਾ ਖਿਆਨ ਹੈ ਕਿ ਅਲਾ-ਉਦ-ਦੀਨ ਨੇ ਚਰਾਂਦ ਕਰ ਲਾਇਆ ਤਾਂ ਕਿਸਾਨਾਂ ਤੇ ਵੱਡਾ ਬੋਝ ਪਿਆ । ਕਿਸਾਨ ਜਜ਼ੀਆ ਵੀ ਦਿੰਦਾ ਸੀ ਜੋ ਕਿ ਫਿਰੋਜ਼ ਸ਼ਾਹ ਦੁਆਰਾ ਪਹਿਲਾਂ ਸਿਰਫ ਬ੍ਰਾਹਮਣਾ ਉੱਤੇ ਲਾਇਆ ਗਿਆ ਸੀ। ਅੰਤ ਇਸ ਕਰ ਦਾ ਨਿਸ਼ਚਿਤ ਹਿੱਸਾ ਹਿੰਦੂਆਂ ਦੀਆਂ ਦੂਜੀਆਂ ਸ਼੍ਰੇਣੀਆਂ ਤੋਂ ਵਸੂਲਣਾ ਸ਼ੁਰੂ ਹੋ ਗਿਆ ਇੰਵ ਕਿਸਾਨਾਂ ਦਾ ਭਾਰ ਦੂਸਰੇ ਹਿੰਦੂਆ ਨਾਲੋਂ ਵਧ ਗਿਆ [3]।"

ਪਿੰਡਾਂ ਵਿਚ ਵਸਦੀਆਂ ਨੀਵੀਆਂ ਜਾਤੀਆਂ ਦੇ ਲੋਕ ਜਿਵੇਂ ਚਮਾਰ, ਘੁਮਿਆਰ, ਸੁਨਿਆਰ, ਲੁਹਾਰ, ਤਰਖਾਣ, ਨਾਈ, ਝੀਵਰ, ਛੀਂਬੇ ਆਦਿ ਖੇਤੀ ਕਰਨ ਲਈ ਸਮੇਂ ਸਮੇਂ ਕਿਸਾਨ ਦੀ ਮੱਦਦ ਕਰਦੇ ਸਨ ਪਰੰਤੂ ਇਸ ਬਦਲੇ ਉਨ੍ਹਾਂ ਨੂੰ ਨਾ ਮਾਤਰ ਅਨਾਜ ਪ੍ਰਾਪਤ ਹੁੰਦਾ, ਜਿਸ ਨਾਲ ਉਨ੍ਹਾਂ ਦਾ ਗੁਜ਼ਾਰਾ ਮੁਸ਼ਕਿਲ ਨਾਲ ਚਲਦਾ ਸੀ । ਜ਼ਿਆਦਾਤਰ ਇਨ੍ਹਾਂ ਲੋਕਾਂ ਤੋਂ ਬੇਗਾਰ ਦੇ ਰੂਪ ਵਿਚ ਹੀ ਕੰਮ ਲਿਆ ਜਾਂਦਾ ਸੀ ।

ਖੇਤੀ ਤੋਂ ਇਲਾਵਾ ਆਮ ਲੋਕਾਂ ਦੇ ਸਾਧਨ ਵਪਾਰ ਅਤੇ ਲਘੂ ਉਦਯੋਗ ਸਨ । ਪਰਸ਼ੂ ਰਾਮ ਚਤੁਰਵੇਦੀ ਅਨੁਸਾਰ "ਵਪਾਰ ਦੀ ਦ੍ਰਿਸ਼ਟੀ ਤੋਂ ਇਹ ਕਾਲ ਸਵਰਨ ਯੁਗ ਕਿਹਾ ਜਾ ਸਕਦਾ ਹੈ [4]।" ਫੌਜਾ ਸਿੰਘ ਅਨੁਸਾਰ "ਵਪਾਰ, ਉਦਯੋਗ ਖੇਤੀਬਾੜੀ ਅਤੇ ਦੂਜੇ ਆਰਥਿਕ ਸਾਧਨਾ ਨੂੰ ਨਿੱਤ ਦੀ

---

1. ਈਸ਼ਵਰੀ ਪ੍ਰਸਾਦ (ਡਾ.) ਹਿਸਟਰੀ ਆਫ ਮੈਡਿਵੀਅਲ ਇੰਡੀਆ, 1940, ਪਨਾ 536.
2. ਲੇਨਪੁਲ ਸਟੇਨਲੇ, ਮਿਡੀਵਲ ਇੰਡੀਆ ਅੰਡਰ ਮਹੰਮਦਨ ਰੂਲ, ਪੰਨਾ 345,
3. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ: ਜਿਲਦ ਤੀਜੀ, 1968, ਪੰਨਾ 324
4. ਚਤੁਰਵੇਦੀ, ਪਰਸ਼ੂ ਰਾਮ (ਆਚਾਰਯ) ਸੰਤ ਸਾਹਿਤਯ ਕੇ ਪ੍ਰੇਰਨਾ ਸ੍ਰੋਤ, 1975, ਪੰਨਾ 17.

ਗੜਬੜ ਨੇ ਚੋਖੀ ਸੱਟ ਮਾਰੀ ਸੀ । ਸੜਕਾਂ ਅਸੁਰੱਖਿਅਤ ਸਨ । ਉਨ੍ਹਾਂ ਤੇ ਅਕਸਰ ਡਾਕੂ ਫਿਰਦੇ ਰਹਿੰਦੇ ਸਨ । ਵਪਾਰੀਆਂ ਦੇ ਕਾਫਲੇ ਸ਼ਾਹੀ ਸੈਨਿਕ ਜੱਥਿਆਂ ਦੀ ਸਹਾਇਤਾ ਨਾਲ ਇਕ ਥਾਂ ਤੋਂ ਦੂਜੀ ਥਾਂ ਜਾ ਸਕਦੇ ਸਨ [1]।" ਪਰੰਤੂ ਵਣਜ ਵਪਾਰ ਉੱਤੇ ਹਿੰਦੂਆਂ ਵਿਚੋਂ ਖਤਰੀ, ਬਾਣੀਏ, ਸੂਦ, ਮਹਾਜਨ, ਭਾਈਏ, ਭਾਬੜੇ ਤੇ ਅਰੋੜੇ ਅਤੇ ਮੁਸਲਮਾਨਾਂ ਵਿਚੋਂ ਬਹੋਰੇ ਤੇ ਖੋਜੇ ਆਪਣਾ ਅਧਿਕਾਰ ਜਮਾਈ ਬੈਠੇ ਸਨ [2]। ਇਸ ਲਈ ਵਪਾਰੀ ਸ਼੍ਰੇਣੀ ਧਨੀ ਹੋਈ ਜਾ ਰਹੀ ਸੀ ਅਤੇ ਆਮ ਲੋਕ ਦਿਨੋ ਦਿਨ ਗਰੀਬ ਹੁੰਦੇ ਜਾ ਰਹੇ ਸਨ ਜਿਸ ਨਾਲ ਸਮਾਜਿਕ ਪਾੜਾ ਵਧਦਾ ਜਾ ਰਿਹਾ ਸੀ।

ਘਰਾਂ ਵਿਚ ਘਰੇਲੂ ਕਿੱਤੇ ਵੀ ਚਲਦੇ ਸਨ ਜਿਨ੍ਹਾਂ ਵਿਚ ਕਪੜੇ ਬੁਣਨਾ, ਕਪੜੇ ਰੰਗਣਾ, ਕਪੜੇ ਸੀਉਣਾ, ਚਮੜਾ ਕੱਟਣਾ, ਚਮੜਾ ਰੰਗਣਾ, ਜੁੱਤੀ ਬਣਾਉਣੀ, ਖੇਤੀ ਦੇ ਸੰਦ, ਹਲ-ਫਾਲੇ ਤਿਆਰ ਕਰਨਾ ਅਤੇ ਬਰਤਨ ਤਿਆਰ ਕਰਨੇ ਆਦਿ ਸ਼ਾਮਲ ਹਨ। ਇਨ੍ਹਾਂ ਘਰੇਲੂ ਕਿੱਤਿਆਂ ਨਾਲ ਇਸ ਯੁੱਗ ਦੇ ਸੰਤ ਕਵੀ ਜੁੜੇ ਰਹੇ ਹਨ । ਜਿਵੇਂ ਸੰਤ ਨਾਮਦੇਵ ਜੀ ਕੱਪੜੇ ਸਿਊਣ ਦਾ ਕੰਮ ਕਰਦੇ ਸਨ [3]। ਕਬੀਰ ਜੀ ਕੱਪੜੇ ਬੁਣਨ ਦਾ[4] ਅਤੇ ਰਵਿਦਾਸ ਜੀ ਚਮੜੇ ਸਬੰਧੀ ਕਈ ਪ੍ਰਕਾਰ ਦੇ ਕੰਮ ਕਰਦੇ ਸਨ [5]। ਹਰ ਸੰਤ ਕਵੀ ਦੀ ਬਾਣੀ ਵਿਚੋਂ ਆਪੋ ਆਪਣੀ ਜਾਤੀ ਦਾ ਕਿੱਤਾ ਕਰਦੇ ਹੋਣ ਦੇ ਸੰਕੇਤ ਮਿਲਦੇ ਹਨ।

ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਵੀ ਵਪਾਰ ਆਦਿ ਸਬੰਧੀ ਭਾਵ-ਭਿੰਨੇ ਸੰਕੇਤ ਮੌਜੂਦ ਹਨ। ਸਮਾਜ ਵਿਚ ਆਰਥਿਕ ਅਸਮਾਨਤਾ ਦੇ ਪ੍ਰਭਾਵ ਵਿਚੋਂ ਪੈਦਾ ਹੋਈ ਸਥਿਤੀ ਦਾ ਦ੍ਰਿਸ਼ ਵਰਨਣ ਵੀ ਆਪ ਦੀ ਬਾਣੀ ਵਿਚ ਹੋਇਆ ਮਿਲਦਾ ਹੈ । ਆਪ ਲਿਖਦੇ ਹਨ ਕਿ ਧਨੀ ਸ਼੍ਰੇਣੀ ਗਰੀਬੀ ਵਿਚ ਰਹਿ ਰਹੇ ਲੋਕਾਂ ਦੀ ਹਾਲਤ ਉੱਤੇ ਹਸਦੀ ਸੀ ਪਰੰਤੂ ਆਪ ਅਜਿਹੀ ਸਥਿਤੀ ਤੋਂ ਛੁਟਕਾਰਾ ਪਾਉਣ ਲਈ ਨਿਤਾਣਿਆਂ ਦਾ ਇਕੋ ਇਕ ਤਾਣ ਪ੍ਰਭੂ ਦੀ ਭਗਤੀ ਨੂੰ ਦੱਸਦੇ ਹਨ । ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ

---

1. ਫੌਜਾ ਸਿੰਘ (ਡਾ.) ਪੰਜਾਬ ਦਾ ਇਤਿਹਾਸ (1000-1526 ਈ.) ਸੰ: ਜਿਲਦ ਤੀਜੀ, 1968, ਪੰ. 112.
2. -ਉਹੀ- ਪੰਨਾ 214.
3. ਮਨ ਮੇਰੋ ਗਜੁ ਜਿਹਬਾ ਮੇਰੀ ਕਾਤੀ । । ਮਪਿ ਮਪਿ ਕਾਟਉ ਜਮ ਕੀ ਫਾਸੀ । ।

   ਕਹਾ ਕਰਉ ਜਾਤੀ, ਕਹਾ ਕਰਉ ਪਾਤੀ । । ਰਾਮ ਕੋ ਨਾਮੁ ਜਪਉ ਦਿਨ ਰਾਤੀ । ।

   ਸਾਹਿਬ ਸਿੰਘ (ਪ੍ਰੋ.) ਭਗਤ ਬਾਣੀ ਸਟੀਕ, ਹਿੱਸਾ ਤੀਜਾ (ਟੀਕਾਕਾਰ) ਤੀਜੀ ਵਾਰ, 1980, ਪੰਨਾ 76.
4. ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ । । ਹਰਿ ਕਾ ਨਾਮੁ ਲਿਖਿ ਲੀਓ ਸਰੀਰ ।

   ਸਾਹਿਬ ਸਿੰਘ (ਪ੍ਰੋ.) ਭਗਤ ਬਾਣੀ ਸਟੀਕ, ਹਿੱਸਾ ਪੰਜਵਾਂ, ਤੀਜੀ ਵਾਰ, 1981, ਪੰਨਾ 103.
5. ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਨਾਰਸੀ ਆਸ ਪਾਸਾ । ।

   ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਮਲਾਰ - ਪੰਨਾ 1293.

ਤਾਂ 'ਅਸ਼ਟ ਦਸਾ ਸਿਧਿ' ਹੋ ਜਾਂਦੀਆਂ ਹਨ [1] । ਇਨਸਾਨ ਦੁੱਖ ਦਲਿਦਰ ਵਿਚੋਂ ਨਿਕਲ ਕੇ ਅਕਾਲ ਪੁਰਖ ਦੀਆਂ ਬਰਕਤਾਂ ਦਾ ਭਾਗੀ ਬਣ ਜਾਂਦਾ ਹੈ ਕਿਉਂਕਿ ਨੀਵਿਆਂ ਨੂੰ ਉੱਚਾ ਸਥਾਨ ਦੇ ਕੇ ਨਿਵਾਜਣ ਵਾਲਾ ਸ੍ਵ-ਸਮਰੱਥ ਗੋਬਿੰਦ ਭੈ ਰਹਿਤ ਹੈ [2]। ਇਸ ਨਿਰਭੈ ਦੀ ਭਗਤੀ ਕਰਕੇ ਹੀ ਆਪ ਅਮਰ-ਪਦ ਨੂੰ ਪ੍ਰਾਪਤ ਹੋਏ । ਸੋ ਆਪ ਨੇ ਸੰਸਾਰੀ ਜੀਵਾਂ ਨੂੰ ਧਰਮ ਕਰਮ ਦੀ ਸੁੱਚੀ ਕਿਰਤ ਵਿਚ ਵਿਸ਼ਵਾਸ ਰੱਖਦਿਆਂ ਸਦਾ ਪ੍ਰਭੂ ਸੰਗ ਜੁੜੇ ਰਹਿਣ ਦਾ ਉਪਦੇਸ਼ ਦਿੱਤਾ ।

ਸਾਰ ਇਹ ਕਿ ਗੁਰੂ ਰਵਿਦਾਸ ਦੇ ਸਮੇਂ ਦੀਆਂ ਪਰਿਸਥਿਤੀਆਂ ਦਾ ਸਮੁੱਚਾ ਅਧਿਐਨ ਸਪਸ਼ਟ ਕਰਦਾ ਹੈ ਕਿ ਭਾਰਤ ਦਿਨੋ ਦਿਨ ਹਰ ਪੱਖ ਤੋਂ ਨਿਘਰਦਾ ਜਾ ਰਿਹਾ ਸੀ ਇਸ ਦੇ ਨਿਘਾਰ ਦਾ ਮੁੱਖ ਕਾਰਨ ਰਾਜਨੀਤਿਕ ਅਸਥਿਰਤਾ ਸੀ । ਹਿੰਦੂ ਧਰਮ, ਅਸਮਾਨਤਾ ਅਤੇ ਅਨੈਤਿਕਤਾ ਦੀ ਮੂਰਤ ਸੀ । ਇਸਲਾਮ ਧਰਮ ਦੇ ਪ੍ਰਚਾਰਕਾਂ ਦਾ ਸਮਾਜ ਪ੍ਰਤੀ ਰਵੱਈਆ ਹਮੇਸ਼ਾ ਹੀ ਜ਼ਾਲਮਾਨਾ ਰਿਹਾ । ਹਿੰਦੂ ਧਰਮ ਦੇ ਪਥ-ਪ੍ਰਦਰਸ਼ਕ ਜਾਤੀ ਸਰੇਸ਼ਠਤਾ ਦੇ ਭਰਮ ਵਿਚ ਅਤੇ ਮੁਸਲਮਾਨ ਧਰਮ ਦੇ ਧਾਰਮਿਕ ਆਗੂ ਰਾਜ ਸਤਾ ਦੇ ਨਸ਼ੇ ਵਿਚ ਬੇਰਹਿਮ, ਦੰਭੀ, ਪਾਖੰਡੀ, ਸਵਾਰਥੀ ਅਤੇ ਚਰਿਤ੍ਰਹੀਣ ਹੋ ਗਏ ਸਨ । ਬਹੁ-ਗਿਣਤੀ ਜਨ-ਸਾਧਾਰਨ ਉੱਚੀਆਂ ਜਾਤਾਂ ਦੇ ਸ਼ੋਸ਼ਣ ਦਾ ਸ਼ਿਕਾਰ ਸੀ । ਇਸ ਅਵਸਥਾ ਵਿਚ ਜਿਉਂਦੇ ਲੋਕਾਂ ਦਾ ਦਲਿਦਰੀ ਅਕਸ ਆਪ ਦੀ ਬਾਣੀ ਵਿਚੋਂ ਦ੍ਰਿਸ਼ਟਮਾਨ ਹੁੰਦਾ ਹੈ

ਆਪ ਦੀ ਬਾਣੀ ਵਿਚ ਸਹਿਜ ਰੂਪ ਵਿਚ ਅੰਕਿਤ ਰਾਜਨੀਤਿਕ, ਧਾਰਮਿਕ, ਸਮਾਜਿਕ ਅਤੇ ਆਰਥਿਕ ਬਿੰਬਾਵਲੀ ਇਹ ਸਪਸ਼ਟ ਕਰਦੀ ਹੈ ਕਿ ਆਪ ਉਸ ਸਮੇਂ ਦੀਆਂ ਪਰਿਸਥਿਤੀਆਂ ਤੋਂ ਭਲੀ ਭਾਂਤ ਸੁਚੇਤ ਸਨ ਜਿਸ ਸਦਕਾ ਆਪ ਇਕ ਧਾਰਮਿਕ ਮੁੱਖੀ ਦੇ ਤੌਰ ਤੇ ਸਮੁੱਚੇ ਸਮਾਜ ਨੂੰ ਅਗਵਾਈ ਦਿੰਦੇ ਹੋਏ ਜੀਵਨ ਭਰ ਵਰਗ ਰਹਿਤ ਸਮਾਜ ਦੀ ਸਥਾਪਨਾ ਲਈ ਸੰਘਰਸ਼ਸ਼ੀਲ ਰਹੇ।

## 1.5. ਸਾਹਿਤਕ ਪਰਿਸਥਿਤੀਆਂ

ਗੁਰੂ ਰਵਿਦਾਸ ਦੇ ਸਮੇਂ ਮੁਸਲਮਾਨ ਰਾਜ ਸਥਾਪਿਤ ਹੋ ਚੁੱਕਿਆ ਸੀ। ਰਾਜ ਭਾਸ਼ਾ ਫ਼ਾਰਸੀ ਬਣ ਗਈ ਸੀ । ਇਸ ਲਈ ਭਾਸ਼ਾ ਸਾਹਿਤ ਅਤੇ ਸਾਸਕ੍ਰਿਤਕ ਅਦਲ ਬਦਲ ਸਹਿਜ ਹੀ ਸੀ । ਹਿੰਦੂ ਆਚਾਰੀਆ ਸੰਸਕ੍ਰਿਤ ਨੂੰ ਹੀ ਸਾਹਿਤ ਵਿਚਾਰ ਦੀ ਇਕ ਮਾਤਰ ਭਾਸ਼ਾ ਮੰਨਦੇ ਸਨ । ਜਨ ਸਾਧਾਰਨ ਅਰਬੀ ਫ਼ਾਰਸੀ, ਅਤੇ ਸੰਸਕ੍ਰਿਤ, ਸਭਨਾਂ ਭਾਸ਼ਾਵਾਂ ਤੋਂ ਕੋਰਾ ਸੀ । ਇਸ ਸਮੇਂ ਰਾਜਨੀਤਕ ਅਸ਼ਾਂਤੀ ਫੈਲੀ ਹੋਈ ਹੋਣ ਕਾਰਨ ਸਾਹਿਤ ਰਚਨਾ ਸੀਮਤ ਮਾਤਰਾ ਵਿਚ ਹੋਈ । ਇਹ ਸਾਹਿਤ ਵੀ ਆਮ ਜਨ-ਸਾਧਾਰਨ ਦੀ ਪਹੁੰਚ ਤੋਂ ਦੂਰ ਰਿਹਾ । ਉਸ ਸਮੇਂ ਆਮ ਲੋਕਾਂ ਤੱਕ ਪਹੁੰਚ ਪਾਉਣ ਵਾਲੇ ਭਗਤੀ ਲਹਿਰ ਦੇ ਸੰਸਥਾਪਕ, ਭਗਤ ਕਵੀ ਹੀ ਸਨ ਜਿਨ੍ਹਾਂ ਵਿਚੋਂ ਨਾਮਦੇਵ, ਰਵਿਦਾਸ ਅਤੇ ਕਬੀਰ ਪ੍ਰਮੁੱਖ

---

1. ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ।। ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਿਲਾਵਲ - ਪੰਨਾ 858.

2. ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ।

   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਮਾਰੂ - ਪੰਨਾ 1106.

ਸਨ । ਵਿਦਵਾਨ ਕਥਨ ਕਰਦੇ ਹਨ ਕਿ ਹਿੰਦੂ ਧਰਮ ਅਤੇ ਸੰਸਕ੍ਰਿਤੀ ਦਾ ਨਿਸ਼ਾਨ ਹੀ ਮਿਟ ਜਾਂਦਾ ਜੇ ਉਸ ਵੇਲੇ ਇਸ ਦੀ ਰੱਖਿਆ ਲਈ ਭਗਤੀ ਲਹਿਰ ਨਾ ਉੱਠ ਖੜੀ ਹੁੰਦੀ [1]। ਅਜਿਹੀ ਬਲਸ਼ਾਲੀ ਲਹਿਰ, ਜਿਸਨੇ ਉਸ ਸਮੇਂ ਹਿੰਦੂ ਧਰਮ ਵਿਚ ਪ੍ਰਚਲਿਤ ਆਡੰਬਰਾਂ ਨੂੰ ਨਕਾਰਿਆ ਅਤੇ ਮੁਸਲਮਾਨ ਸੁਲਤਾਨਾ ਤੱਕ ਨੂੰ ਪ੍ਰਭੂ ਭਗਤੀ ਦੇ ਪ੍ਰਤਾਪ ਸੰਗ ਕਾਇਲ ਕੀਤਾ, ਦੇ ਪਿਛੋਕੜ ਉੱਤੇ ਇਕ ਝਾਤ ਮਾਰਨ ਉਪਰੰਤ ਗੁਰੂ ਰਵਿਦਾਸ ਦੀ ਭਗਤੀ ਸਾਧਨਾ ਬਾਰੇ ਵਿਚਾਰ ਕੀਤੀ ਜਾਵੇਗੀ ।

ਭਾਰਤ ਦਾ ਪ੍ਰਾਚੀਨ ਧਾਰਮਿਕ ਸਾਹਿਤ ਵੇਦ ਹਨ । 'ਵੇਦ' ਸੰਸਕ੍ਰਿਤ ਭਾਸ਼ਾ ਦੇ ਇਕ ਧਾਤੂ 'ਵਿਦ' ਤੋਂ ਨਿਕਲਿਆ ਹੈ, ਜਿਸਦਾ ਅਰਥ 'ਜਾਣਨਾ' ਹੈ । ਇਸ ਲਈ ਵੇਦ ਦਾ ਅਰਥ ਗਿਆਨ ਹੈ ਜੋ ਸਾਡੇ ਸਾਹਮਣੇ ਇਕ ਸਾਹਿਤ ਦੇ ਰੂਪ ਵਿਚ ਆਉਂਦਾ ਹੈ ।[2] "ਵੇਦਾਂ ਵਿਚ ਭਗਤੀ ਸ਼ਬਦ ਸਲੱਭ ਨਹੀਂ ਹੈ ਪਰੰਤੂ ਭਗਤੀ ਦੇ ਸਾਧਨਾ ਪੱਖ, ਪੂਜਾ, ਕੀਰਤਨ, ਨਾਮ ਆਦਿ ਦਾ ਵਿਵਰਣ ਮਿਲਦਾ ਹੈ [3]।" "ਵੇਦਾਂ ਵਿਚ ਬਹੁ-ਦੇਵਵਾਦ, ਕਰਮਕਾਂਡ, ਯੱਗ, ਹਵਨ, ਬਲੀ, ਦਾਨ, ਤੀਰਥ, ਜਾਦੂ, ਟੂਣੇ, ਮੰਤਰ ਜੰਤਰ ਆਦਿ ਦੇ ਵੇਰਵੇ ਦਰਜ ਹਨ [4]।"

ਉਪਨਿਸ਼ਦਾਂ ਵਿਚੋਂ ਸਵੇਤਾਸ਼ਵਰ ਉਪਨਿਸ਼ਦ ਵਿਚ ਪਾਰਬ੍ਰਹਮ ਅਤੇ ਇਸ ਦੀ ਰਚਨਾ ਬਾਰੇ ਵਿਭਿੰਨ ਵਿਚਾਰ ਮਿਲਦੇ ਹਨ ਜਿਵੇਂ "ਜੀਵਆਤਮਾ ਪਾਰਬ੍ਰਹਮ ਨਹੀਂ ਪਾਰਬ੍ਰਹਮ ਦੇ ਸਭ ਤੋਂ ਨੇੜੇ ਹੈ [5]।" ਉਪਨਿਸ਼ਦਾਂ ਵਿਚ ਬਹੁ-ਦੇਵਵਾਦ ਵਿਰੁਧ ਵਿਦਰੋਹ ਹੈ 'ਇਨ੍ਹਾਂ ਵਿਚ ਪ੍ਰਭੂ ਨੂੰ ਸਰਵ ਸਮਰੱਥ ਜੀਵ ਅਤੇ ਜਗਤ ਦਾ ਪਾਲਣਹਾਰਾ ਦੱਸਿਆ ਗਿਆ ਹੈ ।[6] ਚਾਰਵਾਕ ਮਤ ਬ੍ਰਾਹਮਣੀ ਕਰਮਕਾਂਡਾਂ ਨੂੰ ਨਕਾਰ ਕੇ ਉਪਨਿਸ਼ਦਾਂ ਦੀ ਸੁਰ ਵਿਚ ਸੁਰ ਮਿਲਾਉਣ ਵਾਲਾ ਹਿੰਦੂ ਧਰਮ ਦਾ ਵਿਰੋਧੀ ਪਹਿਲਾ ਅਨਈਸ਼ਵਰਵਾਦੀ ਮਤ ਸੀ ਜੋ ਵੇਦਾਂ ਨੂੰ ਪ੍ਰਮਾਣ ਨਹੀਂ ਮੰਨਦਾ [7]। ਮਹਾਂ-ਕਾਵਿ 'ਰਾਮਾਇਣ' ਸਦਾਚਾਰ, ਨੈਤਿਕ ਅਤੇ ਆਦਰਸ਼ ਸਮਾਜ ਦੇ ਨਿਰਮਾਣ ਲਈ ਪ੍ਰੇਰਨਾ ਦਿੰਦੀ ਹੋਈ ਹਿੰਦੂ ਧਰਮ ਦੀ ਸਮਾਜਿਕ ਬਣਤਰ ਦੇ ਵਿਰੋਧ ਵਿਚ ਆਪਣਾ ਸੁਰ ਉੱਚਾ ਕਰਦੀ ਹੈ ।[8]

'ਸ੍ਰੀ ਮਦ ਭਾਗਵਤ ਗੀਤਾ' ਵਿਚ ਭਗਤੀ ਨੂੰ ਸਾਧਨ ਦੇ ਰੂਪ ਵਿਚ ਪੇਸ਼ ਕਰਦਿਆਂ ਗਿਆਨ

---

1. ਕਸੇਲ, ਕ੍ਰਿਪਾਲ ਸਿੰਘ (ਪ੍ਰੋ.) ਪੰਜਾਬੀ ਸਾਹਿਤ ਦਾ ਇਤਿਹਾਸ (ਸੰ:) ਪਹਿਲਾ ਭਾਗ, ਦੂਜੀ ਛਾਪ, 1971, ਪੰਨਾ 423.
2. ਗੁਪਤਾ, ਸ਼ਾਂਤੀ ਨਾਥ (ਡਾ.) ਭਾਰਤੀ ਦਰਸ਼ਨ, 1974, ਪੰਨਾ 14.
3. ਦੇਵਿੰਦਰ ਸਿੰਘ (ਡਾ.) ਨਾਨਕ ਪ੍ਰਕਾਸ਼ ਪਤ੍ਰਿਕਾ (ਭਗਤੀ ਵਿਸ਼ੇਸ਼ ਅੰਕ) ਜੂਨ 1985, ਪੰਨਾ 45.
4. ਰਾਧਾ ਕ੍ਰਿਸ਼ਨਨ (ਡਾ.) ਭਾਰਤੀਯ ਦਰਸ਼ਨ (ਅਨੁ.) ਗੋਭਿਲ, ਨੰਦ ਕਿਸ਼ੋਰ, 1966, ਪੰਨਾ 101.
5. ਰਾਧਾ ਕ੍ਰਿਸ਼ਨਨ (ਡਾ.) ਭਾਰਤੀਯ ਦਰਸ਼ਨ (ਅਨੁ.) ਗੋਭਿਲ, ਨੰਦ ਕਿਸ਼ੋਰ, 1966, ਪੰਨਾ 187.
6. ਹੀ- ਪੰਨਾ 187.
7. ਗੁਪਤਾ, ਸ਼ਾਂਤੀ ਨਾਥ (ਡਾ.) ਭਾਰਤੀ ਦਰਸ਼ਨ, 1974, ਪੰਨਾ 50.
8. ਗੁਪਤਾ, ਧਰਮੇ ਦ੍ਰ ਕੁਮਾਰ (ਡਾ.) ਬਾਲਮੀਕੀ ਰਾਮਾਇਣ (ਸੰ.) ਭਾਗ ਪਹਿਲਾ, 1980, ਪੰਨਾ 42

ਮਾਰਗ, ਕਰਮ ਮਾਰਗ ਅਤੇ ਭਗਤੀ ਮਾਰਗ ਨੂੰ ਮੋਖਸ਼ ਪ੍ਰਾਪਤੀ ਦਾ ਸਾਧਨ ਦੱਸਿਆ ਗਿਆ ਹੈ [1]। ਸਿਮਰਤੀ ਸਾਹਿਤ ਹਿੰਦੂ ਧਰਮ ਦੀ ਪ੍ਰਮੁਖ ਸੰਪਰਦਾਇਕ ਰਚਨਾ ਹੈ ਜਿਸਨੇ ਰਾਜ ਅਤੇ ਸਮਾਜ ਨੂੰ ਧਰਮ ਦੀ ਤਲਵਾਰ ਹੇਠ ਸਿਰ ਝੁਕਾ ਕੇ ਚਲਣ ਦਾ ਵਿਧਾਨ ਘੜਿਆ । ਜਨਮ ਜਾਤ ਨੂੰ ਈਸ਼ਵਰ ਨਾਲ ਲਾਗੂ ਕੀਤਾ ਅਤੇ ਵਿਦਿਆ ਵਰਗੇ ਅਨਮੋਲ ਗਿਆਨ ਰਤਨ ਨੂੰ ਸਿਰਫ ਬ੍ਰਾਹਮਣਾਂ ਲਈ ਹੀ ਰਾਖਵਾਂ ਕਰ ਦਿੱਤਾ [2]।

'ਜੈਨ ਧਰਮ' ਪ੍ਰਕਿਰਤੀ ਦੀ ਵਿਰਾਸਤ, ਹਰ ਸ਼ੈ ਵਿਚ ਜੀਵ-ਆਤਮਾ ਦੇ ਦਰਸ਼ਨ ਕਰਦਾ ਹੈ। ਇਸ ਧਰਮ ਵਿਚ ਅਹਿੰਸਾ ਨੂੰ ਪਰਮ ਧਰਮ ਮੰਨਿਆ ਗਿਆ ਹੈ ।[3] ਇੰਵ ਹੀ 'ਬੁੱਧ ਧਰਮ' ਦੇ ਸੰਸਥਾਪਕ 'ਗੌਤਮ ਬੁੱਧ' ਨੇ "ਮਨੁੱਖ ਦੇ ਜੀਵਨ ਉਧਾਰ ਲਈ ਨੈਤਿਕਤਾ ਉੱਤੇ ਵਧੇਰੇ ਬਲ ਦਿੱਤਾ ਉਨ੍ਹਾਂ ਨੇ ਨੈਤਿਕਤਾ ਨੂੰ ਹੀ ਪਰਮ ਉਦੇਸ਼ ਦੀ ਪ੍ਰਾਪਤੀ ਦਾ ਸਾਧਨ ਦੱਸਿਆ [4]। ਬੁੱਧ ਮਤ ਦਾ ਅਸ਼ਟਾਂਗ ਮਾਰਗ ਵੀ ਅਹਿੰਸਾ, ਆਤਮ ਵਿਸ਼ਵਾਸ, ਸੰਜਮ, ਸਦਾਚਾਰ ਸ਼ਾਂਤੀ, ਸ਼ੁਭ ਕ੍ਰਮ, ਪਿਆਰ ਅਤੇ ਨੈਤਿਕਤਾ ਰਾਹੀਂ ਮਹਾਂ-ਨਿਰਵਾਣ ਦੀ ਪ੍ਰਾਪਤੀ ਉਤੇ ਜ਼ੋਰ ਦਿੰਦਾ ਹੈ ।"

ਇਸ ਤਰ੍ਹਾਂ ਉਪਨਿਸ਼ਦਾਂ, ਚਾਰਵਾਕ, ਸ੍ਰੀ ਮਦ-ਭਾਗਵਦ ਗੀਤਾ, ਜੈਨ ਅਤੇ ਬੁੱਧ ਮੱਤ ਨੇ ਹਿੰਦੂ ਧਰਮ ਵਿਚ ਪ੍ਰਚਲਿਤ ਕਰਮਕਾਂਡਾਂ ਨੂੰ ਨਕਾਰ ਕੇ ਸਮਾਜ ਵਿਚ ਸੱਚ, ਸਾਂਤੀ, ਅਹਿੰਸਾ, ਨੈਤਿਕਤਾ, ਏਕਤਾ ਅਤੇ ਭਾਈਚਾਰਕ ਸਾਂਝੀਵਾਲਤਾ ਨੂੰ ਹੀ ਪਰਮ ਧਰਮ ਵਜੋਂ ਸਥਾਪਿਤ ਕਰਨ ਦੇ ਪ੍ਰਯਤਨ ਕੀਤੇ।

### 15.1. ਭਗਤੀ ਦਾ ਸਰੂਪ

ਪ੍ਰਭੂ ਦੇ ਪਿਆਰੇ ਭਗਤ ਬ੍ਰਹਮ ਦੀ ਪ੍ਰਾਪਤੀ ਲਈ ਆਦਿ ਕਾਲ ਤੋਂ ਹੀ ਭਗਤੀ ਸਾਧਨਾ ਵਿਚ ਲੀਨ ਹਨ । ਭਗਤੀ ਸੰਸਕ੍ਰਿਤ ਦੇ 'ਭਜ' ਧਾਤੂ ਤੋਂ ਬਣਿਆ ਸ਼ਬਦ ਹੈ ਜਿਸਦੇ ਕੋਸ਼ਗਤ ਅਰਥ ਹਨ, 'ਵਿਭਾਗ, ਬਾਂਟ, ਤਕਸੀਮ, ਸੇਵਾ,ਉਪਾਸ਼ਨਾ, ਸ਼੍ਰਧਾ [5]।' ਵੱਖ ਵੱਖ ਭਾਰਤੀ ਆਚਾਰੀਆਂ ਨੇ ਭਗਤੀ ਦੀ ਪਰਿਭਾਸ਼ਾ ਕੀਤੀ ਹੈ । ਸਾਂਡਿਲਯ ਭਗਤੀ ਸੂਤ ਅਨੁਸਾਰ "ਭਗਤੀ ਪ੍ਰਭੂ ਲਈ ਉੱਚਤਮ ਪਿਆਰ ਹੈ ਜਾਂ ਈਸ਼ਵਰ ਵਿਚ ਅਨੁਰਕਤਿ ਹੋਣਾ ਹੀ ਭਗਤੀ ਹੈ [6]।" ਨਾਰਦ ਭਗਤੀ ਸੂਤ੍ਰ ਵਿਚ

---

1. ਗੁਪਤਾ, ਸ਼ਾਂਤੀ ਨਾਥ (ਡਾ.) ਭਾਰਤੀ ਦਰਸ਼ਨ, 1974, ਪੰਨਾ 85.
2. ਹਰਬੰਸ ਸਿੰਘ, ਜੋਸ਼ੀ ਐਲ.ਐਮ. (ਪ੍ਰੋ.) ਸੰਸਾਰ ਦੇ ਧਰਮ, ਭਾਗ ਪਹਿਲਾ (ਅਨੁ.) ਭਗਤ ਸਿੰਘ (ਡਾ.) ਪਹਿਲੀ-ਵਾਰ, 1980, ਪੰਨਾ 48
3. ਗੁਪਤਾ, ਸ਼ਾਂਤੀ ਨਾਥ (ਡਾ.) ਭਾਰਤੀ ਦਰਸ਼ਨ, 1947, ਪੰਨਾ 72.
4. -ਉਹੀ- ਪੰਨਾ 98.
5. ਨਾਭਾ,ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਚੌਥੀ ਛਾਪ, 1981, ਪੰਨਾ 902
6. ਸ਼ਰਮਾ, ਮੁੰਸ਼ੀ ਰਾਮ, ਭਕਿਤ ਕਾ ਵਿਕਾਸ, 1958, ਪੰਨਾ 302

"ਭਗਤੀ ਨੂੰ ਅੰਮ੍ਰਿਤ ਸਰੂਪਾ ਮੰਨਿਆ ਗਿਆ ਹੈ [1]।" ਸ੍ਰੀ ਮਦ-ਭਾਗਵਤ ਗੀਤਾ ਵਿਚ ਮੁਕਤੀ ਦਾ ਸਰਵ ਸਰੇਸ਼ਠ ਸਾਧਨ ਭਗਤੀ ਨੂੰ ਦੱਸਿਆ ਗਿਆ ਹੈ [2]।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਸਬੰਧੀ ਭਾਵਪੂਰਤ ਸੰਕਲਪ ਦ੍ਰਿੜ ਹੋਏ ਹਨ । ਭਗਤੀ ਲਈ ਭਗਤਿ, ਭਗਤ, ਭਗਤੁ ਅਤੇ ਭਗਤੇ ਆਦਿ ਸ਼ਬਦ ਪ੍ਰਯੋਗ ਹੋਏ ਹਨ । ਗੁਰੂ ਗ੍ਰੰਥ ਸਾਹਿਬ ਦੇ ਰਚੇਤਿਆਂ, ਭਗਤ ਜਨ ਅਤੇ ਗੁਰੂ ਸਾਹਿਬਾਨ ਨੇ ਪਾਰਬ੍ਰਹਮ ਸੰਗ ਆਪਣੇ ਮੋਹ, ਪ੍ਰੇਮ ਤੜਫ, ਬਿਹਬਲਤਾ, ਪਿਆਰੇ ਪ੍ਰਭੂ ਸੰਗ ਆਪਸੀ ਪ੍ਰੀਤ ਨੂੰ ਪ੍ਰੇਮ ਰਸ ਨਾਲ ਗੜੁੰਦ ਸ਼ਬਦਾਂ ਵਿਚ ਰੂਪਮਾਨ ਕੀਤਾ ਹੈ । ਇਸ ਵਿਸ਼ੇ ਬਾਰੇ ਗੁਰੂ ਰਵਿਦਾਸ (1377-1528 ਈ.) ਕਥਨ ਕਰਦੇ ਹਨ ਕਿ ਆਪਣੀ ਹਉਮੈ ਹੋਂਦ ਦਾ ਤਿਆਗ ਕਰਕੇ ਪ੍ਰਭੂ ਸੰਗ ਅਭੇਦ ਹੋ ਜਾਣਾ ਹੀ ਭਗਤੀ ਹੈ [3]। "ਗੁਰੂ ਨਾਨਕ ਦੇਵ (1469-1539 ਈ.) ਪਰਵਚਨ ਕਰਦੇ ਹਨ ਕਿ "ਪ੍ਰਭੂ ਦਾ ਸਿਮਰਨ ਹੀ ਭਗਤੀ ਹੈ ।"[4] ਭਗਤੀ ਆਚਾਰੀਆਂ, ਭਗਤ ਕਵੀਆਂ ਅਤੇ ਗੁਰੂ ਸਾਹਿਬਾਨ ਦੇ ਭਗਤੀ ਸਬੰਧੀ ਕੀਤੇ ਮਹਾਂ ਵਾਕ ਸਪਸ਼ਟ ਕਰਦੇ ਹਨ ਕਿ "ਭਗਤੀ ਦੀ ਦਾਤ ਪ੍ਰਭੂ ਪਿਆਰਿਆਂ ਲਈ, ਪ੍ਰਭੂ ਵਲੋਂ ਅਦੁੱਤੀ ਬਖ਼ਸ਼ਿਸ਼ ਹੈ। ਇਹ ਮਨ ਨਿਰਮਲ ਕਰਕੇ, ਭਰਮ ਭੇਦ ਤਿਆਗ ਕੇ, 'ਮੈਂ ਮੇਰੀ' ਦਿਲ ਵਿਚੋਂ ਕੱਢ ਕੇ ਪ੍ਰਭੂ ਦੀ ਸ਼ਰਨ ਵਿਚ ਆਪਾ ਮੇਟ ਕੇ, ਸਮਰਪਣ ਕਰਕੇ, ਪਰਮ ਜੋਤੀ ਸਰੂਪ ਦੇ ਨਾਮ ਦੀ ਸਿਫਤ ਸਾਲਾਹ ਕਰਦਿਆ, 'ਉਸਨੂੰ' ਹਿਰਦੇ ਵਿਚ ਸਮਾਉਣਾ ਹੀ ਸੱਚੀ ਭਗਤੀ ਹੈ ।"[5]

### 1.5.2. ਭਗਤੀ ਉਦੇ

ਭਗਤੀ ਨਿਰੋਲ ਭਾਰਤੀ ਵਿਚਾਰ ਮੰਨਿਆ ਜਾਂਦਾ ਹੈ । ਇਸ ਦਾ ਬੀਜ ਭਾਰਤੀ ਚਿੰਤਕਾਂ ਦੇ ਮਨਾਂ ਵਿਚ ਹੀ ਵਿਦਮਾਨ ਸੀ ਜੋ ਸਮੇਂ ਅਤੇ ਕਾਲ ਦੀਆਂ ਪਰਿਸਥਿਤੀਆਂ ਵਿਚ ਹੁੰਦੀ ਫੇਰ ਬਦਲ ਸੰਗ ਅਨੁਕੂਲ ਸਮਾਂ ਪਾ ਕੇ ਪੁੰਗਰ ਪਿਆ । ਇਸ ਦੇ ਪੁੰਗਰਨ ਲਈ ਖੁਰਾਕੀ ਤੱਤ ਪੁਰੋਹਿਤਵਾਦ ਦੀਆਂ ਸਮਾਜਿਕ ਅਤੇ ਧਾਰਮਿਕ ਦਮਨਕਾਰੀ ਨੀਤੀਆਂ ਨੇ ਪ੍ਰਦਾਨ ਕੀਤੇ । ਭਗਤੀ ਦੇ ਵਿਚਾਰ ਦੀ ਪਹਿਲੀ ਕਿਰਨ ਦੱਖਣ ਦੇਸ਼ ਵਿਚੋਂ ਉਜਵਲ ਹੋਈ । ਭਗਤੀ ਦਾ ਮੂਲ ਵਿਚਾਰ ਤਾਮਿਲ ਦੇਸ਼ ਦੇ ਬਾਰਾਂ ਆਲਵਰ ਭਗਤਾਂ ਦੀਆਂ ਕਵਿਤਾਵਾਂ (ਗੀਤਾਂ) ਵਿਚ ਮੌਜੂਦ ਹੈ । ਆਚਾਰੀਆ ਪਰਸ਼ੂ ਰਾਮ ਚਤੁਰਵੇਦੀ ਇਸ ਮੱਤ ਨੂੰ ਪ੍ਰਮਾਣਿਕ ਮੰਨਦੇ ਲਿਖਦੇ ਹਨ ਕਿ "ਭਗਤੀ ਦੱਖਣੀ ਭਾਰਤ ਵਿਚ ਅਗਰਸਰ ਹੋਈ

---

1. ਉਪਾਧਯਾਯ, ਨਗੇਂਦ੍ਰ ਨਾਥ (ਡਾ.) ਨਾਥ ਔਰ ਸੰਤ ਸਾਹਿਤਯ, 1965, ਪੰਨਾ 170.
2. ਸ਼ਰਮਾ, ਮੁੰਸ਼ੀ ਰਾਮ, ਭਕਿਤ ਕਾ ਵਿਕਾਸ, 1958, ਪੰਨਾ 302.
3. ਜਬ ਹਮ ਹੋਤੇ ਤਬ ਤੂੰ ਨਾਹੀ ਅਬ ਤੂ ਹੀ ਮੈ ਨਾਹੀ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੋਰਠਿ - ਪੰਨਾ 658
4. ਗਾਵੀਐ, ਸੁਣੀਐ ਮਨਿ ਰਖੀਐ ਭਾਉ ।। ਸ੍ਰੀ ਗੁਰੂ ਗ੍ਰੰਥ ਸਾਹਿਬ - ਜਪੁਜੀ ਪਾਉੜੀ - 5, ਪੰਨਾ 4.
5. ਕਰਿ ਬੰਦਿਗੀ ਛਾਡਿ ਮੈ ਮੇਰਾ ।।
   ਹਿਰਦੈ ਨਾਮੁ ਸਮਾਰਿ ਸਵੇਰਾ ।। ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗੁ ਸੂਹੀ ਪੰਨਾ 794.

ਜਿਸਦੇ ਪ੍ਰਤਿਪਾਦਕ ਤਾਮਿਲ ਪ੍ਰਾਂਤ ਦੇ ਨਿਵਾਸੀ ਸਿੱਧੇ ਸਾਧੇ ਭਗਤ ਲੋਕ 'ਆਲਵਾਰ' ਸਨ [1]। ਹਜ਼ਾਰੀ ਪ੍ਰਸਾਦ ਦਿਵਵੇਦੀ ਦਾ ਮੱਤ ਹੈ ਕਿ ਭਗਤੀ ਦ੍ਰਾਵੜ ਦੇਸ਼ ਵਿਚ ਉਤਪੰਨ ਹੋਈ ਜਿਸਨੂੰ ਸੁਆਮੀ ਰਾਮਾਨੰਦ ਉਤਰੀ ਭਾਰਤ ਵਿਚ ਲੈ ਕੇ ਆਏ ਅਤੇ ਕਬੀਰ ਨੇ ਇਸਨੂੰ ਸਪਤ-ਦੀਪ ਨੌਂ ਖੰਡਾਂ ਵਿਚ ਪ੍ਰਸਿੱਧ ਕੀਤਾ[2]। ਇਸ ਦੋਹੇ ਦੀ ਪ੍ਰਮਾਣਿਕਤਾ ਕੁਝ ਵੀ ਹੋਵੇ ਵਧੇਰੇ ਵਿਦਵਾਨ ਭਗਤੀ ਨੂੰ ਦੱਖਣ ਦੇਸ਼ ਵਿਚ ਉਤਪੰਨ ਹੋਈ ਹੀ ਮੰਨਦੇ ਹਨ । ਆਚਾਰੀਆ ਸ਼ੁਕਲ ਦਾ ਮੱਤ ਹੈ ਕਿ 'ਭਗਤੀ ਅੰਦੋਲਨ ਦਾ ਜਨਮ ਦੱਖਣੀ ਭਾਰਤ ਵਿਚ ਹੋਇਆ, ਉਹ ਲਿਖਦੇ ਹਨ ਕਿ ਭਗਤੀ ਦਾ ਜਿਹੜਾ ਸੋਮਾਂ ਦੱਖਣ ਵਲੋਂ ਹੌਲੀ ਹੌਲੀ ਉਤਰੀ ਭਾਰਤ ਵਲ ਪਹਿਲਾਂ ਤੋਂ ਹੀ ਆ ਰਿਹਾ ਸੀ ਉਸਨੂੰ ਰਾਜਨੀਤਕ ਪਰਿਵਰਤਨ ਕਾਰਨ ਸੁੰਨ ਹੋਏ ਜਨਤਾ ਦੇ ਦਿਲਾਂ ਵਿਚ ਪੂਰਾ ਸਥਾਨ ਮਿਲਿਆ [3]।

ਵਿਦਵਾਨਾਂ ਦਾ ਇਹ ਮੱਤ ਹੈ ਕਿ ਭਗਤੀ ਦਾ ਨੁਕਤਾ ਦੱਖਣ ਦੇ ਵੈਸ਼ਨਵ ਸੰਤ ਆਲਵਾਰ ਭਗਤਾਂ ਨੇ ਆਪਣੇ ਭਗਤੀ ਭਾਵਨਾ ਵਿਚ ਗੜੂੰਦ ਗੀਤਾਂ ਵਿਚ ਪੇਸ਼ ਕੀਤਾ ਜਿਸਨੂੰ ਸੁਆਮੀ ਰਾਮਾਨੰਦ ਦੱਖਣ ਤੋਂ ਉਤਰ ਵਿਚ ਲੈ ਕੇ ਆਏ । ਬਾਅਦ ਵਿਚ ਇਹ ਵਿਚਾਰ ਉਨ੍ਹਾਂ ਦੇ ਸ਼ਿਸ਼, ਪ੍ਰਸ਼ਿਸ਼ਾਂ ਨੇ ਭਗਤੀ ਲਹਿਰ ਦੇ ਰੂਪ ਵਿਚ ਪ੍ਰਵਾਹਮਾਨ ਕੀਤਾ । ਇਸ ਤੋਂ ਇਲਾਵਾ ਇਸ ਸਮੇਂ ਦੇ ਭਗਤੀ ਆਚਾਰੀਆਂ ਨੇ ਵੀ ਆਪੋ ਆਪਣੇ ਮੱਤ-ਮਤਾਂਤਰਾਂ ਦੀ ਦ੍ਰਿਸ਼ਟੀ ਤੋਂ ਭਗਤੀ ਮੱਤ ਦਾ ਪ੍ਰਚਾਰ ਕੀਤਾ ਹੈ ।

ਸ਼ੰਕਰਚਾਰਯ (780-820 ਈ:) ਨੇ ਅਦਵੈਤਵਾਦ ਦੇ ਨਾਲ ਮਾਇਆਵਾਦ ਦਾ ਸਿਧਾਂਤ ਪਰਚਾਰਿਆ । ਉਨ੍ਹਾਂ ਬ੍ਰਹਮ ਨੂੰ ਸੱਚ ਅਤੇ ਜਗਤ ਨੂੰ ਮਿਥਿਆ ਮੰਨਦਿਆਂ ਜੀਵਆਤਮਾ ਨੂੰ ਪਾਰਬ੍ਰਹਮ ਦਾ ਸਰੂਪ ਦੱਸਿਆ । ਭਾਵ ਇਹ ਕਿ ਬ੍ਰਹਮ ਸੱਤ, ਜਗਤ ਮਿਥਿਆ ਤੇ ਜੀਵ ਹੀ ਬ੍ਰਹਮ ਹੈ, ਇਸ ਤੋਂ ਬਿਨਾਂ ਹੋਰ ਕੁਝ ਨਹੀਂ । ਇਹ ਮਾਇਆ ਦੇ ਪਸਾਰੇ, ਪਰਦੇ ਅਤੇ ਭਰਮ ਕਾਰਨ ਭਿੰਨ ਦਿਖਾਈ ਦਿੰਦਾ ਹੈ [4]।

ਨਾਥ ਮੁਨੀ (824-924 ਈ.) ਜੀ ਨੰਮਲਵਾਰ ਨਾਂ ਦੇ ਸ਼ੂਦਰ ਦੀ ਸ਼ਿਸ਼ ਪਰੰਪਰਾ ਵਿਚੋਂ ਸਨ ਜਿਸਨੇ ਆਲਵਾਰ ਭਗਤਾਂ ਦੀਆਂ ਰਚਨਾਵਾਂ ਨੂੰ 'ਨਾਲਿਯੇਰ ਪ੍ਰਬੰਧਮ' ਸਿਰਲੇਖ ਹੇਠ ਸੰਪਾਦਿਤ ਕੀਤਾ ਜੋ ਵੈਸ਼ਨਵ ਧਰਮ ਦਾ ਪਿਛੋਕੜ ਬਣੀ । ਉਨ੍ਹਾਂ ਤੋਂ ਬਾਅਦ ਯਮੁਨਾਚਾਰਯ ਨੇ ਵੈਸ਼ਨਵ ਧਰਮ ਦਾ ਪ੍ਰਚਾਰ ਕੀਤਾ ।

ਰਾਮਾਨੁਜ ਆਚਾਰੀਆ (1037-1137 ਈ.) ਨੇ ਸ਼ੰਕਰ ਦੇ ਮਾਇਆਵਾਦ ਦਾ ਖੰਡਨ ਕਰਕੇ

---

1. ਚਤੁਰਵੇਦੀ, ਪਰਸ਼ੂ ਰਾਮ (ਆਚਾਰਯ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਛਾਪ, 1972, ਪੰਨਾ 75
2. ਭਕਤੀ ਦ੍ਰਾਵੜਿ ਊਪਜੀ ਲਾਏ ਰਾਮਾਨੰਦ ।

   ਪ੍ਰਗਟ ਕੀਆ ਕਬੀਰ ਨੇ ਸਪਤ ਦੀਪ ਨਵਖੰਡ ।।

   ਦਿਵਵੇਦੀ, ਹਜ਼ਾਰ ਪ੍ਰਸਾਦਿ (ਆਚਾਰੀਆ) ਹਿੰਦੀ ਸਾਹਿਤਯ ਕੀ ਭੂਮਿਕਾ, 1979, ਪੰਨਾ 52.
3. ਸ਼ੁਕਲ, ਰਾਮ ਚੰਦ੍ਰ (ਆਚਾਰੀਆ) ਹਿੰਦੀ ਸਾਹਿਤਯ ਕਾ ਇਤਿਹਾਸ, ਵੀਹਵੀਂ ਛਾਪ, 1983, ਪੰਨਾ 44.
4. ਗਿਆਨੀ, ਪ੍ਰਤਾਪ ਸਿੰਘ (ਸ.) ਭਗਤ ਦਰਸ਼ਨ, ਚੌਥੀ ਵਾਰ (1981) ਪੰਨਾ 309.

ਵਸ਼ਿਸ਼ਟ ਅਦੈਤਵਾਦ ਦੀ ਸਥਾਪਨਾ ਕੀਤੀ । ਆਪ ਦਾ ਮੱਤ 'ਸ੍ਰੀ ਸੰਪਰਦਾਇ' ਦੇ ਨਾਂ ਨਾਲ ਪ੍ਰਸਿੱਧ ਹੋਇਆ ।

ਨਿੰਬਾਰਕ ਆਚਾਰੀਆ (1136 ਈ. ਜਨਮ) 'ਦਵੈਤ ਅਦੈਵਤ' ਜਾਂ ਭੇਦਾ-ਭੇਦ ਦਾਰਸ਼ਨਿਕ ਮੱਤ ਦੇ ਪ੍ਰਚਾਰਕ ਸਨ । ਇਸ ਮੱਤ ਨੂੰ 'ਹੰਸ ਸੰਪਰਦਾਇ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ।

ਮੱਧਵ ਆਚਾਰੀਆ (1197-1276 ਈ.) ਨੇ 'ਬ੍ਰਹਮ ਸੰਪਰਦਾਇ' ਚਲਾ ਕੇ ਦਵੈਤਵਾਦੀ ਮੱਤ ਦਾ ਪ੍ਰਚਾਰ ਕੀਤਾ । ਉਹ ਰਾਧਾ-ਕ੍ਰਿਸ਼ਨ ਦੇ ਉਪਾਸ਼ਕ ਸਨ ।

'ਵਿਸ਼ਨੂ ਸਵਾਮੀ' ਜੀ ਸ਼ੁੱਧ ਅਦਵੈਤਵਾਦੀ ਸਨ । ਆਪ ਦਾ ਮੱਤ 'ਰੁਦਰ ਸੰਪਰਦਾਇ' ਦੇ ਨਾਂ ਨਾਲ ਪ੍ਰਸਿੱਧ ਹੋਇਆ ਜਿਸ ਵਿਚ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਤ੍ਰੈ-ਮੂਰਤੀ ਦੀ ਅਰਾਧਨਾ ਕੀਤੀ ਜਾਂਦੀ ਸੀ ।

ਸ੍ਰੀ ਵੱਲਭ ਆਚਾਰੀਆ (1478-1530 ਈ.) ਨੇ ਵਿਸ਼ਨੂੰ ਸੁਆਮੀ ਤੋਂ ਪ੍ਰੇਰਿਤ ਹੋ ਕੇ 'ਵੱਲਭ ਸੰਪਰਦਾਇ' ਨਾਂ ਹੇਠ ਵੈਸ਼ਨਵ ਭਗਤੀ ਦਾ ਪ੍ਰਚਾਰ ਕੀਤਾ । ਇਹ ਸਾਰੇ ਆਚਾਰੀਆ 'ਭਗਵਾਨ ਵਿਸ਼ਨੂ' ਦੇ 'ਕ੍ਰਿਸ਼ਨ' ਰੂਪ ਦੇ ਉਪਾਸ਼ਕ ਸਨ ਪਰੰਤੂ ਸੁਆਮੀ ਰਾਮਾਨੰਦ ਨੇ ਰਾਮ-ਭਗਤੀ ਧਾਰਾ ਪ੍ਰਚਲਿਤ ਕੀਤੀ ।

ਸੁਆਮੀ ਰਾਮਾਨੰਦ (1299-1410 ਈ.) ਨੇਂ ਵੈਸ਼ਨਵ ਭਗਤੀ ਧਾਰਾ ਵਿਚ 'ਕ੍ਰਿਸ਼ਨ' ਦੀ ਥਾਂ 'ਰਾਮ' ਨੂੰ ਆਦਰਸ਼ ਸਥਾਪਿਤ ਕਰਕੇ 'ਰਾਮ ਅਤੇ ਸੀਤਾ' ਦੀ ਭਗਤੀ ਦਾ ਪ੍ਰਚਾਰ ਕੀਤਾ । ਪਹਿਲਾ ਆਪ ਸਗੁਣ ਸੱਚ ਦੇ ਧਾਰਨੀ ਸਨ ਬਾਅਦ ਵਿਚ ਨਿਰਗੁਣ ਸਰੂਪ ਦੇ ਉਪਾਸ਼ਕ ਹੋ ਗਏ [1]।

ਵੈਦਿਕ ਸਾਹਿਤ ਦਾ ਪਠਨ ਪਾਠਣ ਨੀਵੀਆਂ ਜਾਤੀਆਂ ਦੇ ਲੋਕਾਂ ਲਈ ਵਰਜਿਤ ਸੀ । ਵੈਸ਼ਨਵ ਭਗਤੀ ਦਾ ਸਰੂਪ ਸਗੁਣ ਸਮਬੰਧੀ ਉਪਾਸ਼ਨਾ ਦਾ ਸੀ ਜੋ ਦਾਰਸ਼ਨਿਕ ਗੁੰਝਲਾਂ ਨਾਲ ਭਰਪੂਰ ਹੋਣ ਕਰਕੇ ਸਰਲ ਵੀ ਨਹੀਂ ਸੀ । ਇਸ ਵਿਚ ਅਵਤਾਰਵਾਦ, ਸੰਸਾਰ ਤਿਆਗ ਅਤੇ ਕਈ ਹੋਰ ਸਮਾਜਿਕ ਬੰਧਨ ਵੀ ਸਨ ਸੋ ਭਗਤੀ ਦੇ ਇਸ ਸਰੂਪ ਦੀ ਪਹੁੰਚ ਜਨ ਸਾਧਾਰਨ ਤਕ ਨਹੀਂ ਸੀ । ਜਿਸ ਦਾ ਸਥਾਨ ਹੌਲੀ-ਹੌਲੀ ਸਰਲ ਸੌਖੇ ਪ੍ਰੇਮਾ ਭਗਤੀ ਮਾਰਗ ਨੇ ਲੈ ਲਿਆ । ਇਸ ਭਗਤੀ ਦੇ ਪ੍ਰਚਾਰਕਾਂ ਵਿਚ ਗੁਰੂ ਰਵਿਦਾਸ ਦਾ ਨਾਂ ਪ੍ਰਮੁਖ ਹੈ।

## 1.6. ਗੁਰੂ ਰਵਿਦਾਸ ਦੀ ਭਗਤੀ ਸਾਧਨਾ

ਮੱਧ-ਕਾਲ ਵਿਚ ਨਿਰੋਲ ਭਗਤੀ ਲਹਿਰ ਆਰੰਭ ਕਰਨ ਵਾਲੇ ਭਗਤ ਕਵੀਆਂ, ਜੈ ਦੇਵ (ਜਨਮ 1170 ਈ.) ਤ੍ਰਿਲੋਚਨ (ਜਨਮ 1267 ਈ.) ਨਾਮਦੇਵ (1271-1350 ਈ.) ਸਧਨਾ

---

1. ਏਕ ਦਿਵਸ ਮਨ ਭਈ ਉਮੰਗ ।। ਘਸਿ ਚੰਦਨ ਚੋਆ ਬਹੁ ਸੁਗੰਧ ।।
ਪੂਜਨ ਚਾਲੀ ਬ੍ਰਹਮ ਠਾਇ ।। ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ ।।
ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਮਾਨੰਦ ਜੀ ।। ਘਰ ਪਹਿਲਾ, ਰਾਗ ਬਸੰਤ, ਪੰਨਾ 1195.

(13ਵੀਂ ਸਦੀ) ਰਾਮਾਨੰਦ (1299-1410 ਈ.) ਰਵਿਦਾਸ (1377-1528 ਈ.) ਕਬੀਰ (1399-1518 ਈ.) ਸੈਣ (14ਵੀਂ ਸਦੀ) ਧੰਨਾ (ਜਨਮ 1416 ਈ.) ਪੀਪਾ (ਜਨਮ 1426 ਈ.) ਵੈਦਿਕ ਚਿੰਤਨ ਅਤੇ ਅਵਤਾਰਵਾਦੀ ਵੈਸ਼ਣਵ ਭਗਤੀ ਦੀ ਥਾਂ ਕ੍ਰਿਤ ਅਤੇ ਨਾਮ ਭਗਤੀ ਦੇ ਸੰਕਲਪ ਨੂੰ ਸਰਲ ਲੋਕ ਬੋਲੀ ਵਿਚ ਬਾਣੀ ਰਚ ਕੇ ਸਮੁੱਚੇ ਸਮਾਜ ਲਈ ਮੋਖਸ਼ ਪ੍ਰਾਪਤੀ ਦੇ ਸਾਧਨ ਵਜੋਂ ਪਰਚਾਰਿਆ। ਇਸ ਭਗਤੀ ਸਾਧਨਾ ਵਿਚ ਨਾ ਮੰਦਿਰ ਜਾਣ ਦੀ ਲੋੜ ਸੀ ਨਾ ਹੀ ਮੂਰਤ ਦੀ, ਨਾ ਪ੍ਰਭੂ ਨੂੰ ਖੁਸ਼ ਕਰਨ ਲਈ ਕਿਸੇ ਪੂਜਾ ਸਮੱਗਰੀ ਧੂਪ, ਦੀਪ, ਫਲ, ਫੁੱਲ, ਦੁੱਧ ਆਦਿ ਦੀ ਲੋੜ ਸੀ ।[1] ਇਹ ਪ੍ਰਭੂ ਨਾਲ ਸੱਚੇ ਸੁੱਚੇ ਪ੍ਰੇਮ ਦਾ ਮਾਰਗ ਸੀ ਜਿਸ ਵਿਚ 'ਚਿਤ ਨਿਰੰਜਨ ਨਾਲ' ਜੋੜਨ ਦੀ ਲੋੜ ਸੀ ।[2] ਆਪਾ ਮੇਟ ਕੇ ਪ੍ਰਭੂ ਦੇ ਚਰਨਾਂ ਵਿਚ ਸਮਰਪਣ ਕਰਨਾ ਪੈਂਦਾ ਸੀ । 'ਮੈਂ ਮੇਰੀ' ਮਾਰ ਕੇ ਹਿਰਦੇ ਨਾਮ ਦੀ ਜੋਤਿ ਜਗਾਉਣੀ ਪੈਂਦੀ ਹੈ । ਅਜਿਹੀ ਹੀ 'ਸਰਬੇ ਏਕੁ'[4] ਨਾਮ ਦੀ ਭਗਤੀ ਗੁਰੂ ਰਵਿਦਾਸ ਨੇ ਕੀਤੀ ਆਪ ਦੀ ਭਗਤੀ ਦਾ ਲਖਸ਼ ਪ੍ਰਭੂ ਦੀ ਭਗਤੀ ਕਰਕੇ ਉਸ ਵਿਚ ਅਭੇਦ ਹੋ ਜਾਣਾ ਸੀ ਇਸ ਲਈ ਜਦੋਂ ਆਪ ਪ੍ਰੇਮਾ ਭਗਤੀ ਤੋਂ ਬਿਨਾ ਪ੍ਰਭੂ ਦੀ ਯਾਦ ਵਿਚ ਉਦਾਸ ਹੋ ਜਾਂਦੇ[5] ਤਾਂ ਪ੍ਰਭੂ ਨੂੰ ਦਾਸ ਭਾਵਨਾ ਸੰਗ ਕਦੇ ਵੀ ਨਾ ਵਿਸਾਰਨ ਦੀ ਬੇਨਤੀ ਕਰਦੇ [6]। ਇੰਦ ਪ੍ਰਭੂ ਸੰਗ ਜੁੜੇ ਰਹਿਣ ਲਈ ਉਹ ਵੱਖ ਵੱਖ ਸਾਧਨਾ ਨਾਲ ਪ੍ਰਭੂ ਦੀ ਉਸਤਤਿ, ਬੇਨਤੀ ਜੋਦੜੀ ਅਤੇ ਭਗਤੀ ਕਰਦੇ ਸਨ । ਪ੍ਰੇਮ, ਨਿਮਰਤਾ, ਨੈਤਿਕਤਾ, ਸਦਾਚਾਰ ਅਤੇ ਸਹਿਨਸ਼ੀਲਤਾ ਸਾਧਕ ਦੇ ਵਿਸ਼ੇਸ਼ ਗੁਣ ਹਨ । ਨਾਮ ਭਗਤੀ, ਨਵਧਾ ਭਗਤੀ, ਨਿਰਗੁਣ ਭਗਤੀ, ਭਗਤੀ ਵਿਚ ਸਤਿਸੰਗ ਦੀ ਜ਼ਰੂਰਤ, ਕਿਰਤ ਭਗਤੀ ਆਦਿ ਆਪ ਦੇ ਵਿਸ਼ੇਸ਼ ਭਗਤੀ ਸਾਧਨ ਸਨ ਜਿਨ੍ਹਾਂ ਬਾਰੇ ਚਰਚਾ ਨਿਮਨ ਲਿਖਤ ਹੈ ।

---

1. ਧੂਪ ਦੀਪ ਨਈ ਬੇਦਹਿ ਬਾਸਾ ।। ਕੈਸੇ ਪੂਜ ਕਰਹਿ ਤੇਰੀ ਦਾਸਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗੂਜਰੀ - ਪੰਨਾ 525.
2. ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ।
   ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ 1376.
3. ਕਰਿ ਬੰਦਿਗੀ ਛਾਡਿ ਮੈ ਮੇਰਾ ।। ਹਿਰਦੈ ਨਾਮੁ ਸਮਾਰਿ ਸਵੇਰਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੂਹੀ - ਪੰਨਾ 794.
4. ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ ।।
   ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਸੋਰਠਿ - ਪੰਨਾ 658.
5. ਪ੍ਰੇਮ ਭਗਤਿ ਨਹੀਂ ਉਪਜੈ ਤਾਤੇ ਰਵਿਦਾਸ ਉਦਾਸ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗਉੜੀ ਬੈਰਾਗਣਿ - ਪੰਨਾ 346.
6. ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗਉੜੀ - ਪੰਨਾ 345.

### 1. 6. 1. ਨਾਮ ਭਗਤੀ

ਗੁਰੂ ਰਵਿਦਾਸ ਜੀ ਨੇ ਇਕ ਅਕਾਲ ਪੁਰਖ ਦੀ ਭਗਤੀ ਕੀਤੀ । ਇਸ ਪ੍ਰਸੰਗ ਵਿਚ ਆਪ ਦੀ ਬਾਣੀ ਵਿਚ ਪ੍ਰਭੂ ਦੀ ਸਿਫਤ ਸਲਾਹ ਉਸਦੇ ਵਿਭਿੰਨ ਨਾਂ ਲੈ ਕੇ ਕੀਤੀ ਗਈ ਹੈ । ਇਹ ਸਿਫਾਤੀ ਨਾਂ, ਉਸ ਸਰਵ-ਸਮਰੱਥ ਘਟ ਘਟ ਵਾਸੀ, ਧਰਤੀ ਉਤੇ ਜੀਵਨ ਧਾਰਨ ਕਰਨ ਵਾਲੇ ਹਰ ਪ੍ਰਾਣੀ ਅਤੇ ਜੀਵ ਜੰਤੂ ਨੂੰ ਭੋਜਨ[1] ਦੇਣ ਵਾਲੇ ਇਕ ਪ੍ਰਭੂ ਦੇ ਹੀ ਹਨ, ਜਿਵੇਂ 'ਸਰਬੇ ਏਕੁ'[2], ਦੇਵਾ ਦੇਵ[3], ਠਾਕੁਰ[4], ਗੋਬਿੰਦ[5], ਏਕੁ ਮੁਕੰਦ[6], ਨਾਰਾਇਣ[7], ਏਕੁ ਰਾਮ[8], ਮੁਰਾਰੇ[9], ਨਿਰੰਜਨ[10], ਮਾਧਵੇ[11],

---

1. ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ।। ਸਭ ਘਟ ਭੀਤਰਿ ਹਾਟੁ ਚਲਾਵੈ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੂਹੀ - ਪੰਨਾ 794.
2. ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੋਰਠਿ - ਪੰਨਾ 658
3. ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਆਸਾ - ਪੰਨਾ 486.
4. ਤੁਮ ਸੇ ਠਾਕੁਰੁ ਅਉਰੁ ਨਾ ਦੇਵਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੋਰਠਿ - ਪੰਨਾ 659.
5. ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਧਨਾਸਰੀ - ਪੰਨਾ 694.
6. ਸੋਈ ਮੁਕੰਦ ਮੁਕਤਿ ਕਾ ਦਾਤਾ, ਸੋਈ ਮੁਕੰਦੁ ਹਮਰਾ ਪਿਤ ਮਾਤਾ
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗੋਂਡ - ਪੰਨਾ 875.
7. ਮੋਹਿ ਆਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਰਾਮਕਲੀ - ਪੰਨਾ 974.
8. ਕਹਿ ਰਵਿਦਾਸ ਸਭੈ ਜਗੁ ਲੂਟਿਆ । ਹਮ ਤਉ ਏਕ ਰਾਮ ਕਹਿ ਛੂਟਿਆ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੂਹੀ - ਪੰਨਾ 794.
9. ਨਾਮੁ ਤੇਰੋ ਆਰਤੀ ਮਜਨੁ ਮੁਰਾਰੇ । ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਧਨਾਸਰੀ - ਪੰਨਾ 694.
10. ਤਨੁ ਮਨੁ ਅਰਪਉ ਪੂਜ ਚਰਾਵਉ । ਗੁਰਪ੍ਰਸਾਦਿ ਨਿਰੰਜਨੁ ਪਾਵਉ ।।
    ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗੂਜਰੀ - ਪੰਨਾ 525.
11. ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨਾ ਜਾਇ ।।
    ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗਉੜੀ ਪੁਰਬੀ - ਪੰਨਾ 346

ਹਰਿ[1], ਪ੍ਰਭੂ[2] ਰਘੁਨਾਥ[3] ਇਤਿ-ਆਦਿ । ਇਸ ਹਰ ਨਾਂ ਵਿਚ ਪ੍ਰਭੂ ਪ੍ਰਤੀ ਅਥਾਹ ਪ੍ਰੇਮ ਭਰਿਆ ਹੋਇਆ ਹੈ। 'ਉਸਦੇ' ਨਾਮ ਨੂੰ ਹੀ ਹਿਰਦੇ ਵਿਚ ਵਸਾਉਣਾ ਹੈ । 'ਉਸ' ਦਾ ਹੀ ਓਟ ਆਸਰਾ ਹੈ । 'ਉਸ' ਦੀ ਸ਼ਰਣ ਵਿਚ ਰਹਿਣਾ ਹੈ । 'ਉਸਦਾ' ਸਿਮਰਨ ਕਰਨਾ ਹੈ, 'ਉਸ' ਦੀ ਸਿਫਤ ਸੁਣਨੀ ਹੈ, ਜਸ ਕਰਨਾ ਹੈ ।ਆਪਣੇ ਜੈਸਾ 'ਉਹ' ਆਪ ਹੀ ਹੈ, ਉਸ ਸਮਾਨ ਹੋਰ ਕੋਈ ਨਹੀਂ ਹੈ ।ਉਸਦੀ ਉਪਮਾ ਅਕੱਥ ਹੈ [4]। ਗੁਰੂ ਰਵਿਦਾਸ ਜੀ ਇਸ ਬਾਰੇ ਸੁਚੇਤ ਹਨ ਕਿ ਨਾਮ ਰੂਪੀ ਅੰਮ੍ਰਿਤ ਦੀ ਦਾਤ ਗੁਰੂ ਤੋਂ ਹੀ ਪ੍ਰਾਪਤ ਹੁੰਦੀ ਹੈ । ਗੁਰੂ, ਮਾਰਗ ਦਰਸ਼ਨ ਕਰਦਾ ਹੈ । ਰਸਤਾ ਰੁਸ਼ਨਾਉਂਦਾ ਹੈ । ਆਪ ਸਪਸ਼ਟ ਲਿਖਦੇ ਹਨ ਕਿ ਜਦੋਂ ਗੁਰੂ ਦਾ ਆਸ਼ੀਰਵਾਦ ਪ੍ਰਾਪਤ ਹੋ ਜਾਂਦਾ ਹੈ ਤਾਂ ਮਨ ਦੇ ਖਿੱਤ ਖੁੱਲ੍ਹ ਜਾਂਦੇ ਹਨ[5]। ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ । ਅੰਧੇਰਾ ਮਿਟ ਜਾਂਦਾ ਹੈ । ਆਪ ਸਾਰੇ ਫੋਕੇ ਵਹਿਮ ਭਰਮ ਤਜ ਕੇ ਤਪਾਂ ਦਾ ਤਪ, ਗੁਰੂ ਦੇ ਗਿਆਨ ਨੂੰ ਸਵੀਕਾਰਦੇ ਹਨ [6]। ਆਪ ਦਸਦੇ ਹਨ ਕਿ ਤਨ ਮਨ ਅਰਪਿਤ ਕਰਕੇ ਵੀ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ਼ 'ਪ੍ਰਭ' ਨੂੰ ਪਾਈਦਾ ਹੈ । ਪ੍ਰਭੂ ਦੀ ਅਨਿੰਨ ਭਗਤੀ ਗੁਰਪ੍ਰਸਾਦਿ ਬਿਨਾਂ ਪੂਰੀ ਨਹੀਂ ਹੁੰਦੀ । ਗੁਰੂ ਤੋਂ ਨਾਮ ਦੀ ਬਖਸ਼ਿਸ਼ ਹੋ ਜਾਣ ਉਪਰੰਤ ਨਾਮ ਦਾ ਸਹਿਲ ਅਭਿਆਸ ਕੀਤਾ ਜਾਂਦਾ ਹੈ ।ਸੋ ਨਾਮ ਦੀ ਸਾਧਨਾ ਕਰਨ ਲਈ ਆਪ ਨੇ 'ਨਵਧਾ ਭਗਤੀ' ਨੂੰ ਸਰੇਸ਼ਠਤਮ ਮੰਨਿਆ ਹੈ।

---

1. ਹਰਿ ਹਰਿ ਹਰਿ ਨ ਜਪਹਿ ਰਸਨਾ ।। ਅਵਰ ਸਭ ਤਿਆਗਿ ਬਚਨ ਰਚਨਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਸੋਰਠਿ-ਪੰਨਾ 346.
2. ਤੁਮ ਜੁ ਨਾਇਕ ਆਛਹ ਅੰਤਰਜਾਮੀ ।। ਪ੍ਰਭੂ ਤੇ ਜਨ ਜਾਨੀਜੇ ਜਨ ਤੇ ਸੁਆਮੀ ।।
   ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਸਿਰੀ-ਪੰਨਾ 93.
3. ਕਹਿ ਰਵਿਦਾਸ ਕਹਾ ਕੈਸੇ ਕੀਜੈ ।। ਬਿਨੁ ਰਘੁਨਾਥ ਸਰਨਿ ਕਾਕੀ ਲੀਜੈ ।
   ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਜੈਤਸਰੀ -ਪੰਨਾ 710.
4. ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਿਲਾਵਲ - ਪੰਨਾ 858.
5. ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ।। ਪਰਮ ਪਰਸ ਗੁਰੂ ਭੇਟੀਐ ਪੂਰਬ ਲਿਖਤ ਲਿਲਾਟ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਗਾਉੜੀ ਬੈਰਾਗਣਿ - ਪੰਨਾ 346.
6. ਰਵਿਦਾਸ ਦਾਸ ਉਦਾਸ ਤਜੁ ਭ੍ਰਮ ਤਪਨ ਤਪੁ ਗੁਰ ਗਿਆਨ ।।
   ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਆਸਾ - ਪੰਨਾ 486.

## 1.6.2. ਨਵਧਾ ਭਗਤੀ

ਜਦੋਂ ਗੁਰੂ ਤੋਂ ਨਾਮ ਦੀ ਬਖਸ਼ਿਸ਼ ਹੋ ਜਾਂਦੀ ਹੈ ਤਾਂ ਸਾਧਕ 'ਪ੍ਰੀਤਮ' ਸੰਗ ਜੁੜਨ ਲਈ ਉਤਾਵਲਾ ਹੁੰਦਾ ਹੈ । ਪ੍ਰਭੂ ਸੰਗ ਇਕ ਸੁਰ ਹੋਣ ਲਈ 'ਉਸਦਾ' ਨਾਮ ਧਿਆਉਣ ਲਈ ਆਪ ਨੇ ਨਵਧਾ ਭਗਤੀ ਦਾ ਸਾਧਨ ਅਪਨਾਇਆ । ਇਸ ਲਈ ਆਪ ਦੀ ਬਾਣੀ ਵਿਚੋਂ ਨਵਧਾ ਭਗਤੀ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ । ਇਹ ਨੌਂ ਪ੍ਰਕਾਰ ਦੀ ਹੁੰਦੀ ਹੈ ਜਿਸ ਰਾਹੀਂ ਸਾਧਕ ਮਨ ਸਥਿਰ ਕਰਕੇ ਪ੍ਰਭੂ ਸੰਗ ਜੁੜਦਾ ਹੈ ਜਿਵੇਂ ਕਿ ਪਹਿਲਾ ਨਾਮ ਸੁਣਿਆ ਜਾਂਦਾ ਹੈ । ਫਿਰ ਆਪ ਗਾਇਆ ਜਾਂਦਾ ਹੈ ਉਪਰੰਤ ਸਿਮਰਨ ਦੀ ਅਵਸਥਾ ਆ ਜਾਂਦੀ ਹੈ :

### 1.6.2.1. ਨਾਮ ਸਰਵਣ ਕਰਨਾ

ਅਸੀਂ ਕੰਨਾਂ ਨਾਲ ਪ੍ਰਭੂ ਦਾ ਪਵਿੱਤਰ ਨਾਮ ਸਰਵਣ ਕਰਦੇ ਹਾਂ । ਇਥੇ ਨਾਮ ਸਰਵਣ ਕਰਨ ਤੋਂ ਭਾਵ ਇਕ ਮਨ ਇਕ ਚਿੱਤ ਹੋ ਕੇ ਹੀ ਪਰਮਾਤਮਾ ਨਾਲ ਇਕ ਸੁਰ ਹੋਣਾ ਹੈ। ਕੰਨਾਂ ਨਾਲ ਪਿਆਰੇ ਦੀ ਬਾਣੀ ਸੁਣ ਕੇ ਉਸਨੂੰ ਰੋਮ ਰੋਮ ਵਿਚ ਰਚਾਉਣਾ[1] ਹੈ ।

### 1.6.2.2. ਨਾਮ ਦਾ ਕੀਰਤਨ

ਭਗਤੀ ਵਿਚ ਪ੍ਰਭੂ ਦੀ ਸੰਗੀਤਮਈ ਉਸਤਤਿ ਸਾਧਕ ਨੂੰ ਵਿਸਮਾਦ ਦੀ ਅਵਸਥਾ ਵਿਚ ਲੈ ਜਾਂਦੀ ਹੈ । 'ਉਸਦੇ' ਭਜਨ ਪ੍ਰਤਾਪ ਸੰਗ ਜਮ ਦੀ ਫਾਂਸੀ ਕੱਟੀ ਜਾਂਦੀ ਹੈ [2]। ਪ੍ਰਭੂ ਦਾ ਭਜਨ ਕਰਨ ਨਾਲ ਨੀਵੀਂ ਤੋਂ ਨੀਵੀਂ ਜਾਤੀ ਵਿਚ ਪੈਦਾ ਹੋਇਆ ਪ੍ਰਾਣੀ ਵੀ 'ਪੁਨੀਤ' ਹੋ ਜਾਂਦਾ ਹੈ [3]। ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਦਾ ਪਾਤਰ ਬਣ ਜਾਂਦਾ ਹੈ ।

### 1.6.2.3. ਨਾਮ ਸਿਮਰਨ

ਪ੍ਰਭੂ ਨਾਮ ਦਾ ਸਿਮਰਨ ਕਰਦਿਆਂ ਸਾਧਕ ਦੇ ਸੁਆਸਾਂ ਸੰਗ ਨਾਮ ਦਾ ਪ੍ਰਵਾਹ ਚਲ ਪੈਂਦਾ ਹੈ [4]। ਮਨ ਸਥਿਰ ਹੋ ਜਾਂਦਾ ਹੈ । ਸਰੀਰ ਵਿਚ ਨਾਮ ਦੀ ਧੁਨੀ ਗੂੰਜਣ ਲੱਗ ਪੈਂਦੀ ਹੈ । ਹਿਰਦੇ ਵਿਚ

1. ਸ੍ਰਵਨ ਬਾਨੀ ਸੁਜਸ ਪੂਰਿ ਰਾਖਉ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਧਨਾਸਰੀ - ਪੰਨਾ 694.
2. ਤੁਮਰੇ ਭਜਨ ਕਟਹਿ ਜਮ ਫਾਸਾ ।। ਭਗਤ ਹੇਤ ਗਾਵੈ ਰਵਿਦਾਸਾ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੋਰਠਿ - ਪੰਨਾ 659.
3. ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ।।
   ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਬਿਲਾਵਲੁ - ਪੰਨਾ 858.
4. ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਧਨਾਸਰੀ - ਪੰਨਾ 594.

ਪ੍ਰਭੂ ਦਾ ਵਾਸ ਹੋ ਜਾਂਦਾ ਹੈ । ਸਿਮਰਨ ਵਿਚ ਹੀ ਸੁਖ ਪ੍ਰਤੀਤ ਹੁੰਦਾ ਹੈ ।

### 1.6.3. ਚਰਨ ਸ਼ਰਨ

ਹਿਰਦੇ ਵਿਚ ਪ੍ਰਭੂ ਦਾ ਨਾਮ ਧਿਆਉਂਦਿਆਂ ਜਦ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ । ਪ੍ਰਭੂ ਸੰਗ ਮਿਲਾਪ ਹੋ ਜਾਂਦਾ ਹੈ । ਇਸ ਅਕਹਿ ਪਰਮ-ਅਨੰਦ ਦੀ ਖੁਸ਼ੀ ਵਿਚ ਸਾਧਕ ਪ੍ਰਭੂ ਦੇ ਚਰਨ ਕੰਵਲਾਂ ਵਿਚ ਹੀ ਨਿਵਾਸ ਕਰ ਲੈਣਾ ਲੋਚਦਾ ਹੈ । 'ਉਸ' ਤੋਂ ਵੱਖ ਨਹੀਂ ਹੋਣਾ ਚਾਹੁੰਦਾ [1]।

### 1.6.4. ਅਰਚਨਾ

ਸਾਧਕ ਦਾ ਮਨ ਲੋਚਦਾ ਹੈ ਕਿ ਪ੍ਰਭੂ ਦੇ ਦਰਸ਼ਨ ਹੋ ਜਾਣ ਤਾਂ ਉਸਨੂੰ ਕੋਈ ਭੇਟ ਚੜ੍ਹਾਈ ਜਾਵੇ । ਗੁਰੂ ਰਵਿਦਾਸ ਕਰਮ ਕਾਂਡੀ ਪੂਜਾ ਅਰਚਨਾ ਦਾ ਤਿਆਗ ਕਰਕੇ ਪ੍ਰਭੂ ਨੂੰ ਆਪਣਾ ਤਨ ਮਨ ਅਰਪਨ ਕਰਦੇ ਹਨ [2]।

### 1.6.5. ਵੰਦਨਾ

ਗੁਰੂ ਰਵਿਦਾਸ ਸਦਾ ਸਦਾ ਲਈ ਆਪਣੇ ਉਪਰ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਬਣੀ ਰਹਿਣ ਲਈ ਵੰਦਨਾ ਕਰਦਾ ਹੈ, ਅਰਜ਼ੋਈ ਕਰਦਾ ਹੈ, ਬਿਨਤੀ ਕਰਦਾ ਹੈ ਤਾਂ ਜੋ 'ਪ੍ਰਭੂ' ਉਸਦੇ ਸਾਰੇ ਜ਼ੰਜਾਲ ਕੱਟ ਦੇਵੇ । ਆਪਣੇ ਰੰਗ ਵਿਚ ਰੰਗ ਕੇ ਉਸਦੀ ਪੈਜ ਰੱਖ ਲਵੇ [3]।

### 1.6.6. ਦਾਸ ਭਾਵਨਾ

ਅਕਾਲ ਪੁਰਖ ਦੀਆਂ ਦਰਸ਼ਨ ਖੁਸ਼ੀਆਂ ਪ੍ਰਾਪਤ ਕਰਨ ਲਈ 'ਉਸਦੇ' ਸਦਾ ਦਾਸ ਬਣੇ ਰਹਿਣਾ । ਪ੍ਰਭੂ ਦੀ ਦਿਆ ਦ੍ਰਿਸ਼ਟੀ ਦੇ ਪਾਤਰ ਬਣਨਾ ਹੀ 'ਦਾਸ ਭਗਤੀ' ਹੈ [4]।

---

1. ਚਰਣ ਨ ਛਾਡਉ ਸਰੀਰ ਕਲ ਜਾਈ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗਉੜੀ, ਪੰਨਾ 345.
2. ਤਨ ਮਨ ਅਰਪਉ ਪੂਜ ਚਰਾਵਉ ।। ਗੁਰਪ੍ਰਸਾਦਿ ਨਿਰੰਜਨੁ ਪਾਵਉ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਗੂਜਰੀ - ਪੰਨਾ 525.
3. ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਧਨਾਸਰੀ - ਪੰਨਾ 694.
4. ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪ ਕਰਹੁ ਜੀਅ ਦਇਆ ।।
   ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਸੋਰਠਿ, ਪੰਨਾ 658.

### 1.6.7. ਸਖਾ ਭਾਵ

ਅਕਾਲ ਪੁਰਖ ਨੂੰ ਮਿਤ੍ਰਤਾ, ਨੇੜਤਾ ਅਤੇ ਪ੍ਰੀਤ ਦੇ ਭਾਵ ਨਾਲ ਖੁਸ਼ ਕਰਨਾ। ਆਪ ਦੀ ਬਾਣੀ ਵਿਚ ਅਜਿਹੀ ਸਾਂਝ ਦੇ ਦ੍ਰਿਸ਼ ਭਾਵੁਕ ਪੱਧਰ ਦੇ ਮਿਲਦੇ ਹਨ।[1]

### 1.6.8. ਸਮਰਪਣ

ਪ੍ਰਭੂ ਦੀ ਭਗਤੀ ਕਰਦਿਆਂ ਮਨ ਨਿਰਮਲ ਹੋ ਜਾਂਦਾ ਹੈ। ਸਾਧਕ ਪ੍ਰਭੂ ਨੂੰ ਆਪਾ ਸਮਰਪਿਤ ਕਰ ਦਿੰਦਾ ਹੈ। ਇੰਝ ਹੀ ਰਵਿਦਾਸ ਜੀ ਪ੍ਰਭੂ ਦੀ ਸ਼ਰਨ ਵਿਚ ਜਾ ਕੇ ਬੇਨਤੀ ਕਰਦੇ ਹਨ ਕਿ 'ਹੇ ਪੁਰਖ-ਵਿਧਾਤਾ' ਜਿਸ ਤਰ੍ਹਾਂ ਤੂੰ ਚਾਹੁੰਦਾ ਹੈ ਉਸ ਤਰ੍ਹਾਂ ਹੀ ਮੇਰੀ ਗਤਿ ਕਰ।[2] ਮੈ ਤੇਰਾ ਬੰਦਾ ਤੇਰੀ ਸ਼ਰਨ ਵਿਚ ਹਾਂ।

### 1.6.9. ਨਿਰਗੁਣ ਭਗਤੀ

ਗੁਰੂ ਰਵਿਦਾਸ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ ਪਰੰਤੂ ਆਪ ਨੇ ਪ੍ਰਭੂ ਦੇ ਸਗੁਣ ਅਤੇ ਨਿਰਗੁਣ ਵਿਚਾਰ ਨੂੰ ਇਕ ਸਮਾਨ ਮੰਨਿਆ।[3] ਨਿਰਗੁਣ ਸਰੂਪ ਵਿਚ ਪ੍ਰਭੂ ਦੀ ਸਾਕਾਰ ਮੂਰਤ ਅਤੇ ਹੋਰ ਆਡੰਬਰਾਂ ਦੀ ਲੋੜ ਨਾ ਹੋਣ ਕਾਰਨ, ਭਗਤੀ ਦੇ ਇਸ ਸੰਕਲਪ ਦੀ ਲੋੜ ਸੀ ਕਿਉਂਕਿ ਉਸ ਸਮੇਂ ਨੀਵੀਆਂ ਜਾਤਾ ਦਾ ਮੰਦਿਰ ਵਿਚ ਜਾਣਾ ਵਰਜਿਤ ਸੀ। ਭਗਤੀ ਦੇ ਇਸ ਸੰਕਲਪ ਵਿਚ ਮੰਦਿਰ ਤੇ ਮੂਰਤ ਦੀ ਲੋੜ ਸਮਾਪਤ ਕਰ ਦਿੱਤੀ। ਇਸ ਭਗਤੀ ਸਾਧਨਾ ਸੰਗ ਉਹ ਸਦਾ 'ਹਰਿ' ਦਾ ਨਾਂ ਜਪਦੇ ਹੋਏ[4], ਸਗਲ ਭਵਨ ਨੂੰ ਨਾਮ ਦੀ ਜੋਤਿ[5] ਸੰਗ

---

1. ਜਉ ਤੁਮ ਗਿਰਿਵਰ ਤਉ ਹਮ ਮੋਰਾ ।। ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ।।
   ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀਂ ਤੋਰਹਿ ।। ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ।।
   - ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਸੋਰਠਿ, ਪੰਨਾ 658.
2. ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ।। ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ।।
   - ਉਹੀ - ਰਾਗੁ ਸੂਹੀ, ਪੰਨਾ 793.
3. ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮੁ ਬੰਧਨ ਕਾਟਿ ਬਿਕਾਰ ।।
   ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ।।
   - ਉਹੀ - ਰਾਗੁ ਗਉੜੀ ਬੈਰਾਗਣਿ - ਪੰਨਾ 346.
4. ਹਰਿ ਹਰਿ ਹਰਿ ਨ ਜਪਹਿ ਰਸਨਾ ।। ਅਵਰ ਸਭ ਛਾਡਿ ਬਚਨ ਰਚਨਾ ।।
   - ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਮਾਰੂ - ਪੰਨਾ 1106.
5. ਨਾਮੁ ਤੇਰੋ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ।।
   - ਉਹੀ - ਰਾਗੁ ਧਨਾਸਰੀ - ਪੰਨਾ 659.

ਰੁਸ਼ਨਾਉਂਦੇ, ਸਗਲ ਭਵਨ ਦੇ ਨਾਇਕ[1] ਦਾ ਦੀਦਾਰ ਲੋਚਦੇ ਸਨ, ਜਿਹੜਾ ਆਪਣੇ ਜੈਸਾ 'ਆਪ'[2] ਹੈ। ਪਿਤਾ ਅਤੇ ਮਾਤਾ ਹੈ, ਮੁਕਤੀ ਦਾਤਾ ਹੈ।[3] ਉਸ 'ਰਘੁਨਾਥ' ਦੀ ਸ਼ਰਨ ਵਿਚ ਜਾ ਕੇ ਕਿਸੇ ਹੋਰ ਦੀ ਸ਼ਰਨ ਵਿਚ ਜਾਣ ਦੀ ਲੋੜ ਨਹੀਂ ਰਹਿੰਦੀ।[4]

### 1.6.10. ਸਤਿਸੰਗ ਦੀ ਜ਼ਰੂਰਤ

ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਦੇ ਨਾਲ ਪ੍ਰਭੂ ਨਾਮ ਦਾ ਪ੍ਰਸਾਦਿ ਪ੍ਰਾਪਤ ਹੋਵੇ ਤਾਂ ਅਜਿਹੇ ਸਥਾਨ ਦੀ ਲੋੜ ਹੈ ਜਿਥੇ ਬੈਠ ਕੇ ਨਾਮ ਰੂਪੀ ਪ੍ਰਸਾਦਿ ਨਾਲ ਅਭੇਦ ਹੋਇਆ ਜਾ ਸਕੇ। ਉਹ ਸਥਾਨ ਹੈ ਸਤਿਸੰਗ, ਸੰਤ ਜਨਾਂ ਦਾ ਨਾਮ ਜਪਣ, ਜਪਾਉਣ ਅਤੇ ਪ੍ਰਭੂ ਦੀ ਉਸਤਤਿ ਕਰਨ ਲਈ ਸਥਾਨ। ਆਪ ਉਪਦੇਸ਼ ਕਰਦੇ ਹਨ ਕਿ ਸਾਧ ਸੰਗਤਿ ਪ੍ਰਾਣੀ ਦੇ ਮਨ ਵਿਚ ਭਾਉ ਪੈਦਾ ਕਰਦੀ ਹੈ ਅਤੇ ਭਾਵ ਨਾਲ ਮਨ[5] ਭਗਤੀ ਸੰਗ ਜੁੜਦਾ ਹੈ। "ਸਾਧ ਸੰਗਤਿ ਪਰਮਗਤਿ ਦੀ ਪ੍ਰਾਪਤੀ ਦਾ ਸਾਧਨ ਹੈ।"[6] ਸਤਿ ਸੰਗ ਵਿਚ ਵੀ ਪ੍ਰੇਮ ਪਿਆਰ ਅਤੇ ਸਾਂਤੀ ਨਾਲ ਪ੍ਰਭੂ ਭਗਤੀ ਵਿਚ ਜੁੜਨ ਦੀ ਮਤ ਆ ਜਾਂਦੀ ਹੈ।[7]

---

1. ਸਗਲ ਭਵਨ ਕੇ ਨਾਇਕਾ ਇਕੁ ਛਿਨ ਦਰਸੁ ਦਿਖਾਇ ਜੀ ।।

   - ਉਹੀ - ਰਾਗੁ ਗਉੜੀ ਪੂਰਬੀ - ਪੰਨਾ 346.

2. ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ।।

   -ਉਹੀ ਰਾਗੁ ਬਿਲਾਵਲ-ਪੰਨਾ 858.

3. ਸੋਈ ਮੁਕੰਦੁ ਮੁਕਤਿ ਕਾ ਦਾਤਾ।। ਸੋਈ ਮੁਕੰਦੁ ਹਮਰਾ ਪਿਤ ਮਾਤਾ।।

   -ਉਹੀ ਰਾਗੁ ਗੋਂਡ-ਪੰਨਾ 875.

4. ਕਹਿ ਰਵਿਦਾਸ ਕਹਾ ਕੈਸੇ ਕੀਜੈ।। ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ।।

   -ਉਹੀ-ਰਾਗੁ ਜੈਤਸਰੀ-ਪੰਨਾ 710.

5. ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ। ਭਾਵ ਬਿਨੁ ਭਗਤਿ ਨਹੀ ਹੋਇ ਤੇਰੀ।।

   -ਉਹੀ-ਰਾਗੁ ਧਨਾਸਰੀ-ਪੰਨਾ 694.

6. ਸਾਧ ਸੰਗਤਿ ਪਾਈ ਪਰਮ ਗਤੇ ।।

   - ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਮਲਾਰ - ਪੰਨਾ 1293.

7. ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧਪ ਮਖੀਰਾ।।

   -ਉਹੀ-ਰਾਗੁ ਆਸਾ-ਪੰਨਾ 486.

### 1.6.11. ਪ੍ਰੇਮਾ ਭਗਤੀ

ਗੁਰੂ ਰਵਿਦਾਸ ਦੀ ਭਗਤੀ ਦੀ ਮੁੱਖ ਸੁਰ 'ਪ੍ਰੇਮਾ ਭਗਤੀ' [1] ਦੀ ਹੈ। ਪ੍ਰੇਮਾ ਭਗਤੀ ਵਿਚ ਪ੍ਰਭੂ ਪ੍ਰੀਤਮ ਸੰਗ ਮਿਲਾਪ ਲਈ, ਮੋਹ, ਵੈਰਾਗ, ਤੜਫ [2], ਬਿਹਬਲਤਾ, ਉਦਾਸੀ [3] ਬਿਨਤੀ ਜੋਦੜੀ ਦਾਸ ਭਾਵਨਾ ਅਤੇ ਪ੍ਰਭੂ ਸੰਗ ਰਿਸ਼ਤੇ ਗੰਢਣਾ ਜਿਨ੍ਹਾਂ ਦਾ ਰੰਗ, ਮਿੱਤਰ, ਪ੍ਰੀਤਮ, ਪਤੀ, ਸੁਆਮੀ, ਮਾਤਾ ਪਿਤਾ [4], ਇਤਿ-ਆਦਿ ਵਾਲਾ, ਆਪ ਦੀ ਬਾਣੀ ਵਿਚ ਚਿਤਰਤ ਹੋਇਆ ਹੈ। ਅਜਿਹੀ ਸਥਿਤੀ ਵਿਚ ਵਜਦ ਵਿਚ ਆਕੇ ਆਪ ਪ੍ਰਭੂ ਨੂੰ ਮਿੱਠੇ ਨਹੋਰੇ ਅਤੇ ਤਾਨੇ ਮਿਹਣੇ ਵੀ ਦਿੰਦੇ ਹਨ। [5] ਜਿਸ ਦੇ ਅਨੁਭਵ ਵਿਚੋਂ ਪੈਦਾ ਹੁੰਦਾ ਅਗੰਮੀ ਰਸ, ਰੂਹ ਨੂੰ ਖੇੜਾ ਪ੍ਰਦਾਨ ਕਰਦਾ ਹੈ। ਇਸ ਲਈ ਆਪ ਪ੍ਰਭੂ ਸੰਗ ਅਨੂਠੀ ਪ੍ਰੀਤ ਦਾ ਕਥਨ ਕਰਦੇ ਹੋਏ ਪ੍ਰਭੂ ਲਈ ਮੋਰ, ਚਕੋਰ, ਬਾਤੀ ਅਤੇ ਜਾਤੀ ਬਣ ਜਾਣਾ ਲੋਚਦੇ ਹਨ। [6]

### 1.6.12. ਨਿਮਰਤਾ ਦਾ ਸੰਕਲਪ

ਚਿਤ ਵਿਚ ਹਮੇਸ਼ਾ ਨਿਮਰਤਾ ਭਾਵ ਰੱਖਣਾ ਵੀ ਭਗਤੀ ਸਾਧਨਾ ਦੀ ਲੜੀ ਹੈ। ਪੰਜ ਦੋਖ[7]

---

1. ਪ੍ਰੇਮ ਕੀ ਜੇਵਰੀ ਬਾਧਿਓ ਤੇਰੇ ਜਨ।

   -ਉਹੀ ਰਾਗੁ ਆਸਾ-ਪੰਨਾ 487.

2. ਮੋਹਿ ਨ ਬਿਸਾਰਹੁ ਮੈ ਜਨ ਤੇਰਾ।।

   -ਉਹੀ-ਰਾਗੁ ਗਉੜੀ-ਪੰਨਾ 345.

3. ਪ੍ਰੇਮ ਭਗਤਿ ਨਹੀ ਊਪਜੈ ਤਾਤੇ ਰਵਿਦਾਸ ਉਦਾਸ।

   -ਉਹੀ-ਰਾਗੁ ਗਉੜੀ ਬੈਰਾਗਣਿ-ਪੰਨਾ 346.

4. ਸੋਈ ਮੁਕੰਦ ਹਮਰਾ ਪਿਤ ਮਾਤਾ।।

   -ਉਹੀ ਰਾਗੁ ਗੋਂਡ, ਪੰਨਾ 875.

5. ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ।।

   -ਉਹੀ-ਰਾਗੁ ਸੋਰਠਿ-ਪੰਨਾ 658.

6. ਜਉ ਤੁਮ ਗਿਰਿਵਰ ਤਉ ਹਮ ਮੋਰਾਂ। ਜਉ ਤੁਮ ਚੰਦ ਹਮ ਭਏ ਹੈ ਚਕੋਰਾ।।1।।

   -ਉਹੀ-ਪੰਨਾ 659.

7. ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ।।

   ਪੰਚ ਦੋਖ ਅਸਾਧ ਜਾ ਮਹਿ ਤਾਕ ਕੇਤਕ ਆਸ।।

   -ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਆਸਾ-ਪੰਨਾ 486.

ਜਿਨ੍ਹਾਂ ਵਿਚੋਂ 'ਕ੍ਰੋਧ' ਇਕ ਹੈ, ਬੁੱਧੀ ਵਿਚ ਵਿਕਾਰ ਪੈਦਾ ਕਰ ਦਿੰਦੇ ਹਨ। ਆਪ ਦੀ ਬਹੁਤ ਨੀਵਾਂ, ਸਥਾਨ ਗ੍ਰਹਿਣ ਕਰਨ ਦੀ ਲੋਚਾ ਹੈ ਇਸ ਲਈ ਆਪ ਆਪਣੀ ਮਤਿ ਮਲੀਨ[1] ਦੱਸਦੇ ਹੋਏ ਆਪਣਾ ਜਨਮ ਨੀਵੇਂ ਘਰ, ਕਰਮ ਕੁਟਿਲ ਅਤੇ ਸੰਗ ਵੀ ਨੀਵੀਂ ਜਾਂਤ ਨਾਲ ਹੀ ਦੱਸਦੇ ਹਨ।[2] ਆਪ ਅਤਿ ਦੀ ਨਿਮਰਤਾ ਧਾਰਨ ਕਰਕੇ ਪ੍ਰਭੂ ਨੂੰ ਪਤੀ (ਸਹੁ) ਮੰਨ ਕੇ ਸਦਾ ਸੁਹਾਗਣਿ ਵਾਲੇ ਰੰਗ ਵਿਚ ਪ੍ਰਭੂ ਦਾ ਦੀਦਾਰ ਕਰਨ ਲਈ ਤਤਪਰ ਰਹਿੰਦੇ ਹਨ।[3]

### 1.6.13. ਕਿਰਤ ਕਰਦਿਆਂ ਹੀ ਭਗਤੀ

ਕਿਰਤ ਭਗਤੀ ਦਾ ਸੰਕਲਪ ਮੱਧਕਾਲ ਦੇ ਕਿਰਤੀ ਸੰਤਾਂ ਦਾ ਵਿਲੱਖਣ ਸੰਕਲਪ ਹੈ। ਆਪ ਸਮਾਜ ਤੋਂ ਦੂਰ ਰਹਿ ਕੇ ਸਮਾਜ ਉੱਤੇ ਨਿਰਭਰ ਹੋਕੇ ਕਰਨ ਵਾਲੀ ਭਗਤੀ ਨੂੰ ਨਿਰਾਰਥਕ ਮੰਨਦੇ ਹਨ। ਆਪ ਨੇ ਭਗਤੀ ਵਿਚ ਕ੍ਰਿਤ ਨੂੰ ਬਰਾਬਰ ਦਾ ਸਥਾਨ ਦਿੱਤਾ। ਆਪ ਨੇ ਹੱਥੀਂ ਕੰਮ ਕਰਦਿਆਂ ਸੰਸਾਰਕ ਦੁੱਖਾਂ ਸੁਖਾਂ ਨਾਲ ਸਾਂਝ ਸਥਾਪਤ ਕਰਕੇ ਹੀ ਪ੍ਰਭੂ ਦੀ ਭਗਤੀ ਕਰਨ ਨੂੰ ਪਹਿਲ ਦਿੱਤੀ। ਇਸ ਲਈ ਆਪ ਦੀ ਬਾਣੀ ਵਿਚ ਜਾਤ ਕਿੱਤਾ[4] ਅਤੇ ਕਿੱਤੇ ਸਬੰਧੀ ਸੰਦਾਂ[5] ਦਾ ਜ਼ਿਕਰ ਹੋਇਆ ਹੈ।

### 1.6.14. ਭਗਤੀ ਦਾ ਮਹਾਤਮ

ਆਪ ਦੀ ਭਗਤੀ ਉਦੇਸ਼ ਪੂਰਨ ਸੀ । ਆਪ ਨੇ ਭਗਤੀ ਵਿਚ 'ਮੰਤਵ' ਦੀ ਸਥਾਪਨਾ ਕੀਤੀ। ਸਪਸ਼ਟ ਕੀਤਾ ਕਿ ਪ੍ਰਭੂ ਨਾਮ ਦਾ ਜਾਪ ਪੂਰਨ ਰੂਪ ਵਿਚ 'ਮੋਖਸ਼ ਦਾਤਾ' ਹੈ।[6] ਮਾਨਵ

---

1. ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨਾ ਜਾਇ ।।
   - ਉਹੀ - ਰਾਗੁ ਗਉੜੀ - ਪੰਨਾ 346.
2. ਮੇਰੀ ਸੰਗਤਿ ਪੋਚ ਸੋਚ ਦਿਨ ਰਾਤੀ ।।
   ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ।।
   - ਉਹੀ - ਰਾਗੁ ਗਉੜੀ - ਗੁਆਰੇਰੀ - ਪੰਨਾ 345.
3. ਸਹੁ ਕੀ ਸਾਰ ਸੁਹਾਗਨਿ ਜਾਨੈ।। ·
   ਤਜਿ ਅਭਿਮਾਨ ਸੁਖ ਰਲੀਆ ਮਾਨੈ।।
   -ਉਹੀ-ਰਾਗੁ ਸੂਹੀ-ਪੰਨਾ 793.
4. ਚਮਾਰ, ਚਮਰੇਟਾ, ਢੇਢ, ਕੁਟਬਾਢਲਾ, ਢੋਰ ਢੋਵੰਤ।
5. ਪਨਹੀ, ਆਰ ਰਾਂਬੀ।
6. ਕਹਿ ਰਵਿਦਾਸ ਜੋ ਜਪੈ ਨਾਮੁ।। ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ।।
   -ਉਹੀ-ਰਾਗੁ ਬਸੰਤ-ਪੰਨਾ 119.

ਭਗਤੀ ਪ੍ਰਤਾਪ ਸੰਗ ਨੀਚ ਤੋਂ ਉਚ ਸਥਿਤੀ ਪ੍ਰਾਪਤ ਕਰ ਲੈਂਦਾ ਹੈ । ਭਗਤੀ ਪਰਮ ਪਦ ਦੀ ਪ੍ਰਾਪਤੀ ਕਰਵਾਉਂਦੀ ਹੈ[1]।

ਇਸ ਲਈ ਹੀ ਨਾਮ ਜਪ ਕੇ ਊਂਚੀ ਪਦਵੀ ਤੇ ਪਹੁੰਚੇ, ਚਮਾਰ ਨੂੰ ਪਰਧਾਨ ਪੰਡਿਤਾਂ ਨੇ ਡੰਡੋਤ ਬੰਦਨਾ ਕੀਤੀ।[2] ਇਉਂ ਆਪ ਨੇ ਹਰ ਪ੍ਰਾਣੀ ਨੂੰ ਬਿਰਥਾ ਬਚਨ ਤਿਆਗ ਕੇ ਰਸਨਾ ਸੰਗ ਪ੍ਰਭੂ ਨਾਮ ਜਪਣ ਦਾ ਉਪਦੇਸ਼ ਦਿੱਤਾ।

ਸਾਰ ਇਹ ਕਿ ਗੁਰੂ ਰਵਿਦਾਸ ਨੇ ਗੁਰੂ ਤੋਂ ਪ੍ਰਾਪਤ ਹੋਏ ਅੰਮ੍ਰਿਤ ਨਾਮ ਨੂੰ ਨਵਧਾ ਭਗਤੀ ਸਾਧਨਾ ਨਾਲ ਜਪਿਆ ਅਤੇ ਪਾਰਬ੍ਰਹਮ ਸੰਗ ਅਭੇਦ ਹੋ ਕੇ ਉਸ ਤੋਂ ਅਨੇਕਾ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ। ਭਾਵੇਂ ਆਪ ਨੇ ਨੀਵੀਂ ਜਾਤ ਵਿਚ ਜਨਮ ਲਿਆ, ਪ੍ਰਭੂ ਭਗਤੀ ਸੰਗ ਪਰਮ ਪਦ ਪ੍ਰਾਪਤ ਕੀਤਾ। ਸਮਾਜ ਵਿਚ ਪ੍ਰਚਲਿਤ ਜਨਮ, ਜਾਤ, ਸ੍ਰੇਸ਼ਠਤਾ ਦੀ ਵਿਵਸਥਾ ਤੋੜ ਕੇ ਕਰਮ ਦੀ ਸ੍ਰੇਸ਼ਠਤਾ ਦਾ ਸੰਕਲਪ ਸਥਾਪਤ ਕੀਤਾ। ਕਰਮਕਾਂਡਾਂ ਦੀ ਥਾਂ 'ਭਗਤੀ' ਨੂੰ ਮੋਖਸ਼ ਦਾਤਾ ਮੰਨਿਆ। ਪ੍ਰਭੂ ਦੇ ਨਾਮ ਤੋਂ ਬਿਨਾ ਸੰਸਾਰਿਕ ਪਸਾਰੇ ਨੂੰ ਝੂਠ ਦੱਸਿਆ।

ਇੰਞ ਆਪ ਦੀ ਭਗਤੀ ਸਾਧਨਾ ਦਾ ਅਧਿਐਨ ਸਿੱਧ ਕਰਦਾ ਹੈ ਕਿ ਆਪ ਪੂਰਵ-ਕਾਲੀ ਅਤੇ ਤਤਕਾਲੀ ਪਰਿਸਥਿਤੀਆਂ ਤੋਂ ਪ੍ਰਭਾਵਿਤ ਸਨ ਤੇ ਭਾਰਤੀ ਸਾਹਿਤ ਦਰਸ਼ਨ ਪ੍ਰਤੀ ਵੀ ਪੂਰੀ ਤਰ੍ਹਾਂ ਸੁਚੇਤ ਸਨ। ਆਪ ਨੇ ਹਿੰਦੂ ਧਰਮ ਦਰਸ਼ਨ ਦੇ ਅਥਾਹ ਸਮੁੰਦਰ 'ਕਾਸ਼ੀ ਨਗਰੀ' ਵਿਚ ਉਥੋਂ ਦੇ ਪ੍ਰਧਾਨ ਪੰਡਿਤਾਂ ਨਾਲ ਸ਼ਾਸਤਾਰਥ ਕਰਕੇ ਉਨ੍ਹਾਂ ਨੂੰ ਪ੍ਰਭੂ ਨਾਮ ਦੀ ਪ੍ਰੇਮਾ ਭਗਤੀ ਨਾਲ ਜੋੜਿਆ ਆਪਣੇ ਸ਼ਿਸ਼ ਬਣਾ ਕੇ ਚਰਨੀ ਲਾਇਆ। ਆਪ ਨੇ ਸਰਵ ਸਮਰੱਥ ਮਹਾਂ-ਗਿਆਨੀ ਬਣ ਕੇ ਚਹੁੰ ਵਰਣਾਂ ਦੇ ਲੋਕਾਂ ਨੂੰ ਧਰਮ ਉਪਦੇਸ਼ ਦਿੱਤਾ ਅਤੇ ਚਹੁੰ ਵਰਣਾਂ ਨੇ ਹੀ ਆਪ ਦੀ ਭਗਤੀ ਦੀ ਮਹਾਨਤਾ ਸਵੀਕਾਰ ਕਰਕੇ ਆਪ ਦੀ ਚਰਨ ਸ਼ਰਨ ਪ੍ਰਾਪਤ ਕੀਤੀ। ਆਪ ਦੀ ਗਿਆਨ ਦੀ ਏਨੀ ਉੱਚੀ ਉਡਾਰੀ ਦਾ ਰਹੱਸ ਪ੍ਰਭੂ ਭਗਤੀ ਤੋਂ ਮਿਲਿਆ ਆਸ਼ੀਰਵਾਦ ਹੈ ਜੋ ਆਪ ਦੇ ਭਾਰਤੀ ਸਾਹਿਤ ਦੇ ਗਿਆਨਵੇਤਾ ਹੋਣ ਅਤੇ ਤਤਕਾਲੀਨ ਪਰਸਥਿਤੀਆਂ ਤੋਂ ਪੂਰੀ ਤਰ੍ਹਾਂ ਸੁਚੇਤ ਹੋਣ ਨੂੰ ਸਹਿਜ ਹੀ ਸਪਸ਼ਟ ਕਰਦਾ ਹੈ ।

1. ਰੇ ਚਿਤ ਚੇਤਿ ਚੇਤ ਅਚੇਤ ।। ਕਾਹੇ ਨ ਬਲਮੀ ਕਹਿ ਦੇਖ ।।
ਕਿਸ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤ ਬਿਸੇਖ ।।
- ਉਹੀ - ਰਾਗੁ ਕੇਦਾਰਾ - ਪੰਨਾ 1124 .

2. ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮਿ ਸਰਣਾਇ ਰਵਿਦਾਸ ਦਾਸਾ ।।
- ਸ੍ਰੀ ਗੁਰੂ ਗ੍ਰੰਥ ਸਾਹਿਬ - ਰਾਗੁ ਮਲਾਰ - ਪੰਨਾ 1293.

# ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਾਪਤ ਸ੍ਰੋਤ ਸਾਮਗਰੀ

ਇਸ ਅਧਿਆਇ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਾਪਤ ਸ੍ਰੋਤ ਸਾਮਗਰੀ ਦਾ ਅਧਿਐਨ ਪ੍ਰਸਤੁਤ ਕੀਤਾ ਜਾਵੇਗਾ। ਆਪ ਦੇ ਜੀਵਨ ਸਬੰਧੀ ਚੋਖੀ ਮਾਤਰਾ ਵਿਚ ਸਾਮਗਰੀ ਮਿਲਦੀ ਹੈ ਪਰੰਤੂ ਇਹ ਸਾਮਗਰੀ ਆਪ ਦੇ ਯਥਾਰਥਕ ਜੀਵਨ ਨੂੰ ਪ੍ਰਕਾਸ਼ ਵਿਚ ਲਿਆਉਣ ਲਈ ਸੰਤੋਖਜਨਕ ਨਹੀਂ। ਹੁਣ ਤੱਕ ਆਪ ਦੇ ਜੀਵਨ ਜਾ ਬਾਣੀ ਬਾਰੇ ਆਪ ਦੀ ਸਵੈ-ਲਿਖਤ ਜਾਂ ਕਿਸੇ ਸ਼ਿਸ਼ ਦੀ ਹੱਥਲਿਖਤ ਪੋਥੀ, ਜਿਸ ਨੂੰ ਲਿਖਵਾ ਕੇ ਆਪ ਨੇ ਸ਼ੁੱਧ ਕੀਤਾ ਹੋਵੇ, ਉਪਲਬਧ ਨਹੀਂ। ਇਸ ਸੰਦਰਭ ਵਿਚ ਆਪ ਦੇ ਕਿਸੇ ਸਮਕਾਲੀ ਸੰਤ ਦੀ ਰਚੀ ਹੋਈ ਜਨਮ ਸਾਖੀ/ਪਰਚੀ, ਹੱਥ ਲਿਖਤ ਜਾਂ ਨਕਲ ਵੀ ਪ੍ਰਾਪਤ ਨਹੀਂ ਜਿਸ ਦੀ ਲੋਅ ਵਿਚ ਆਪ ਦਾ ਪ੍ਰਮਾਣਿਕ ਜੀਵਨ ਚਰਿਤ੍ਰ ਉਲੀਕਿਆ ਜਾ ਸਕੇ।

ਆਪ ਦੇ ਜੀਵਨ ਬਾਰੇ ਜੋ ਸਾਮਗਰੀ ਪ੍ਰਾਪਤ ਹੈ ਉਹ ਦੂਸਰੇ ਮੱਧਕਾਲੀ ਸੰਤ-ਪੁਰਸ਼ਾਂ ਦੀ ਤਰ੍ਹਾਂ ਅਲੌਕਿਕ ਰੰਗਣ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ। ਇਸ ਤੋਂ ਬਿਨਾ ਹੁਣ ਤੱਕ ਪ੍ਰਚਲਿਤ ਸਾਮਗਰੀ ਦਾ ਆਧਾਰ ਵੀ ਦੰਦ-ਕਥਾਵਾਂ ਹੀ ਪ੍ਰਤੀਤ ਹੁੰਦਾ ਹੈ। ਅਜਿਹੀ ਸਥਿਤੀ ਵਿਚ ਆਪ ਦੀ ਪ੍ਰਮਾਣਿਕ ਜੀਵਨੀ ਉਘਾੜਨ ਲਈ ਜੀਵਨ ਬਾਰੇ ਆਧਾਰ ਸਾਮਗਰੀ ਦਾ ਅਧਿਐਨ ਕਰਨਾ ਅਤਿਅੰਤ ਜ਼ਰੂਰੀ ਹੈ ਜਿਸ ਦਾ ਵਿਵੇਚਨ ਨਿਮਨ ਲਿਖਤ ਤਰਤੀਬ ਅਨੁਸਾਰ ਕੀਤਾ ਜਾ ਸਕਦਾ ਹੈ ।

1. ਅੰਦਰਲੀ ਗਵਾਹੀ
2. ਬਾਹਰਲੀ ਗਵਾਹੀ

## 2.1 ਅੰਦਰਲੀ ਗਵਾਹੀ

ਗੁਰੂ ਰਵਿਦਾਸ ਦੇ ਜੀਵਨ ਸਬੰਧੀ ਸਭ ਤੋਂ ਪ੍ਰਾਚੀਨ ਅਤੇ ਪ੍ਰਮਾਣਿਕ ਸ੍ਰੋਤ ਉਨ੍ਹਾਂ ਦੀ ਆਪਣੀ ਬਾਣੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰੂ ਗ੍ਰੰਥ ਸਾਹਿਬ ਭਗਤੀ ਸਾਹਿਤ ਦਾ ਜਗਤ ਪ੍ਰਸਿੱਧ ਅਨਮੋਲ ਖਜ਼ਾਨਾ ਹੈ। ਇਸ ਮਹਾਨ ਗ੍ਰੰਥ ਦਾ ਸੰਪਾਦਨ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1604 ਈ. (1661 ਬਿ. ਸੰ.) ਵਿਚ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਚਾਲੀ[1] (40)ਸਬਦ, ਇਕ ਆਰਤੀ ਸਮੇਤ ਅਤੇ ਇਕ ਸਲੋਕ ਸੋਲਾਂ ਰਾਗਾਂ ਵਿਚ ਸੰਕਲਿਤ ਹਨ। ਵਿਦਵਾਨ ਇਸ ਪ੍ਰਾਚੀਨ ਗ੍ਰੰਥ ਨੂੰ ਪ੍ਰਮਾਣਿਕ ਮੰਨਦੇ ਹੋਏ ਵਿਚਾਰ ਪ੍ਰਗਟ ਕਰਦੇ ਹਨ ਕਿ ਇਸ ਗ੍ਰੰਥ ਦੇ ਸੰਪਾਦਨ ਹੋਣ ਤੋਂ ਅੱਜ ਤੱਕ ਇਸ ਦਾ ਸਰੂਪ ਜਿਉਂ ਦੀ ਤਿਉਂ ਕਾਇਮ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਦੀ ਬਾਣੀ ਪ੍ਰਾਚੀਨ ਅਤੇ ਪ੍ਰਮਾਣਿਕ ਹੈ। ਇਸ ਬਾਣੀ ਵਿਚ ਆਪਦੇ ਜੀਵਨ ਸਬੰਧੀ ਕੁਝ ਤੱਥ ਦ੍ਰਿਸ਼ਟਮਾਨ ਹੋਏ ਹਨ ਜਿਹੜੇ ਪੂਰੀ ਦ੍ਰਿੜਤਾ ਨਾਲ ਇਤਿਹਾਸਕ ਮੰਨੇ ਜਾ ਸਕਦੇ ਹਨ, ਜੋ ਨਿਮਨ

1. ਗੁਰ ਰਵਿਦਾਸ ਜੀ ਦਾ ਇਕ ਸ਼ਬਦ ਰਾਗੁ ਸੋਰਠਿ ਅਤੇ ਰਾਗੁ ਮਾਰੂ ਦੋਵਾਂ ਰਾਗਾਂ ਵਿਚ ਮਾਮੂਲੀ ਪਾਠਾਂਤਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ ਜਿਸ ਕਾਰਨ ਕੁਝ ਵਿਦਵਾਨ ਆਪ ਦੀ ਬਾਣੀ ਦੇ ਸ਼ਬਦਾਂ ਦੀ ਗਿਣਤੀ 39 ਵੀ ਕਰਦੇ ਹਨ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦੇ ਸ਼ਬਦਾਂ ਦੀ ਜੋੜ ਪ੍ਰਣਾਲੀ ਅਨੁਸਾਰ ਇਹ ਗਿਣਤੀ ਚਾਲੀ ਹੀ ਬਣਦੀ ਹੈ।

ਲਿਖਤ ਹਨ:-

(1) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਦੀ ਬਾਣੀ ਦੇ ਹਰ ਸ਼ਬਦ ਵਿਚ ਆਪ ਦੇ 'ਰਵਿਦਾਸ' ਨਾਂ ਦੀ ਮੁਹਰ-ਛਾਪ ਲੱਗੀ ਹੋਈ ਹੈ।

(2) ਆਪ ਦਾ ਜਨਮ ਚਮਾਰ ਜਾਤੀ ਵਿਚ ਹੋਇਆ।[1]

(3) ਆਪ ਆਪਣੀ ਬਾਣੀ ਵਿਚ ਆਪਣੀ ਜਾਤ ਕੁਟਬਾਂਢਲਾ, ਅਤੇ ਬਨਾਰਸ ਦੇ ਆਸ ਪਾਸ ਮਰੇ ਹੋਏ ਢੋਰ ਢੋਣਾ ਅਤੇ ਉਨ੍ਹਾਂ ਨੂੰ ਸਮੇਟਣਾ ਆਪਣਾ ਕਿੱਤਾ ਲਿਖਦੇ ਹਨ।[2]

(4) ਆਪ ਦੇ ਪਰਿਵਾਰ ਦੇ ਲੋਕ ਵੀ ਇਹੀ ਕੰਮ ਕਰਦੇ ਸਨ ਜਿਨ੍ਹਾਂ ਨੂੰ ਆਪ ਆਪਣੀ ਬਾਣੀ ਵਿਚ 'ਢੇਢ' ਲਿਖਦੇ ਹਨ।[3]

(5) ਬਾਣੀ ਦੇ ਇਕ ਸ਼ਬਦ ਵਿਚ ਆਪ ਅਪਣਾ ਕਰਮ ਕੁਟਿਲ, ਜਨਮ ਨੀਵੀਂ ਜਾਤ ਵਿਚ ਹੋਇਆ ਲਿਖਦੇ ਹੋਏ, ਆਪਣੀ ਸੰਗਤਿ ਵੀ ਛੋਟੀਆਂ ਜਾਤਾਂ ਨਾਲ ਹੀ ਅੰਕਿਤ ਕਰਦੇ ਹਨ।

(6) ਆਪ ਬਾਣੀ ਵਿਚ ਪੂਰਵ-ਕਾਲੀ ਅਤੇ ਸਮਕਾਲੀ ਸੰਤਾਂ ਦਾ ਵਰਣਨ ਕਰਦੇ ਹਨ, ਜਿਸ ਤੋਂ

---

1. ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ ।।

-ਸ੍ਰੀ ਗੁਰੂ ਗ੍ਰੰਥ ਸਾਹਿਬ-ਰਾਗੁ ਮਲਾਰ ਪੰਨਾ 1293.

ੳ. ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮ ਹਮਾਰਾ।।

ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ।।

- ਉਹੀ - ਰਾਗੁ ਸੋਰਠਿ - ਪੰਨਾ 659.

ਅ. ਕਹਿ ਰਵਿਦਾਸ ਖਲਾਸ ਚਮਾਰਾ। ਜੋ ਹਮ ਸਹਰੀ ਸੋ ਮੀਤ ਹਮਾਰਾ।।

- ਉਹੀ - ਰਾਗੁ ਗਉੜੀ - ਪੰਨਾ 345.

ੲ. ਚਮਰਟਾ ਗਾਂਠਿ ਨ ਜਾਨਈ ।। ਲੋਗੁ ਗਠਾਵੈ ਪਨਹੀ ।।

- ਉਹੀ - ਰਾਗੁ ਸੋਰਠਿ - ਪੰਨਾ 659.

2. ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਨਾਰਸੀ ਆਸ ਪਾਸਾ ।।

- ਉਹੀ - ਰਾਗੁ ਮਲਾਰ - ਪੰਨਾ 1293.

3. ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬਨਾਰਸੀ ਆਸ ਪਾਸਾ ।।

- ਉਹੀ - ਰਾਗੁ ਮਲਾਰ - ਪੰਨਾ 1293.

ਆਪ ਦਾ ਸਮਾਂ (ਜੀਵਨ ਕਾਲ) ਨਿਸ਼ਚਿਤ ਕਰਨ ਵਿਚ ਮੱਦਦ ਮਿਲੇਗੀ।[1]

(7) ਉਸ ਸਮੇਂ ਉੱਚ ਜਾਤਾਂ ਨੀਵੀਆਂ ਜਾਤਾਂ ਦਾ ਸੋਸ਼ਣ ਕਰਦੀਆਂ ਸਨ।[2]

(8) ਉਸ ਸਮੇਂ ਸਮੁੱਚਾ ਸਮਾਜ ਜਾਤੀ ਵੰਡ ਦਾ ਸ਼ਿਕਾਰ ਸੀ। ਇਸ ਤੱਥ ਦੀ ਪੁਸ਼ਟੀ ਆਪ ਦੀ ਬਾਣੀ ਵਿਚੋਂ ਹੁੰਦੀ ਹੈ।[3]

(9) ਆਪ ਅਤੇ ਆਪ ਜੀ ਦਾ ਪਰਿਵਾਰ ਬਨਾਰਸ ਦੇ ਆਸ ਪਾਸ ਕ੍ਰਿਤ ਕਰਦਾ ਸੀ, ਸੋ ਆਪ ਦਾ ਨਿਵਾਸ ਅਸਥਾਨ ਅਤੇ ਜਨਮ ਸਥਾਨ ਵੀ ਬਨਾਰਸ ਹੋਣਾ ਸੁਭਾਵਿਕ ਹੀ ਹੈ।[4]

(10) ਆਪਨੇ ਭਗਤੀ ਭਾਵਨਾ ਵਾਲਾ ਉੱਚਾ ਸੁੱਚਾ ਜੀਵਨ ਬਤੀਤ ਕਰਦਿਆਂ ਸਮਾਜ ਵਿਚ ਚੋਖੀ ਪ੍ਰਤਿਸ਼ਠਾ ਪ੍ਰਾਪਤ ਕਰ ਲਈ ਸੀ ਜਿਸ ਕਾਰਨ ਆਪ ਨੂੰ ਉੱਚੀਆਂ ਜਾਤਾਂ (ਬ੍ਰਾਹਮਣਾਂ) ਦਾ ਵਿਰੋਧ ਸਹਿਣਾ ਪਿਆ ਪਰੰਤੂ ਅੰਤ ਵਿਚ ਆਪ ਦੀ ਆਤਮਿਕ ਤੌਰ ਤੇ ਬਲਸ਼ਾਲੀ ਸ਼ਖ਼ਸੀਅਤ ਅੱਗੇ ਹਾਰ ਕੇ ਇਹ ਪ੍ਰਧਾਨ ਪੰਡਿਤ ਵੀ ਆਪ ਨੂੰ ਡੰਡੋਤ ਬੰਦਨਾ ਕਰਨ ਲੱਗ ਪਏ ਸਨ।[5]

ਸਿੱਟਾ ਇਹ ਕਿ ਆਪ ਦੀ ਬਾਣੀ ਵਿਚੋਂ ਉਜਾਗਰ ਹੁੰਦੇ ਨਾਂ, ਜਨਮ-ਸਥਾਨ, ਜਾਤ, ਕਿੱਤਾ ਅਤੇ ਪੂਰਵਕਾਲੀ ਤੇ ਸਮਕਾਲੀ ਸੰਤਾਂ ਬਾਰੇ ਤੱਥ ਪੂਰੀ ਤਰ੍ਹਾਂ ਇਤਿਹਾਸਿਕ ਤੌਰ ਤੇ ਪ੍ਰਮਾਣਿਕ ਹਨ ਜੋ ਆਪ ਦੀ ਜੀਵਨੀ ਨਿਸ਼ਚਿਤ ਕਰਨ ਲਈ ਆਧਾਰ ਬਣਾਏ ਜਾ ਸਕਦੇ ਹਨ।

---

1. ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।।
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ।।
- ਉਹੀ - ਰਾਗੁ ਮਾਰੂ - ਪੰਨਾ 1106.

2. ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ।। ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ।।
- ਉਹੀ - ਰਾਗੁ ਬਿਲਾਵਲੁ - ਪੰਨਾ 858.

3. ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ।।
- ਉਹੀ- ਪੰਨਾ - 858.

4 ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ।।
- ਉਹੀ - ਰਾਗੁ ਮਲਾਰ - ਪੰਨਾ - 1293

5. ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ । ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ।।
- ਉਹੀ - ਰਾਗੁ ਬਿਲਾਵਲੁ - ਪੰਨਾ 1293.

## 2.2 ਬਾਹਰਲੀ ਗਵਾਹੀ

ਗੁਰੂ ਰਵਿਦਾਸ ਦੇ ਜੀਵਨ ਸਬੰਧੀ ਬਾਹਰਲੀ ਗਵਾਹੀ ਦੇ ਅੰਤਰਗਤ ਪ੍ਰਾਪਤ ਸ੍ਰੋਤ ਸਾਮਗਰੀ ਵਧੇਰੇ ਤੌਰ ਤੇ ਆਪ ਦੇ ਬ੍ਰਹਮਲੀਨ ਹੋਣ ਪਿਛੋਂ ਸਮਕਾਲੀ ਸੰਤਾਂ, ਪਰਵਰਤੀ ਗੁਰੂ ਸਾਹਿਬਾਨ, ਭਗਤਪੁਰਸ਼ਾਂ ਅਤੇ ਆਪ ਦੇ ਸਿੱਖ ਸੇਵਕਾਂ ਦੁਆਰਾ ਲਿਖਤ ਹੈ ਪਰੰਤੂ ਇਸ ਆਧਾਰ ਸ੍ਰੋਤ ਵਿਚੋਂ ਕਿਸੇ ਇਕ ਕ੍ਰਿਤ ਵਿਚ ਵੀ ਆਪ ਦਾ ਸਮੁੱਚਾ ਜੀਵਨ ਚਰਿਤ੍ਰ ਦ੍ਰਿਸ਼ਟਮਾਨ ਨਹੀਂ ਹੁੰਦਾ। ਇਨ੍ਹਾਂ ਸ੍ਰੋਤਾਂ ਵਿਚੋਂ ਆਪ ਦੇ ਜੀਵਨ ਦੇ ਅਹਿਮ ਅੰਗ ਜਿਵੇ ਜਨਮ ਤਿੱਥ ਸੰਮਤ, ਮਾਤਾ ਪਿਤਾ ਦਾ ਨਾਂ, ਗੁਰੂ ਅਤੇ ਨਿਰਵਾਣ ਸੰਮਤ ਆਦਿ ਤੱਥਾ ਦਾ ਵੇਰਵਾ ਨਹੀ ਮਿਲਦਾ। ਭਾਵੇਂ ਆਪ ਦੇ ਜੀਵਨ ਸਬੰਧੀ ਮਿਲਦਾ ਗੋਸ਼ਟਿ, ਪਰਚਈ, ਭਗਤਮਾਲ (ਸਮੇਤ ਟੀਕਾ ਰਚਨਾ) ਜਨਮ ਸਾਖੀ ਅਤੇ ਰਾਮਾਇਣ ਸਾਹਿਤ ਆਪ ਦੇ ਸਮਕਾਲਿਕ ਸ੍ਰੋਤ ਜਾਂ ਕਿਸੇ ਇਤਿਹਾਸਕ ਤੱਥਾਂ ਉੱਤੇ ਆਧਾਰਿਤ ਸਮਗਰੀ ਨਹੀਂ ਜਾਪਦੀ ਸਗੋਂ ਇਨ੍ਹਾਂ ਦੀ ਰਚਨਾ ਵੀ ਆਪ ਦੇ ਜੀਵਨ ਸਬੰਧੀ ਪ੍ਰਚਲਿਤ ਦੰਦ-ਕਥਾਵਾਂ ਉੱਤੇ ਆਧਾਰਿਤ ਹੋਈ ਪ੍ਰਤੀਤ ਹੁੰਦੀ ਹੈ ਤਾਂ ਵੀ ਆਪ ਦੀ ਪ੍ਰਮਾਣਿਕ ਜੀਵਨੀ ਦਾ ਸਰੂਪ ਨਿਸ਼ਚਿਤ ਕਰਨ ਲਈ ਬਾਹਰਲੀ ਗਵਾਹੀ ਦੇ ਰੂਪ ਵਿਚ ਮਿਲਦੀ ਸਮਗਰੀ ਦਾ ਵਿਸ਼ਲੇਸ਼ਣ ਕਰ ਲੈਣਾ ਵੀ ਜ਼ਰੂਰੀ ਹੈ ਸੋਂ ਇਸ ਸੰਦਰਭ ਵਿਚ ਪ੍ਰਾਪਤ ਸਮਗਰੀ ਨੂੰ ਹੇਠ ਲਿਖੀ ਵੰਡ ਅਨੁਸਾਰ ਵਿਚਾਰਦੇ ਹਾਂ:-

(1) ਸਮਕਾਲੀ ਸੰਤਾਂ, ਗੁਰੂ ਸਾਹਿਬਾਨ ਅਤੇ ਪਰਵਰਤੀ ਭਗਤਾਂ ਦੀ ਬਾਣੀ ਵਿਚ ਜੀਵਨ ਤੱਥਾਂ ਸਬੰਧੀ ਮਿਲਦੇ ਹਵਾਲੇ।

(2) ਗੋਸ਼ਟਿ ਸਾਹਿਤ

(3) ਪਰਚਈ ਸਾਹਿਤ

(4) ਭਗਤ ਮਾਲ ਸਾਹਿਤ(ਸਮੇਤ ਟੀਕਾ ਰਚਨਾ)

(5) ਜਨਮ ਸਾਖੀ ਅਤੇ ਰਵਿਦਾਸ ਰਾਮਾਇਣ ਸਾਹਿਤ

(6) ਦੰਦ-ਕਥਾਵਾਂ

ਇਹ ਆਧਾਰ ਸਮਗਰੀ ਮੁੱਖ ਤੌਰ ਤੇ ਦੇਵਨਾਗਰੀ ਅਤੇ ਗੁਰਮੁਖੀ ਲਿਪੀ ਵਿਚ ਹੱਥ-ਲਿਖਤ/ ਪ੍ਰਕਾਸ਼ਿਤ ਰੂਪ ਵਿਚ ਮਿਲਦੀ ਹੈ ਜਿਸ ਦਾ ਵਿਵੇਚਨ ਕਰਨ ਲਈ ਅਸੀਂ ਇਸ ਦੀ ਤਰਤੀਬ ਕਾਲ ਕਰਮ ਪ੍ਰਾਚੀਨਤਾ ਕਰਮਵਾਰ ਦੇਵਨਾਗਰੀ, ਗੁਰਮੁਖੀ, ਸੰਸਕ੍ਰਿਤ ਆਦਿ ਅਨੁਸਾਰ ਰਖ ਰਹੇ ਹਾਂ।

### 2.2.1. ਸਮਕਾਲੀ ਸੰਤਾਂ, ਗੁਰੂ ਸਾਹਿਬਾਨ ਅਤੇ ਪਰਵਰਤੀ ਭਗਤਾਂ ਦੀ ਬਾਣੀ ਵਿਚ ਜੀਵਨ ਤੱਥਾਂ ਸਬੰਧੀ ਮਿਲਦੇ ਹਵਾਲੇ

ਗੁਰੂ ਰਵਿਦਾਸ ਦੇ ਸਮਕਾਲੀ ਸੰਤਾਂ, ਗੁਰੂ ਸਾਹਿਬਾਨ ਅਤੇ ਆਪ ਨਾਲ ਸ਼ਰਧਾ ਰੱਖਣ ਵਾਲੇ ਹੋਰ ਸੰਤ ਪੁਰਸ਼ਾਂ ਨੇ ਆਪ ਦੀ ਉੱਚੀ ਸੁੱਚੀ ਕਿਰਤ ਕਰਦਿਆਂ ਪ੍ਰਵਾਨ ਚੜ੍ਹੀ ਪ੍ਰੇਮਾ ਭਗਤੀ ਦੀ ਮਹਾਨਤਾ ਸਵੀਕਾਰ ਕਰਕੇ ਆਪ ਦੀ ਸ਼ਲਾਘਾ ਵਿਚ ਆਪਣੀਆਂ ਰਚਨਾਵਾਂ ਵਿਚ ਸੁਤੇ-ਸਿਧ ਹੀ

ਕੁਝ ਪਰਵਚਨ ਕਹੇ ਹਨ। ਇਨ੍ਹਾਂ ਰਚਨਾਵਾਂ ਵਿਚ ਅਛੋਪਲੇ ਹੀ ਆਪ ਦੇ ਜੀਵਨ ਤੱਥਾਂ ਦਾ ਵਰਣਨ ਹੋ ਗਿਆ ਹੈ। ਇੰਞ ਸੰਤਾਂ ਦੇ ਭਾਖੇ ਪ੍ਰਵਚਨਾਂ ਵਿਚ ਵਰਣਿਤ ਹੋਏ ਤੱਥਾਂ ਨੂੰ ਅਸੀਂ ਆਧਾਰ ਸਾਮਗਰੀ ਦੇ ਅੰਤਰਗਤ ਵਿਚਾਰ ਰਹੇ ਹਾਂ।

ਸੰਤ ਕਬੀਰ (1399-1518 ਈ.) ਇਹ ਸਰਵ ਪ੍ਰਮਾਣਿਤ ਮੱਤ ਹੈ ਕਿ ਸੰਤ ਕਬੀਰ ਆਪ ਦੇ ਸਮਕਾਲੀ ਅਤੇ ਗੁਰੂ ਭਾਈ ਸਨ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਵਿਚ ਸੰਤ ਕਬੀਰ ਜੀ ਨੇ ਗੁਰੂ ਰਵਿਦਾਸ ਜੀ ਨੂੰ ਸੰਤਾਂ ਵਿਚੋਂ ਮਹਾਨ ਸੰਤ ਦੀ ਪਦਵੀ ਦੇ ਕੇ ਆਪ ਦੀ ਵਡਿਆਈ ਕੀਤੀ ਹੈ।[1]

ਭਗਤ ਸੈਨੁ (1400-1490 ਈ.) ਜੀ ਕਥਨ ਕਰਦੇ ਹਨ ਕਿ ਰਵਿਦਾਸ ਜੀ ਨੇ ਪ੍ਰਭੂ ਤੋਂ ਪ੍ਰਾਪਤ ਭਗਤੀ ਦੀ ਅਨੁਭੂਤੀ ਸੰਗ ਠਾਕਰਾਂ ਨੂੰ ਨਦੀ ਵਿਚ ਤਰਾਇਆਂ ਜਿਸ ਨਾਲ ਆਪ ਦਾ ਜੱਸ ਆਮ ਲੋਕਾਂ ਵਿਚ ਫੈਲ ਗਿਆ ਹੈ[2]।

ਭਗਤ ਧੰਨਾ (1416 ਈ. ਜਨਮ) ਜੀ ਲਿਖਦੇ ਹਨ ਕਿ ਸੰਤ ਰਵਿਦਾਸ ਢੋਰ ਢੋਣ ਦੀ ਕਿਰਤ ਕਰਨ ਵਾਲੇ ਮਾਇਆ ਦੇ ਤਿਆਗੀ ਮਹਾਤਮਾ ਪੁਰਸ਼ ਸਨ ਜਿਨ੍ਹਾਂ ਦੀ ਬਦੋਲਤ ਕਾਸ਼ੀ ਦੀ ਸਾਰੀ ਸੰਗਤ ਨੇ ਪ੍ਰਭੂ ਦੇ ਦਰਸ਼ਨ ਕੀਤੇ।[3]

ਗੁਰੂ ਰਾਮਦਾਸ(1534-1581 ਈ.) ਜੀ ਆਪ ਨੂੰ ਯਾਦ ਕਰਦੇ ਲਿਖਦੇ ਹਨ ਸੰਤ ਰਵਿਦਾਸ ਹਰ ਪਲ ਪ੍ਰਭੂ ਦੀ ਉਸਤਤਿ ਕਰਦਿਆਂ ਗੁਜ਼ਾਰਦੇ ਸਨ ਇਸ ਲਈ ਆਪ ਪਤਿਤ ਜਾਤੀ ਤੋਂ ਉੱਚਾ ਉੱਠ ਕੇ ਉੱਤਮ ਪਦ ਗ੍ਰਹਿਣ ਕਰਨ ਵਿਚ ਸਫਲ ਹੋ ਗਏ ਜਿਸ ਸਦਕਾ, ਬ੍ਰਾਹਮਣ,

---

1. ਸਾਧਨ ਮਾਂ ਰੈਦਾਸ ਸੰਤ ਹੈ, ਸੁਪਚ ਰਿਸ਼ੀ ਸੋ ਭੰਗਿਯਾਂ।।

ਹਿੰਦੂ-ਤੁਰਕ ਦੁਈ ਦੀਨ ਬਨੇ ਹੈ, ਕਛੂ ਨਹੀਂ ਪਹਚਨਿਯਾਂ।।

ਦ੍ਵਿਵੇਦੀ, ਹਜ਼ਾਰੀ ਪ੍ਰਸਾਦਿ (ਆਚਾਰੀਅ) ਕਬੀਰ, ਸੰਸਕਰਣ, 1980, ਪੰਨਾ 235.

2. ਰਵਿਦਾਸ ਭਗਤ ਨੇ ਐਸੀ ਕੀਨੀ, ਠਾਕੁਰ ਪਾਇਆ ਪਕੜ ਅਧੀਨੀ।

ਡੂਬਤ ਠਾਕੁਰ ਜਲ ਸੈ ਆਇਆ, ਤੁਲਸੀ ਦਲ ਅਰੁ ਤਿਲਕ ਚੜ੍ਹਾਇਆ।।

ਨਿਰਭੈ ਸਿੰਘ (ਡਾ.) ਸ੍ਰੀ ਸੈਣਿ ਜੀਵਨ ਰਚਨਾਵਲੀ (ਸੰ:)1982, ਪੰਨਾ 173.

3. ਰਵਿਦਾਸ ਢੁਵੰਤਾ ਢੋਰ ਨੀਤਿ ਤਿਨ ਤਿਆਗੀ ਮਾਇਆ ।।

ਪਰਗਟੁ ਹੋਆ ਸਾਧ ਸੰਗਿ ਹਰਿ ਦਰਸ਼ਨੁ ਪਾਇਆ ।।

- ਸ੍ਰੀ ਗੁਰੂ ਗ੍ਰੰਥ ਸਾਹਿਬ-ਆਸਾ ਬਾਣੀ ਭਗਤ ਧੰਨੇ ਜੀ ਕੀ ਪੰਨਾ 487.

ਖਤਰੀ, ਵੈਸ਼ ਅਤੇ ਸ਼ੂਦਰ ਚਾਰ ਵਰਣ ਹੀ ਆਪ ਦੀ ਚਰਨ ਸ਼ਰਨ ਵਿਚ ਆ ਗਏ ਸਨ।[1] ਗੁਰੂ ਜੀ ਨੇ ਆਪਣੇ ਦੋ ਹੋਰ ਸ਼ਬਦਾ ਵਿਚ ਵੀ ਆਪ ਦੇ ਨਾਂ ਅਤੇ ਜਾਤ ਦਾ ਉਲੇਖ ਕੀਤਾ ਹੈ।[2]

ਗੁਰੂ ਅਰਜਨ ਦੇਵ(1563-1606ਈ.) ਪੰਚਮ ਪਾਤਸ਼ਾਹਿ ਆਪਣੀ ਬਾਣੀ ਦੇ ਦੋ ਸ਼ਬਦਾਂ ਵਿਚ ਆਪ ਦੀ ਵਡਿਆਈ ਕਰਦੇ ਹਨ। ਇਕ ਸ਼ਬਦ ਵਿਚ ਆਪ ਲਿਖਦੇ ਹਨ ਕਿ ਰਵਿਦਾਸ ਜੀ ਅਨੁਪਮ ਪ੍ਰਭੂ ਦੀ ਭਗਤੀ ਕਰਦਿਆਂ ਗੋਬਿੰਦ ਰੂਪ ਹੀ ਹੋ ਗਦੇ ਸਨ।[3] ਦੂਜੇ ਸ਼ਬਦਾਂ ਵਿਚ ਗੁਰੂ ਜੀ ਰਵਿਦਾਸ ਦੀ ਪ੍ਰਭੂ ਸੰਗ ਪੱਕੀ ਪ੍ਰੀਤ ਨੂੰ ਉਜਾਗਰ ਕਰਦੇ ਹਨ।[4]

ਭੱਟ ਕਲਸਹਾਰ (16 ਵੀਂ ਸਦੀ) ਨੇ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੋਰ ਸਿੱਖ ਗੁਰੂ ਅਤੇ ਭਗਤ ਕਵੀਆਂ ਦੀ ਉਸਤਤਿ ਕਰਦਿਆਂ ਰਵਿਦਾਸ ਜੀ ਨੂੰ ਪ੍ਰਭੂ ਨਾਮ ਦਾ ਸਿਮਰਨ ਅਤੇ ਗੁਣ-ਗਾਨ ਕਰਨ ਵਾਲੇ ਸੰਤ ਕਿਹਾ ਹੈ ।[5]

ਭਾਈ ਗੁਰਦਾਸ ਜੀ (1559-1639 ਈ.) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਥਮ ਬੀੜ ਦੇ ਲਿਖਾਰੀ ਕਵੀ ਭਾਈ ਗੁਰਦਾਸ ਨੇ ਗੁਰੂ ਰਵਿਦਾਸ ਪ੍ਰਤੀ ਸ਼ਰਧਾ ਪ੍ਰਗਟ ਕਰਦਿਆਂ ਆਪਣੀਆਂ ਵਾਰਾਂ

---

1. ਰਵਿਦਾਸ ਚਮਾਰ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥

ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥

-ਉਹੀ-ਰਾਗੁ ਸੂਹੀ-ਪੰਨਾ 733.

2. ਨਾਮਾ ਜੈ ਦੇਉ ਕਬੀਰੁ ਤ੍ਰਿਲੋਚਨ ਅਉ ਜਾਤਿ ਰਵਿਦਾਸ ਚਮਿਆਰ ਚਮਈਆਂ॥

-ਉਹੀ-ਰਾਗੁ ਬਿਲਾਵਲੁ-ਪੰਨਾ 835.

3. ਰਵਿਦਾਸ ਧਿਆਇ ਪ੍ਰਭੂ ਅਨੂਪ॥ ਗੁਰ ਨਾਨਕ ਦੇਵ ਗੋਬਿੰਦ ਰੂਪ॥

-ਉਹੀ-ਰਾਗੁ ਬਸੰਤ-ਪੰਨਾ 1192.

4. ਉਚ ਤੇ ਉਚ ਨਾਮਦੇਉ ਸਮਦਰਸੀ, ਰਵਿਦਾਸ ਠਾਕੁਰ ਬਣਿ ਆਈ॥

-ਉਹੀ-ਰਾਗੁ ਸਾਰੰਗ-ਪੰਨਾ 1207.

5. ਗੁਣ ਗਾਵੈ ਰਵਿਦਾਸ ਭਗਤੁ ਜੈ ਦੇਵ ਤ੍ਰਿਲੋਚਨ॥

-ਉਹੀ-ਸਵਈਏ ਮਹਲੇ ਪਹਲੇ ਕੇ-ਪੰਨਾ 1390.

ਵਿਚ ਉਨ੍ਹਾਂ ਦੀ ਭਰਪੂਰ ਸ਼ਲਾਘਾ ਕੀਤੀ ਹੈ ਇਸ ਵਿਚ ਆਪ ਦੇ ਜੀਵਨ ਤੱਥ ਵੀ ਉਜਾਗਰ ਹੋਏ ਮਿਲਦੇ ਹਨ[1] ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਹੈ:-

(1) ਗੁਰੂ ਰਵਿਦਾਸ ਜੀ ਚਮਾਰ ਜਾਤੀ ਦੇ ਸਨ।

(2) ਪ੍ਰਭੂ ਭਗਤੀ ਦੇ ਪ੍ਰਤਾਪ ਸਦਕਾ ਉਹ ਚਾਰ ਦਿਸ਼ਾਵਾਂ ਵਿਚ ਪ੍ਰਸਿੱਧ ਹੋਏ।

(3) ਆਪ ਅਤੇ ਆਪ ਦੀ ਕੁਲ ਦੇ ਲੋਕ, ਜੁੱਤੀਆਂ ਗੰਢਣ, ਮਰੇ ਹੋਏ ਢੋਰ ਢੋਣ ਅਤੇ ਉਨ੍ਹਾਂ ਨੂੰ ਸਮੇਟਣ ਦਾ ਕੰਮ ਕਰਦੇ ਸਨ।

(4) ਆਪ ਨੇ ਸਮੁੱਚੇ ਸਮਾਜ(ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ)ਨੂੰ ਸਾਂਝਾ ਉਪਦੇਸ਼ ਕੀਤਾ।

(5) ਬਨਾਰਸ ਵਿਖੇ ਅਭੀਚ ਦੇ ਪੁਰਬ ਉੱਤੇ ਗੰਗਾ ਤੀਰਥ ਕਰਨ ਆਏ ਸੰਗ ਵਿਚ ਮਿਲ ਕੇ ਗੰਗਾ ਮਾਤਾ ਨੂੰ ਇਕ ਕਸੀਰਾ ਭੇਂਟ ਕੀਤਾ ਤਾਂ ਮਾਤਾ ਗੰਗਾ ਜੀ ਨੇ ਭਗਤ ਦੀ ਇਹ ਭੇਂਟ ਹੱਥ ਕੱਢ ਕੇ ਸਵੀਕਾਰ ਕੀਤੀ। ਭਾਈ ਗੁਰਦਾਸ ਇਤਿਹਾਸਿਕ ਵਿਅਕਤੀ ਸਨ। ਉਨ੍ਹਾਂ ਵਲੋਂ ਆਪ ਦੇ ਜੀਵਨ ਸਬੰਧੀ ਦ੍ਰਿੜਾਏ ਤੱਥ ਸੰਦੇਹ ਮੁਕਤ ਹਨ ਜੋ ਆਪ ਦੀ ਜੀਵਨੀ ਨਿਸਚਿਤ ਕਰਦਿਆਂ ਪੁਸ਼ਟੀ ਵਜੋਂ ਰੱਖੇ ਜਾ ਸਕਦੇ ਹਨ ਪਰੰਤੂ ਭਾਈ ਗੁਰਦਾਸ ਵਲੋਂ ਦ੍ਰਿੜਾਈ ਉਕਤ ਕਥਾ ਨੂੰ ਅਧਿਆਤਮਿਕ ਦ੍ਰਿਸ਼ਟੀਕੋਣ ਵਿਚ ਰਖ ਕੇ ਵਿਚਾਰਨਾ ਹੀ ਸੰਗਤਯੁਕਤ ਹੈ।

---

1. ਭਗਤ ਭਗਤੁ ਜਗਿ ਵਜਿਆ ਚਹੁੰ ਚਕਾ ਦੇ ਵਿਚਿ ਚਮਿਰੇਟਾ।।
ਪਾਣਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।।
ਜਿਉ ਕਰਿ ਮਿਲੇ ਚੀਥੜੇ ਹੀਰਾ ਲਾਲ ਅਮੋਲੁ ਪਲੇਟਾ।।
ਚਹੁੰ ਵਰਣਾਂ ਉਪਦੇਸ਼ ਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।।
ਨਾਵਣਿ ਆਇਆ ਸੰਗੁ ਮਿਲਿ ਬਨਾਰਸ ਕਰਿ ਗੰਗਾ ਥੇਟਾ।।
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਕੀ ਭੇਟਾ।।
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ।।

ਵੀਰ ਸਿੰਘ(ਭਾਈ) ਵਾਰਾਂ ਭਾਈ ਗੁਰਦਾਸ ਸਟੀਕ(ਸੰਪਾ.) ਦਸਵੀਂ ਛਾਪ, 1984, ਪੰਨਾ 168.

ੳ. ਭਗਤ ਕਬੀਰ ਜੁਲਾਹੜਾ ਨਾਮਾ ਛੀਬਾ ਹਰਿ ਗੁਣ ਗਾਈ।।
ਕੁਲਿ ਰਵਿਦਾਸ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ।। -ਉਹੀ-ਪੰਨਾ- 391.

ਬਾਬਾ ਸਾਈਦਾਸ(1468 ਈ. ਜਨਮ) ਕਥਨ ਕਰਦੇ ਹਨ ਕਿ ਢੋਰ ਢੋਣ ਵਾਲਾ ਅਤੇ ਜੁੱਤੀਆਂ ਗੰਢਣ ਵਾਲਾ ਰਵਿਦਾਸ ਵੀ ਪ੍ਰਭੂ ਦੀ ਭਗਤੀ ਕਰਕੇ 'ਭਗਤ' ਪ੍ਰਸਿੱਧ ਹੋਇਆ।[1]

ਮਹਾਤਮਾ ਸੂਰਦਾਸ (1483-1563 ਈ.) ਆਪਣੇ ਗ੍ਰੰਥ 'ਸੂਰ ਸਾਗਰ' ਵਿਚ ਅੰਕਿਤ ਕਰਦੇ ਹਨ ਕਿ ਸੰਤ ਰਵਿਦਾਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਦੇ ਵਿਸ਼ੇਸ਼ ਪਾਤਰ ਸਨ।[2]

ਸੰਤ ਹਰਿਦਾਸ ਵਿਆਸ(1510 ਈ. ਜਨਮ) ਜੀ ਆਪਣੇ ਇਕ ਪਦ ਵਿਚ ਵਰਗ ਰਹਿਤ ਸੰਤ ਸਮਾਜ ਦਾ ਦ੍ਰਿਸ਼ ਦ੍ਰਿਸ਼ਟਮਾਨ ਕਰਦੇ ਹੋਏ ਆਪ ਨੂੰ ਆਪਣਾ ਕਟੁੰਬੀ ਸਵੀਕਾਰ ਕਰਦੇ ਹਨ।[3]

ਸੰਤ ਏਕ ਨਾਥ(1533-1599ਈ.) ਨੇ ਸੰਤ ਰਵਿਦਾਸ ਜੀ ਨੂੰ ਮਹਾਰਾਸ਼ਟਰ ਵਿਚ ਪ੍ਰਚਲਿਤ ਨਾਂ ਨਾਲ ਯਾਦ ਕਰਦਿਆਂ, ਆਪ ਦੀ ਕਠੌਤੀ ਵਿਚੋਂ ਗੰਗਾ ਪ੍ਰਗਟ ਹੋਣ ਵਾਲੀ ਸਾਖੀ ਦਾ ਜ਼ਿਕਰ ਕਰਕੇ ਆਪ ਦੀ ਮਹਾਨਤਾ ਪ੍ਰਗਟਾਈ ਹੈ।[4]

ਸੰਤ ਦਾਦੂ ਦਿਆਲ(1544-1603 ਈ.) ਕਥਨ ਕਰਦੇ ਹਨ ਕਿ ਆਪ ਪ੍ਰਭੂ ਨਾਮ ਦੀ ਪ੍ਰੇਮਾ ਭਗਤੀ ਦਾ ਮਿੱਠਾ ਰਸ ਛਕ ਕੇ ਭਗਵਾਨ ਰੂਪ ਹੋ ਗਏ।[5]

---

1. ਢੋਰਿ ਭਰਿਤ ਦੁਰਿਗੰਧ ਉਠਿਤ ਹੈ ਮੁਖ ਦਾਪਤਿ ਲੇਤਿ ਸਵਾਸਾ।।
ਤਾਹਿ ਤ੍ਰਚਾ ਲੇ ਪਨਿਹਾ ਗਾਂਠੇ ਭਗਿਤ ਭਯੇ ਰਵਿਦਾਸਾ ।।
-ਉਧ੍ਰਿਤ-ਗੁਸਾਈ ਗੁਰਬਾਣੀ-ਪੰਨਾ 676.
ਜਗਬੀਰ ਸਿੰਹ(ਸੰਤ) ਸੰਤ ਰਵਿਦਾਸ ਮਹਾਤਮਯ (ਸੰ:) 1978, ਪੰਨਾ 69.
2. ਸਧਨਾ ਰੈਦਾਸ ਮੀਰਾਬਾਈ ਕ੍ਰਿਪਾ ਕਰੀ ਬ੍ਰਜਰਾਜ।।
ਜਗਬੀਰ ਸਿੰਹੁ (ਸੰਤ) ਰਵਿਦਾਸ ਮਾਹਾਤਮਯ (ਸੰ.) 1978, ਪੰਨਾ 69.
3. ਇਤਨੇ ਹੈ ਸਬੁ ਕੁਟੁਮ ਹਮਾਰੇ। ਸੈਨ ਧਨਾ ਅਰੁ ਨਾਮਾ ਪੀਪਾ ਔਰ ਕਬੀਰ ਰੈਦਾਸ ਚਮਾਰੋ।
ਉਧ੍ਰਿਤ-ਭਗਤ ਕਵੀ ਵਿਆਸ ਜੀ ਗੋਸੁਆਮੀ ਵਾਸੁਦੇਵ ਪੰਨਾ 196
-ਉਹੀ-ਪੰਨਾ 69.
4. ਰੋਹਿਦਾਸ ਚਮਾਰ ਸਬ ਕੁੜ ਜਾਨੇ ਕਠੋਰੇ ਗੰਗਾ ਦੇਖ।।
ਆਜ਼ਾਦ, ਪ੍ਰਿਥਵੀ ਸਿੰਘ (ਆਚਾਰਜ) ਗੁਰੂ ਰਵਿਦਾਸ (ਅਨੁ) ਰਵੀ ਕੁਮਾਰ, 1986, ਪੰਨਾ 35.
5. ਇਹਿ ਰਸ ਰਾਤੇ ਨਾਮਦੇਵ ਪੀਪਾ ਅਰ ਰੈਦਾਸ।।
ਉਧ੍ਰਿਤ-ਤ੍ਰਿਪਾਠੀ ਚੰਦ੍ਰਿਕਾ ਪ੍ਰਸਾਦਿ, ਸ੍ਰੀ ਸੁਆਮੀ ਦਾਦੂ ਦਿਯਾਲ ਕੀ ਬਾਣੀ ਪੰਨਾ 380-81.
ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰਪਾ) 1978, ਪੰਨਾ 70
੬. ਰਾਮ ਰਾਂਗ ਕਰਿ ਰਾਮ ਸਮਾਨਾ ਜਨ ਰਵਿਦਾਸ ਮਿਲੇ ਭਗਵਾਨਾ ।।
ਸਿੰਗਲ, ਧਰਮਪਾਲ (ਡਾ.) ਜਸ-ਕੀਰਤ ਸ੍ਰੀ ਗੁਰੂ ਰਵਿਦਾਸ (ਸੰਪਾ.) 1989, ਪੰਨਾ 40.

ਸੰਤ ਬਾਬਾ ਵਜੀਦ(1556-1660 ਈ.) ਸੂਫ਼ੀ ਫ਼ਕੀਰ ਸਨ ਜਿਨ੍ਹਾਂ ਨੇ ਆਪਣੀ ਬਾਣੀ ਵਿਚ ਗੰਗਾ ਪ੍ਰਸੰਗ ਹਿਤ ਸਾਖੀ ਦਾ ਜ਼ਿਕਰ ਕਰਕੇ ਆਪ ਦੀ ਵਡਿਆਈ ਕੀਤੀ ਹੈ।[1]

ਗੋਸਵਾਮੀ ਅਗਰਦਾਸ ਰਾਮਾਨੰਦੀ ਸੰਪਰਦਾਇ ਵਿਚ ਕ੍ਰਿਸ਼ਣ ਦਾਸ ਪਯਹਾਰੀ ਦੇ ਸ਼ਿਸ਼ ਸੁਆਮੀ ਅਗਰਦੇਵ ਕਹਿਲਾਉਂਦੇ ਸਨ ਜਿਨ੍ਹਾਂ ਨੇ 'ਰਹਸਯਤ੍ਰਯਾ' ਸੰਸਕ੍ਰਿਤ ਵਿਚ ਟੀਕਾ ਕੀਤੇ ਆਪਣੇ ਗ੍ਰੰਥ ਵਿਚ ਆਪ ਦੀ ਉਪਮਾ ਰਮਾਦਾਸ ਨਾਂ ਨਾਲ ਕੀਤੀ ਹੈ।[2]

ਭਗਵਾਨ-ਨਾਰਾਇਣ ਜੀ ਗੁਰੂ ਸ਼ਿਸ਼ ਦੇ ਵੈਸ਼ਨਵ ਮਹਾਤਮਾਂ ਸਨ ਜਿਨ੍ਹਾਂ ਦੀ ਬਾਣੀ ਵਿਚ ਪ੍ਰਭੂ ਰਾਹੀ ਪ੍ਰਾਪਤ ਆਪ ਦੀਆਂ ਬਰਕਤਾਂ ਦੀ ਜਸ-ਕੀਰਤ ਕੀਤੀ ਮਿਲਦੀ ਹੈ।[3]

ਮੀਰਾਂ ਬਾਈ[4] ਮੱਧ ਕਾਲੀਨ ਭਗਤੀ ਸਾਹਿਤ ਵਿਚ ਵਿਸ਼ੇਸ਼ ਸਥਾਨ ਰਖਦੀ ਹੈ। ਉਹ ਰਾਜ ਕੁਲ ਵਿਚ ਪੈਦਾ ਹੋਈ ਪਰੰਤੂ ਪ੍ਰੇਮਾ ਭਗਤੀ ਸੰਗ ਲਿਵਲੀਨ ਹੋ ਕੇ ਸਾਜੀਵਨ ਵੈਰਾਗ-ਮਈ ਅਵਸਥਾ

---

1. ਰਵਿਦਾਸ ਚਮਾਰ ਧਿਆਇਆ, ਕੇਵਲ ਕ੍ਰਿਸਨ ਹਰਿ।।
ਵਾਕੀ ਦਮੜੀ ਲਈ ਗੰਗਾ ਭੁਜਾ ਪਸਾਰ ਕਰਿ।।
ਉਧ੍ਰਿਤ-ਪਦਮ, ਪਿਆਰਾ ਸਿੰਘ(ਪ੍ਰੋ.) ਬਾਬਾ ਵਜੀਦ(ਸੰਪ.) ਪੰਨਾ 25.
-ਉਹੀ- ਪੰਨਾ 25.
2. ਰਮਾਦਾਸ ਸ਼ਾਸਲ ਮਤਿਦਾਸੀ ਸਦਾ ਭਾਗਵਤ ਧਰਮ ਪ੍ਰਕਾਸੀ।
ਲਿ: ਕਿਚਨ ਉਦਾਰ ਗੁਰੂ ਸੇਵੀ ਭਾਵਿਕ ਰਾਮ ਤਤ ਕੇ ਭੇਵੀ।।
- ਉਹੀ - ਪੰਨਾ - 27.
3. ਹਿੰਦੂ ਤੁਰਕ ਜਗ ਮਹਿ ਘਨੇ ਹਰਿ ਭਗਤਨ ਕੈ ਅਧੀਨ।
ਨਾਰਾਇਣ ਨੀਰ ਜਾਤਿ ਰਵਿਦਾਸ ਕੀ ਗੰਗਾ ਦਮੜੀ ਲੀਨ।।
ਉਧ੍ਰਿਤ-ਭਗਵਾਨਾਰਾਇਣ ਵਚਨ-ਸੁਧਾ
ਸਿੰਗਲ, ਧਰਮ ਪਾਲ(ਡਾ.) ਜਸ-ਕੀਰਤ ਸ੍ਰੀ ਗੁਰੂ ਰਵਿਦਾਸ (ਸਪਾ.) 1989, ਪੰਨਾ 33.
4. ਪਰਮ ਭਗਤ ਮੀਰਾਂ ਬਾਈ ਰਠੌਰ ਰਤਨ ਸਿੰਘ ਦੀ ਇਕਲੌਤੀ ਸਪੁੱਤਰੀ ਅਤੇ ਮੇੜਤਾ(ਮਾਰਵਾੜ) ਦੇ ਰਾਵ ਦੂਦਾ ਜੀ ਦੀ ਪੋਤੀ ਸੀ। ਮੀਰਾ ਦਾ ਜਨਮ 1555 ਬਿ. ਸੰ. ਤੋਂ 1560 ਬਿ. ਸੰ. ਦੇ ਵਿਚਕਾਰ ਕੁੜਕੀ ਪਿੰਡ ਵਿਚ ਹੋਇਆ। ਮੀਰਾਂ ਬਾਈ ਦੀ ਸ਼ਾਦੀ ਉਦੇਪੁਰ(ਮੇਵਾੜ)ਦੇ ਸਸੋਦਿਆਂ ਰਾਜ ਕੁਲ ਵਿਚ ਮਹਾਰਾਣਾ ਸਾਂਗਾ ਜੀ ਦੇ ਕੁੰਵਰ ਭੋਜ ਰਾਜ ਨਾਲ 1573 ਬਿ.ਸੰ. ਵਿਚ ਹੋਈ। ਆਪ ਦੇ ਸਵਰਗਵਾਸ ਸਬੰਧੀ ਵਿਦਵਾਨ ਇੱਕ ਮੱਤ ਨਹੀ ਪਰੰਤੂ ਕੁਝ ਵਿਦਵਾਨ 1620 ਤੋਂ 1630 ਬਿ. ਸੰ. ਦੇ ਵਿਚਕਾਰ ਮੀਰਾਂ ਬਾਈ ਦਾ ਬ੍ਰਹਮਲੀਨ ਹੋਣਾ ਮੰਨਦੇ ਹਨ।
ਮੀਰਾਂਬਾਈ ਕੀ ਸ਼ਬਦਾਵਲੀ ਔਰ ਜੀਵਨ ਚਰਿਤ੍ਰ ਬੇਲਵੀਡਿਅਰ ਪ੍ਰਿੰਟਿੰਗ ਵਰਕਸ ਇਲਾਹਾਬਾਦ, 1983 ਈ. ਪੰਨਾ 02.

ਵਿਚ ਰਾਜ ਸੁਖ ਤੋਂ ਦੂਰ ਰਹੀ। ਮੀਰਾਂ ਬਾਈ ਨੂੰ ਗੁਰੂ ਰਵਿਦਾਸ ਦੀ ਸ਼ਿਸ਼ ਸਵੀਕਾਰ ਕੀਤਾ ਜਾਂਦਾ ਹੈ ਜਿਸ ਦੀ ਪੁਸ਼ਟੀ ਮੀਰਾਬਾਈ ਲਿਖਤ ਪਦਾਂ ਵਿਚੋਂ ਹੁੰਦੀ ਹੈ।[1] ਮੀਰਾ ਬਾਈ ਦੀ ਬਾਣੀ ਵਿਚੋਂ ਪ੍ਰਾਪਤ ਹਵਾਲਾ ਗੁਰੂ ਰਵਿਦਾਸ ਦੇ ਜੀਵਨ ਤੱਥਾਂ ਦੀ ਪ੍ਰਮਾਣਿਕਤਾ ਕਰਨ ਲਈ ਪੁਸ਼ਟੀ ਵਜੋਂ ਰੱਖਿਆ ਜਾ ਸਕਦਾ ਹੈ । ਪ੍ਰਾਪਤ ਇਹ ਹਵਾਲਾ ਗੁਰੂ ਰਵਿਦਾਸ ਦੇ ਜੀਵਨ ਤੱਥਾਂ ਦੀ ਪ੍ਰਮਾਣਿਕਤਾ ਕਰਨ ਲਈ ਪੁਸ਼ਟੀ ਵਜੋਂ ਰੱਖਿਆ ਜਾ ਸਕਦਾ ਹੈ।

ਸੰਤ ਰੱਜਬ(1567-1689 ਈ.) ਜੀ ਦਾਦੂ ਦੇ ਪ੍ਰਧਾਨ ਸ਼ਿਸ਼ਾਂ ਵਿਚੋਂ ਇਕ ਗਿਣੇ ਜਾਂਦੇ ਹਨ ਜਿਨ੍ਹਾਂ ਨੇ ਆਪਣੀਆਂ ਲਿਖਤਾਂ ਵਿਚ ਆਪ ਨੂੰ ਭਾਵ-ਭਿੰਨੀ ਸ਼ਰਧਾਜਲੀ ਅਰਪਿਤ ਕਰਦਿਆਂ ਪਰਮ ਪਰਸ ਅਤੇ ਮਹਾਮੁਨੀ ਕਹਿ ਕੇ ਵਡਿਆਈ ਕੀਤੀ ਹੈ।[2]

ਸੰਤ ਛੋਟੇ ਸੁੰਦਰ ਦਾਸ(1596-1691 ਈ.) ਨੇ ਆਪਣੇ ਇਕ ਪਦ ਵਿਚ ਆਪ ਨੂੰ

---

1. ਖੋਜਤ ਫਿਰੌਂ ਭੇਦ ਵਾ ਘਰ ਕੋ ਕੋਈ ਨ ਕਰਤ ਬਖਾਨੀ।।
ਰੈਦਾਸ ਸੰਤ ਮਿਲੇ ਮੋਹਿ ਸਤਗੁਰੂ ਦੀਨ੍ਹੀ ਸੁਰਤ ਸਹਦਾਨੀ।।
-ਉਹੀ- ਪੰਨਾ 17.
ੳ. ਗੁਰੂ ਰੈਦਾਸ ਮਿਲੇ ਮੋਹਿ ਪੂਰੇ। ਧੁਰ ਸੇ ਕਲਮ ਭਿੜੀ।
ਸਤਗੁਰੂ ਸੈਨ ਦਈ ਜਬ ਆ ਕੇ, ਜੋਤ ਮੇਂ ਜੋਤ ਰਲੀ।।4।।
-ਉਹੀ- ਪੰਨਾ 31.
ਅ. ਗੁਰੂ ਮਿਲਿਯਾ ਰੈਦਾਸ ਜੀ ਦੀਨ੍ਹੀ ਗਿਆਨ ਕੀ ਗੁਟਕੀ।।
ਚੋਟ ਲਗੀ ਨਿਜ ਨਾਮ ਹਰੀ ਕੀ, ਮਹਾਰੇ ਹਿਵੜੇ ਖਟਕੀ ।।1।।
-ਉਹੀ- ਪੰਨਾ 21.
ੲ. ਨਹਿ ਮੈਂ ਪੀਹਰ ਸਾਸਰੇ, ਨਹੀਂ ਪਿਯਾ ਜੀ ਰੀ ਸਾਥ।
ਮੀਰਾਂ ਕੇ ਪ੍ਰਭੂ ਤੁਮ ਹੀ ਸੁਆਮੀ ਸ੍ਰੀ ਰੈਦਾਸ ਸਤਗੁਰੂ ਜੀ।।4।।
ਜਗਬੀਰ ਸਿੰਘ (ਸੰ.) ਸੰਤ ਰਵਿਦਾਸ ਮਾਹਾਤਮਯ, 1978, ਪੰਨਾ 03.
ਹ. ਸੋਲ ਕੂਸ ਹੁਈ ਕਾਯਾ ਕੀ ਢੇਰੀ, ਖਾਕ ਮੇਂ ਖਾਕ ਰਮਾਜਾ ਜੀ।।3।।
ਕਹੇ 'ਮੀਰਾ' ਰਵਿਦਾਸ ਕੀ ਚੇਲੀ ਇਕ ਵਾਰ ਦਰਸ ਦਿਖਾਜਾ ਜੀ।।4।। -ਉਹੀ- ਪੰਨਾ 04.
2. ਰੰਕਾ ਨਾਮ ਕਬੀਰ ਸਧਨਾ ਕੁਲ ਹੀਨੇ । ਪਰਮ ਪਰਸ ਰੈਦਾਸ ਧਨਾ ਕੁੰਭਾਰ ਨਾਯਾ ਸੁ ਕਮੀਨੇ ।।
ਉਧ੍ਰਿਤ ਹੱਥ-ਲਿਖਿਤ-ਛਪੇ ਰੱਜਬ ਜੀ ਕੇ
ਸਿੰਗਲ, ਧਰਮਪਾਲ (ਡਾ.) ਜਸ-ਕੀਰਤ ਸ੍ਰੀਗੁਰੂ ਰਵਿਦਾਸ (ਸੰਪ.) ਪੰਨਾ 48.
ੳ. ਬਾਲਿਦ ਦੁਆਰ ਕਬੀਰ ਆਵਤੇ, ਜਗੁ ਸਭ ਜਾਨੈ ।। ਤਾਰਕ ਰਵਦਾਸ ਜਨੇਊ, ਤਾਰਵ ਜਗ ਤਨ ਛਾਨੈ ।।
-ਉਹੀ- ਪੰਨਾ 47.
ਅ ਚਮਾਰੀ ਗਰਭੇ ਉਤਪਨ ਰੈਦਾਸੋ ਮਹਾਮੁਨਿ
ਉਦ੍ਰਿਮ ਬ੍ਰਹਮ ਸੁਮਿਰਣ ਨਾਮ ਤਸਮਾਤ ਕਿ ਨਯਾਤਿ ਕਾਰਣ ।। - ਉਹੀ - ਪੰਨਾ 47.

ਸੂਰਬੀਰ ਸਾਧੂ ਆਖਦਿਆਂ ਲਿਖਿਆ ਹੈ ਕਿ ਆਪ ਨੇ ਆਪਣੀ ਭਗਤੀ ਦੇ ਬਲ ਸੰਗ ਬ੍ਰਾਹਮਣਾਂ ਨੂੰ ਬਹੁਤ ਬੁਰੀ ਅਤੇ ਸਦਾ ਯਾਦ ਰੱਖਣ ਵਾਲੀ ਹਾਰ ਦਿੱਤੀ।[1]

ਸੰਤ ਤੁਕਾ ਰਾਮ(1598-1650 ਈ.) ਮਹਾਂਰਾਸ਼ਟਰ ਦੇ ਸੰਤ ਤੁਕਾ ਰਾਮ ਨੇ ਗ੍ਰੰਥ 'ਅਭੰਗ ਗਾਥਾ' ਵਿਚ ਹੋਰਨਾਂ ਭਗਤਾਂ ਦੇ ਨਾਲ ਉਲੇਖ ਕਰਦਿਆਂ ਕਥਨ ਕੀਤਾ ਹੈ ਕਿ ਇਹ ਸਾਰੇ ਸੰਤ(ਨਾਮਦੇਵ, ਕਬੀਰ, ਰਵਿਦਾਸ) ਮੇਰੇ ਸਕੇ ਸਬੰਧੀ ਹੀ ਹਨ।[2]

ਸੰਤ ਕਵੀ ਬਖਨਾ(1610-1680 ਈ. ਲਗਭਗ) ਆਪ ਦਾਦੂ ਦੇ ਪ੍ਰਮੁੱਖ ਚੇਲਿਆਂ ਵਿਚੋਂ ਸਨ ਜਿਨ੍ਹਾਂ ਨੇ ਆਪਣੇ ਕਈ ਪਦਾਂ ਵਿਚ ਰਵਿਦਾਸ ਨੂੰ ਯਾਦ ਕੀਤਾ ਹੈ ਪਰੰਤੂ ਇਕ ਪਦ ਵਿਚ ਆਪਣੇ ਜੀਵਨ ਨਾਲ ਸਬੰਧਿਤ ਇਕ ਸਾਖੀ ਦਾ ਜ਼ਿਕਰ ਕਰਦੇ ਹਨ[3] ਅਤੇ ਇਕ ਪਦ ਵਿਚ ਅਜਿਹੇ ਵੀ ਭਾਵ ਆਏ ਹਨ ਕਿ ਕਬੀਰ ਅਤੇ ਰਵਿਦਾਸ ਗ੍ਰਿਹਸਥੀ ਸੰਤ ਸਨ।[4]

---

1. ਜਨ ਰਵਿਦਾਸ ਸਾਧਿ ਸੂਰਾ ਤਨ ਬਿਪ੍ਰਨ ਮਾਰ ਮਰਾਈ ਰੇ ।

ਉਧ੍ਰਿਤ-ਸੁੰਦਰ ਰਚਨਾਵਲੀ - ਉਹੀ - ਪੰਨਾ 61.

2. ਗੋਰਾ ਕੁਮਾਰ, ਰਵਿਦਾਸ ਚਮਾਰ, ਕਬੀਰ ਮੁਸਲਮਾਨ, ਸੈਨਾ ਨਾਈ।

ਕਨ੍ਹੋਪਾਤ, ਵੈਸਕਾ ਚੋਖਾ ਮੇਲਾ ਅਛੂਤ ਜਨਾਬਾਈ।

ਜਗਬੀਰ ਸਿੰਹ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰਪਾ.) 1978 ਪੰਨਾ 68.

੩. ਨਿਵ੍ਰਿਤਿ ਗਯਾਨਦੇਵ ਸਪਾਨ ਭਾਗਾ ਜੀ, ਮੇਰੇ ਜੀ ਕੇ ਹੈ ਜੀ ਨਾਮਦੇਵ।

ਨਾਗਾਜਨ ਮਿਤ ਨਰਹਿਰਿ ਸਨਾਰ ਰਵਿਦਾਸ ਕਬੀਰ ਸਗੇ ਮੇਰੇ।

ਸਿੰਗਲ ਧਰਮਪਾਲ(ਡਾ.) ਜਸ-ਕੀਰਤ ਸ੍ਰੀ ਗੁਰੂ ਰਵਿਦਾਸ(ਸੰਪਾ.) 1989, ਪੰਨਾ 37.

3. ਪੰਡਿਤ ਭੇਖ ਸਵੈ ਖੜਿ ਆਯੇ, ਠਾਕੁਰ ਲਿਯੌ ਰੈਦਾਸ ਕਾ ।।

ਊਪਰਿ ਕਰਿ ਕੇ ਰੋਢ ਪਧਾਰੇ ਪੰਡਿਤ ਭਯੇ ਨਿਰਾਸ ਕਾ ।।

- ਉਧ੍ਰਿਤ - ਬਖਨਾ ਜੀ ਕੀ ਬਾਨੀ

ਸਿੰਗਲ, ਧਰਮਪਾਲ (ਡਾ.) ਜਸ-ਕੀਰਤ ਸ੍ਰੀ ਗੁਰੂ ਰਵਿਦਾਸ (ਸੰਪਾ.) 1989, ਪੰਨਾ 58.

4. ਘਰ ਮੈਂ ਹੀ ਤੇ ਨਾਮ ਕਬੀਰਾ, ਅਰ ਰੈਦਾਸ ਚਮਾਰ ਕੇ ।

ਘਰ ਮਾਹੇ ਹਰਿ ਕੇ ਗੁਣ ਗਾਵੈ, ਬਖਨਾ ਸਿਰਜਨਹਾਰ ਕੇ । - ਉਹੀ - ਪੰਨਾ 59.

ਸੰਤ ਚੈਨ ਦਾਸ (1683-1788) ਜੀ ਨੇ ਸਰਬਾਂਗੀ ਕ੍ਰਿਤ ਰੱਜਬ ਵਿਚ ਦਰਜ ਆਪਣੇ ਇਕ ਪਦ ਵਿਚ ਆਪ ਦੀ ਮਹਾਨਤਾ ਉੱਲਟੀ ਗੰਗਾ ਵਗਾਉਣ ਵਾਲੀ ਸਾਖੀ ਦੱਸ ਕੇ ਪ੍ਰਗਟਾਈ ਹੈ।[1]

ਚਰਨ ਦਾਸ (1703-1782 ਈ.) ਨੇ ਆਪਣੇ ਗ੍ਰੰਥ 'ਭਕਤਿ ਸਾਗਰ' ਵਿਚ ਲਿਖਿਆ ਹੈ ਕਿ ਰਵਿਦਾਸ ਜੀ ਨੂੰ ਬਿਪਤਾ ਵਿਚ ਦੇਖ ਕੇ ਪ੍ਰਭੂ ਖੁਦ ਆਪ ਦਾ ਕਸ਼ਟ ਨਿਵਾਰਨ ਆਏ ਸਨ।[2]

ਸੰਤ ਗਰੀਬ ਦਾਸ (1717-1774 ਈ.) ਨੇ ਗੁਰੂ ਰਵਿਦਾਸ ਦੀ ਮਹਿਮਾ ਕਰਦਿਆਂ ਆਪ ਨੂੰ ਪ੍ਰਭੂ ਰੰਗਾਂ ਵਿਚ ਰੰਗੇ ਹੋਏ ਕਰਮ ਕਾਂਡ ਤੋਂ ਮੁਕਤ ਸੰਤ ਦੱਸਿਆ ਹੈ ।[3]

ਪਾਲਪ ਦਾਸ (1718-1726 ਈ.) ਨੇ ਰਵਿਦਾਸ ਪ੍ਰਤੀ ਆਦਰ ਭਾਵ ਪ੍ਰਗਟ ਕਰਦਿਆ ਉਨ੍ਹਾਂ ਨੂੰ ਗੁਰੂ ਸਮਾਨ ਦਰਜਾ ਦਿੱਤਾ।[4]

ਰਵਿਦਾਸ ਸਾਹੇਬ(1726-1803 ਈ.) ਨੇ ਆਪ ਨੂੰ 'ਰੋਹੀਦਾਸ' ਨਾਂ ਨਾਲ ਯਾਦ ਕੀਤਾ ਹੈ।[5]

ਸੁਵਾਮੀ ਮਸਕੀਨ ਦਾਸ ਜੀ ਆਪਣੇ ਇਕ ਪਦ ਵਿਚ ਲਿਖਦੇ ਹਨ ਕਿ ਜਿੰਨੇ ਵੀ ਸਾਧੂ ਹੋਏ ਸਭ ਗੁਰੂ ਰਵਿਦਾਸ ਦੀ ਤਰ੍ਹਾਂ, ਪ੍ਰਭੂ ਨਾਮ ਦੀ ਮਹਿਮਾਂ ਗਾਉਂਦੇ ਚਲੇ ਗਏ।[6]

---

1. ਜਨ ਰੈਦਾਸ ਸੁਰਸੁਰੀ ਮੋੜੀ ਪੀਪੇ ਚੰਦਵੇ ਬੁਝਾਯੋ ।

ਭਗਤ ਭਵਨ ਕੀ ਪੈਜ ਨਿਵਾਰੀ ਦਾਰ ਸੁ ਸਾਚ ਦਿਖਾਯੋ ।

ਸਿੰਗਲ, ਧਰਮਪਾਲ (ਡਾ.) ਸਰਬਾਂਗੀ (ਸੰ.) ਟੰਕਿਤ ਕਾਪੀ ਪੰਨਾ 469.

2. ਵਿਪਦ ਦੇਖ ਰੈਹੀਦਾਸ, ਵਹਾਂ ਪ੍ਰਭੂ ਆਪੇ ਆਯੇ । । ਭਕਤ ਵਸਲ ਭਗਵਾਨ ਪਾਰਸ ਦੀਜੇ ਦੇਖਾਯ ।

ਚਤੁਰਵੇਦੀ, ਪਰਸ਼ੂ ਰਾਮ (ਆਚਾਰਯ) ਉਤਰੀ ਭਾਰਤ ਕੀ ਸੰਤ ਪਰੰਪਰਾ, ਤੀਜੀ ਵਾਰ 1972. ਪੰ. 716.

3. ਰਵਿਦਾਸ ਰੰਗੀਲਾ ਰੰਗ ਹੈ ਦਿਯੇ ਜਨੇਉ ਤੋੜ ।

ਜਗਧ ਜਯੋਨਾਰ ਚੋਲੇ ਧਰੇ, ਇਕ ਰੈਦਾਸ ਇਕ ਗੌੜ । ।

ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰਪਾ.) 1978, ਪੰਨਾ 72.

4. ਨਾਨਕ ਰੈਦਾਸ ਔਰ ਕਬੀਰਾ । । ਪਾਲਪ ਦਾਸ ਉਨ੍ਹੀ ਦਾ ਚੇਰਾ । । - ਉਹੀ ਪੰਨਾ 72.

5. ਨਾਮਦੇਵ ਕਬੀਰ ਜੀ ਪੀਪਾ ਧਰ ਰੋਹੀਦਾਸ । ਉਧ੍ਰਿਤ-ਭਾਗ ਬੀਜੋ ਪੰਨਾ 252.

ਚਤੁਰਵੇਦੀ, ਪਰਸ਼ੂ ਰਾਮ (ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ 1972. ਪੰ. 716.

6. ਜੇਤੇ ਸਾਧੂ ਹੂਏ ਤੇ ਗਾਵੈ ਨਾਮਾ ਅਰੁ ਰੈਦਾਸ । ਕਬੀਰ ਗੋਰਖ ਦਾਦੂ ਦਾਸ, ਰਹੇ ਸਾਈ ਪਾਸ । ।

ਸਿੰਗਲ, ਧਰਮਪਾਲ (ਡਾ.) ਜਸ-ਕੀਰਤ ਸ੍ਰੀ ਗੁਰੂ ਰਵਿਦਾਸ (ਸੰਪਾ.) 1989, ਪੰਨਾ 34.

ਸੰਤ ਬਾਲਕ ਰਾਮ ਜੀ ਨੇ ਮੱਧ-ਕਾਲ ਦੇ ਪ੍ਰਸਿੱਧ ਭਗਤਾਂ ਦੇ ਨਾਂ ਗਿਣਾਉਂਦਿਆਂ ਆਪ ਨੂੰ ਬੰਦਨਾ ਕੀਤੀ ਹੈ ।[1]

ਚਾਰਣ ਬ੍ਰਹਮਦਾਸ ਨੇ ਗੁਰੂ ਰਵਿਦਾਸ ਨੂੰ ਭਗਵਾਨ ਵਲੋਂ ਪ੍ਰਤੀਦਿਨ ਪੰਜ ਮੁਹਰਾਂ ਮਿਲਣ ਵਾਲੀ ਗੱਲ ਦੁਹਰਾ ਕੇ ਆਪ ਦੀ ਪ੍ਰਭੂ ਸੰਗ ਲਿਵਲੀਨਤਾ ਦੀ ਉਪਮਾ ਕੀਤੀ ਹੈ।[2]

ਸੰਤ ਚਤੁਰਭੁਜ ਸਾਹਬ (ਮੌਤ 1875 ਈ.)[3] ਨੇ ਆਪਣੇ ਗ੍ਰੰਥ 'ਨਿਰਗੁਣ ਸਾਗਰ' ਵਿਚ ਰਵਿਦਾਸ ਜੀ ਨੂੰ ਵੱਡੀ ਵਡਿਆਈ ਦਿੱਤੀ ਹੈ।[4]

ਆਪ ਜੀ ਦਾ ਗੁਣ ਗਾਇਨ ਕਰਨ ਵਾਲੇ ਕੁਝ ਹੋਰ ਭਗਤ ਜਨ ਵੀ ਹਨ ਜਿਨ੍ਹਾਂ ਬਾਰੇ ਜਾਣਕਾਰੀ ਘੱਟ ਹੀ ਮਿਲਦੀ ਹੈ ਪਰੰਤੂ ਇਨ੍ਹਾਂ ਭਗਤਾਂ ਦੀ ਬਾਣੀ ਵਿਚ ਆਪਣੇ ਜੀਵਨ ਤੱਥ ਨਿਰੂਪਤ ਹੋਏ ਹਨ ਜਿਵੇਂ ਭਗਤ ਸੇਵਕ ਰਾਮ ਨੇ "ਆਪ ਨੂੰ ਆਪਣਾ ਪਿਤਰੀ ਪੇਸ਼ਾ ਕਰਦੇ ਹੋਣ ਦਾ ਸੰਕਲਪ ਦਿੱਤਾ ਹੈ।[5] ਭਗਤ ਭਾਵਨ ਦਾਸ ਨੇ ਸਾਲਗ੍ਰਾਮ ਤਰਨ ਵਾਲੀ ਘਟਨਾ ਦੀ ਪੁਸ਼ਟੀ ਕੀਤੀ ਹੈ।"[6]

---

1. ਰੈਦਾਸ ਭਵਨ ਦਾਦੂ ਪਰਸ ਨਾਨਕ ਕਾਨ੍ਹੋ ਬ੍ਰਹਮ ਰਤ।

ਜੈ ਦੇਵ ਤਿਲੋਚਨ ਸਬਨਿ ਕੋ ਸੁ ਬਾਲਕ ਰਾਮ ਵੰਦਨ ਕਰਤ।।

ਉਧ੍ਰਿਤ, ਪੰਚਾਮ੍ਰਿਤ ਸੰਪਾਦਕ ਸੁਆਮੀ ਮੰਗਲ ਦਾਸ।

-ਉਹੀ- ਪੰਨਾ 63.

2. ਕਿਤਨੇਈ ਪਰਗਟ ਕੀਏ ਪਰਚੇ ਤੇ ਪਿਆਰ ਦੇ ਮੋਹਰਾਂ ਰੈਦਾਸ ਕੂੰ ਤੈਂ ਸੰਕਟ ਟਾਰੇ।।

ਭਗਤਮਾਲ, ਰਾਜਸਥਾਨ ਪੁਰਾਤਨ ਗ੍ਰੰਥ ਮਾਲਾ, ਜੋਧਪੁਰ, ਗ੍ਰੰਥ ਨੰ. 43, 1959, ਪੰਨਾ 52-53.

3. ਚਤੁਰਵੇਦੀ, ਪਰਸ਼ੂ ਰਾਮ(ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1972, ਪੰਨਾ,556

4. ਚਤੁਰਭੁਜ ਮੇਰੇ ਦੇਸ ਕੇ ਨਾਮ ਕਬੀਰਾ ਦੇਥ।

ਕੀ ਦਾਦੂ-ਰੈਦਾਸ ਹੈ, ਇਨ ਸਮ ਔਰ ਨ ਕੋਜ।

ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ 72.

5. ਚੋਰੂ ਮਰੈ ਦੁਰਗੰਧਿ ਉਠੈ ਮੁਖ ਬਾਪ ਲੇਹਿ ਬਹੁ ਸਾਸਾ । ।

ਤਾਂਹਿ ਤੁਰਾ ਪਨੀਆ ਲੇ ਗਾਵਤਿ ਭਗਤ ਭਏ ਰਵਿਦਾਸਾ । ।

ਦੇਖੋ ਪੁਸਤਕ - ਸ਼ਬਦ ਸ਼ਲੋਕ, ਭਾਸ਼ਾ ਵਿਭਾਗ, ਪੰਜਾਬ, 1969, ਪੰਨਾ-206.

6. ਰਵਿਦਾਸ ਭਗਤਿ ਕੀ ਰਖਿਆ ਕੀਨੀ ਜਾ ਕਾ ਠਾਕੁਰ ਤਰਿ ਗਇਆ ਤਾਰੀ ਹੈ । ।

- ਉਹੀ - ਪੰਨਾ - 92.

"ਭਗਤ ਪਿਕੂ ਆਪ ਦੀ ਮਹਾਨਤਾ ਕਥਨ ਕਰਦੇ ਲਿਖਦੇ ਹਨ ਕਿ, "ਰੀਗਾ ਵੀ ਆਪ ਦੇ ਘਰ ਚਲ ਕੇ ਆਈ।"[1] ਇੰਞ ਹੀ ਭਗਤ ਗੁਆਲ[2] ਅਤੇ ਦਾਸ ਗੋਬਿੰਦ[3] ਨੇ ਆਪ ਦਾ ਜੱਸ ਗਾਇਨ ਕੀਤਾ ਹੈ। ਇਸ ਤੋਂ ਇਲਾਵਾ ਕੁਝ ਹੋਰ ਸੰਤਾਂ ਜਿਨ੍ਹਾਂ ਵਿਚ, ਪਲਟੂ, ਦਰਿਆ ਸਾਹਿਬ, ਧਰਣੀਧਰ, ਦਰਿਆਬਾਈ ਅਤੇ ਸਹਜੋਬਾਈ ਨੇ ਆਪੋ ਆਪਣੀ ਬਾਣੀ ਵਿਚ ਆਪ ਦੀ ਜੱਸ-ਕੀਰਤੀ ਕੀਤੀ ਹੈ।

ਸਾਰ ਇਹ ਕਿ ਆਪ ਦੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਸੰਤ ਕਵੀਆਂ, ਗੁਰੂਆਂ ਅਤੇ ਭਗਤ ਪੁਰਸ਼ਾਂ ਨੇ ਆਪ ਪ੍ਰਤੀ ਜੋ ਪ੍ਰਵਚਨ ਕਰੇ ਹਨ ਉਹ ਇਸ ਸਿੱਟੇ ਤੱਕ ਪਹੁੰਚਾਉਂਦੇ ਹਨ ਕਿ ਆਪ, 'ਸੰਤ ਅਤੇ ਅਨੰਤਹਿ' ਵਿਚ ਅੰਤਰ ਨਹੀਂ ਵਾਲੀ ਸਿਖਰਲੀ ਮੰਜ਼ਿਲ ਉੱਤੇ ਪਹੁੰਚ ਚੁੱਕੇ ਸਨ, ਭਾਵ ਪ੍ਰਭੂ ਅਤੇ ਆਪ ਵਿਚ ਕੋਈ ਫ਼ਰਕ ਨਹੀਂ ਸੀ। ਆਪ ਦੇ ਜੀਵਨ ਬਾਰੇ ਤੱਥ ਪ੍ਰਗਟ ਕਰਨ ਵਾਲੇ ਇਹ ਪ੍ਰਭੂ ਪਿਆਰੇ ਇਤਿਹਾਸਕ ਭਗਤ ਪੁਰਸ਼ ਹਨ ਜਿਨ੍ਹਾਂ ਨੇ ਆਪ ਦੇ ਜੀਵਨ ਨਾਲ ਸਬੰਧਿਤ ਹੋ ਕੇ ਪ੍ਰਚਲਿਤ ਹੋਈਆਂ ਕਥਾਵਾਂ ਦੀ ਵੀ ਪੁਸ਼ਟੀ ਕੀਤੀ ਹੈ। ਇਸ ਲਈ ਇਹ ਵਿਚਾਰ ਤੱਤ ਆਪ ਦੀ ਜੀਵਨੀ ਦੇ ਤੱਥਾਂ ਨੂੰ ਪ੍ਰਮਾਣਿਕ ਕਰਨ ਲਈ ਸਹਾਈ ਹੋਣਗੇ।

### 2.2.2. ਗੋਸ਼ਟਿ ਸਾਹਿਤ

ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਾਪਤ ਸ੍ਰੋਤ ਸਮੱਗਰੀ ਵਿਚ 'ਗੋਸ਼ਟਿ ਸਾਹਿਤ' ਦਾ ਵੀ ਯੋਗਦਾਨ ਹੈ। ਆਪ ਦੇ ਸਮਕਾਲੀ ਅਤੇ ਪਰਵਰਤੀ ਸੰਤ ਪੁਰਸ਼ਾਂ ਨੇ ਆਪ ਦੀ ਵਿਚਾਰਧਾਰਾ ਅਤੇ ਜੀਵਨ ਸਬੰਧੀ ਘਟਨਾਵਾਂ ਨੂੰ ਗੋਸ਼ਟਿ ਸ਼ੈਲੀ ਵਿਚ ਰਚਿਆ ਹੈ। ਇਨ੍ਹਾਂ ਗੋਸ਼ਟਾਂ ਵਿਚੋਂ ਕੁਝ ਇਕ ਗੋਸ਼ਟਾਂ ਹੱਥ-ਲਿਖਤ ਅਤੇ ਪ੍ਰਕਾਸ਼ਿਤ ਰੂਪ ਵਿਚ ਉਪਲਬਧ ਹਨ। ਗੋਸ਼ਟਿ ਸਾਹਿਤ ਦਾ ਇਹ ਰੂਪ ਸਾਨੂੰ ਦੇਵਨਾਗਰੀ ਅਤੇ ਗੁਰਮੁਖੀ ਲਿਪੀ ਵਿਚ ਨਿਮਨ-ਲਿਖਤ ਅਨੁਸਾਰ ਮਿਲਦਾ ਹੈ:

ਕਬੀਰ ਜੀ ਅਰੁ ਰੈਦਾਸ ਜੀ ਦਾ ਸੰਵਾਦ ਰਚਨਾ ਗੁਰੂ ਰਵਿਦਾਸ ਅਤੇ ਸੰਤ ਕਬੀਰ ਦੀ ਬ੍ਰਹਮ ਦੇ ਨਿਰਗੁਣ ਅਤੇ ਸਗੁਣ ਸਰੂਪ ਬਾਰੇ ਵਿਚਾਰ ਹੈ। ਵਿਦਵਾਨ ਇਸ ਰਚਨਾ ਦੇ ਰਚਨਾਕਾਲ ਅਤੇ ਰਚਨਾਹਾਰ ਬਾਰੇ ਇਕ ਮੱਤ ਨਹੀਂ।[4] ਕੁਝ ਵਿਦਵਾਨ ਇਸ ਰਚਨਾ ਦੇ ਅੰਦਰਲੀ ਗਵਾਹੀ ਨੂੰ ਅਧਾਰ ਬਣਾ ਕੇ ਇਸ ਕ੍ਰਿਤ ਦੇ ਲੇਖਕ 'ਬਾਂਧਵਗੜ੍ਹ ਦੇ ਰਾਜਾ ਸ੍ਰੀ ਰਾਮ' ਦੇ ਨਾਈ 'ਸੈਨ' ਨੂੰ ਮੰਨਦੇ ਹਨ।[5]

1. ਜਾਤ ਚਮਿਆਰੁ ਕਹੀਐ ਰਵਿਦਾਸ ।। ਜਾ ਕੇ ਹਿਰਦੇ ਨਾਮ ਨਿਵਾਸਾ ।।
   ਲੋਕ ਚਲੇ ਚਲਿ ਗੰਗਾ ਜਾਵੈ । ਗੰਗਾ ਚਲਿ ਰਵਿਦਾਸ ਘਰਿ ਜਾਵੈ । - ਉਹੀ - ਪੰਨਾ - 219.
2. ਪੀਪਾ ਰਵਿਦਾਸ ਨਾਮਾ ।। ਤੈ ਤਾਰੇ ਬਿਦਰ ਸੁਦਾਮਾ ।। - ਉਹੀ - ਪੰਨਾ - 95.
3. ਕਉਨ ਕਉਣ ਤੈ ਤਾਰੇ ਮੇਰੇ ਸਤਿਗੁਰੂ ਭੀਵਰ ਚਮਿਆਰ ਜੁਲਾਹੇ ਵੇ ।। - ਉਹੀ - ਪੰਨਾ - 229.
4. ਡਾ. ਬੀ.ਪੀ.ਸ਼ਰਮਾ ਇਸ ਰਚਨਾ ਨੂੰ ਅਨੰਤ ਦਾਸ ਲਿਖਤ ਰੈਦਾਸ ਪਰਚਈ ਵਿਚ ਅੰਸ਼ ਰੂਪ ਵਿਚ ਆਈ ਹੋਣ ਜਦਕਾ ਸੰਤ ਅਨੰਤ ਦਾਸ ਦੀ ਕ੍ਰਿਤ ਮੰਨਦੇ ਹਨ । ਸ਼ਰਮਾ ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਵਾਣੀ (ਸੰ.) 1978, ਪੰਨਾ 143.
5. ਯੋਗੇਂਦ੍ਰ, ਸਿੰਹੁ, ਸੰਤ ਰੈਦਾਸ, ਕ੍ਰਿਤਿਤਵ, ਜੀਵਨ ਔਰ ਵਿਚਾਰ, 1972, ਪੰਨਾ 123.

ਸਾਨੂੰ ਦੇਵਨਾਗਰੀ ਲਿਪੀ ਵਿਚ ਇਸ ਰਚਨਾ ਦੇ ਤਿੰਨ ਵੱਖ ਵੱਖ ਹੇਠ ਲਿਖਿਤ ਪਾਠ ਮਿਲੇ ਹਨ।

(1) ਅਥ ਕਬੀਰ ਜੀ ਅਰੁ ਰੈਦਾਸ ਜੀ ਕਾ ਸੰਵਾਦ[1]

(2) ਕਬੀਰ ਰੈਦਾਸ ਗੋਸ਼ਟੀ[2]

(3) ਗੋਸ਼ਟੀ ਕਬੀਰ ਰਵਿਦਾਸ[3]

ਉਪਰੋਕਤ ਸਮੱਗਰੀ ਵਿਚ ਪਹਿਲੇ ਨੰਬਰ ਤੇ ਦਰਜ ਸ੍ਰੋਤ ਹੱਥ-ਲਿਖਤ ਰੂਪ ਵਿਚ ਪ੍ਰਾਪਤ ਹੈ ਜੋ ਕਿ ਇੰਡੀਆ ਆਫਿਸ ਲਾਇਬ੍ਰੇਰੀ ਲੰਡਨ ਵਿਚ ਏ-12 ਨੰਬਰ ਅਨੁਸਾਰ ਸੋਭਾ ਰਾਮ ਦੀ 1978 ਬਿ. ਸੰ. ਦੀ ਨਕਲ ਹੈ। ਲੜੀ ਨੰਬਰ ਦੋ ਅਤੇ ਤਿੰਨ ਪ੍ਰਕਾਸ਼ਿਤ ਰਚਨਾਵਾਂ ਹਨ। ਅਸੀਂ ਆਪਣੇ ਖੋਜ ਕਾਰਜ ਲਈ ਲੜੀ ਨੰਬਰ ਇਕ ਉਤੇ ਦਰਜ ਹੱਥ ਲਿਖਤ ਨੂੰ ਹੀ ਵਰਤ ਰਹੇ ਹਾਂ ਜੋ ਦੂਜੀਆਂ ਰਚਨਾਵਾਂ ਨਾਲੋਂ ਪ੍ਰਚੀਨ ਹੈ। ਇਸ ਸੰਵਾਦ ਦੇ 69 ਦੋਹਿਆਂ ਵਿਚ ਬ੍ਰਹਮ ਦੇ ਸਰੂਪ ਸਬੰਧੀ ਵਿਚਾਰ ਵਟਾਂਦਰਾ ਹੈ। ਜਿਸ ਅਨੁਸਾਰ ਰਵਿਦਾਸ, ਸੰਤ ਕਬੀਰ ਦੀ ਪ੍ਰੇਰਨਾ ਨਾਲ ਨਿਰਗੁਣ ਬ੍ਰਹਮੰ ਸੰਗ ਜੁੜਦੇ ਹਨ।[4] ਅਤੇ ਕਬੀਰ ਜੀ ਨੂੰ ਆਪਣਾ ਗੁਰੂ ਮੰਨਦੇ ਹਨ ਪਰੰਤੂ ਨਾਲ ਲਗਦੇ ਦੋਹੇ ਵਿਚ ਕਬੀਰ, ਰਵਿਦਾਸ ਜੀ ਨੂੰ ਗੁਰਭਾਈ ਕਹਿ ਕੇ ਸੰਬੋਧਨ ਕਰਦੇ ਹਨ।[5] ਇਸ ਰਚਨਾ ਵਿਚ ਹੀ ਇਸ ਦੋਹੇ ਤੋਂ ਪਹਿਲਾ ਆਏ ਇਕ ਦੋਹੇ ਵਿਚ ਰਵਿਦਾਸ, ਕਬੀਰ ਨੂੰ ਗੁਰੂਭਾਈ ਵੀ ਕਹਿੰਦੇ[6] ਹਨ । ਇਸ ਗੋਸ਼ਠੀ ਵਿਚ ਦਰਜ ਅਜਿਹੇ ਸਵੈ-ਵਿਰੋਧੀ

---

1. ਸੋਂਨਾ, ਕਬੀਰ ਜੀ ਅਰੁ ਰੈਦਾਸ ਜੀ ਕਾ ਸੰਵਾਦ, ਹੱਥ ਲਿਖਤ ਗ੍ਰੰਥ ਨੰ : ਐਮ. ਐਸ. ਐਸ.ਏ12. ਆਈ. ਓ.ਐਲ.ਲਿਪੀ ਕਾਲ 1978 ਬਿ.ਸੰ. ਲਿਪੀਕਾਰ ਸਆਮੀ ਸੋਭਾ ਰਾਮ ।

2. ਸੁਕਦੇਵ ਸਿੰਹੁ (ਡਾ.) ਰਵਿਦਾਸ (ਸੰਪਾ.) ਫਰਵਰੀ, 1986, ਪੰਨਾ 37.

3. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰਪਾ.) 1984, ਪੰਨਾ 261.

4. ਰੈਦਾਸ ਕਹੈ ਜੀ: ਸੋ ਤੁਮ ਗਾਵੋ ਸੋਈ ਗਾਊਂ।। ਤਿਰਾ ਗਿਯਾਨ ਬਿਚਾਰੇ।।

   ਕਹੈ ਰੈਦਾਸ ਕਬੀਰ ਗੁਰ ਮੇਰਾ।। ਭਰਮ ਕਰਮ ਥੋਈ ਡਾਰੋਂ।।

   ਕਬੀਰ ਜੀ ਅਰੁ ਰੈਦਾਸ ਜੀ ਕਾ ਸੰਵਾਦ, ਹੱਥ ਲਿਖਤ ਗ੍ਰੰਥ ਨੰ: ਐਮ. ਐਸ. ਐਸ-ਏ-12 ਆਈ. ਓ. ਐਲ. ਲਿਪੀ ਕਾਲ 1978 ਬਿ. ਸੰ. ਲਿਪੀਕਾਰ ਸੁਆਮੀ ਸੋਭਾਰਾਮ।

5. ਕਬੀਰ ਕਹੈ ਜੀ: ਭਰਮ-ਕ੍ਰੀ ਡਾਰਿ ਦੇ ਭ੍ਰਮ ਹੀ ਡਾਰਿ ਦੇ।। ਡਾਰਿ ਦੇ ਜੀਵ ਕੀ ਦੁਬ ਧਾਈ।।

   ਆਤਮਾ ਰਾਮ ਕਰੋ ਬਿਸਰਾਮਾ।। ਹਮ ਤੁਮ ਦੋਨਯੂ ਗੁਰ ਭਾਈ।।

   -ਉਹੀ- ਪੰਨਾ 127.

6. ਰੈਦਾਸ ਕਹੀ ਜੀ: ਤੁਮ ਸਾਚੀ ਕਾਹੀ ਸਚੀ ਸਤ ਵਾਹੀ।। ਸਬ ਲਾਸ ਜਜਾਲ ਗਾਈ।।

   ਸਬਲ ਸਿਧਾਰਯਾ ਨਿਬਲਾ ਤਾਰਯਾ।। ਸੁਨੋ ਕਬੀਰ ਗੁਰ ਭਾਈ।। ਉਹੀ-ਪੰਨਾ 125.

ਤੱਥਾਂ ਦੇ ਨਾਲ ਨਾਲ ਦੋਵਾਂ ਸੰਤ ਕਵੀਆਂ ਦਾ ਆਪਸੀ ਤਕਰਾਰ ਵੀ ਆਇਆ ਹੈ।[1] ਜੋ ਇਨ੍ਹਾਂ ਦੇ ਮਹਾਨ ਵਿਚਾਰਾਂ ਦੇ ਤੁਲ ਨਹੀਂ। ਇਸ ਗੋਸ਼ਟੀ ਵਿਚੋਂ ਆਪ ਦੀ ਜਾਤ ਅਤੇ ਕਬੀਰ ਦੇ ਗੁਰਭਾਈ ਹੋਣ ਵਾਲਾ ਤੱਥ ਸਪੱਸ਼ਟ ਹੁੰਦਾ ਹੈ। ਇਸ ਗੋਸ਼ਟੀ ਦੇ 'ਗੁਰਮੁਖੀ ਲਿਪੀ ਵਿਚ ਚੋਪਦਿਆਂ ਵਿਚ ਰਚੇ ਦੋ ਪਾਠ ਪ੍ਰਕਾਸ਼ਿਤ ਰੂਪ ਵਿਚ ਨਿਮਨ ਲਿਖਤ ਅਨੁਸਾਰ ਮਿਲਦੇ ਹਨ।[2]

(1) ਰਵਿਦਾਸ ਪਚੀਸੀ ਵੀ ਇਕ ਤਰ੍ਹਾਂ ਨਾਲ 24 ਚੋਪਦਿਆਂ, ਰਾਗ ਸੋਰਠਿ ਵਿਚ ਲਿਖੀ ਕਬੀਰ ਰਵਿਦਾਸ ਗੋਸ਼ਟਿ' ਹੀ ਹੈ ਜਿਸ ਦਾ ਪਾਠ ਦੇਵਨਾਗਰੀ ਪਾਠ ਨਾਲ ਵਧੇਰੇ ਮੇਲ ਖਾਂਦਾ ਹੈ।

(2) 'ਗੋਸ਼ਟਿ ਕਬੀਰ ਕੀ ਨਾਲੇ ਰਵਿਦਾਸ ਕੀ' ਰਾਗ ਰਾਮਕਲੀ ਵਿਚ 71 ਚੋਪਦਿਆਂ ਵਿਚ ਰਚੀ ਹੋਈ 'ਰਵਿਦਾਸ ਕਬੀਰ ਗੋਸ਼ਟੀ' ਹੈ ਜਿਸ ਵਿਚ ਦੋਵਾਂ ਸਮਕਾਲੀ ਸੰਤਾਂ ਨੇ ਬ੍ਰਹਮ ਦੇ ਨਿਗੁਣ ਅਤੇ ਸਗੁਣ ਸਰੂਪ ਸਬੰਧੀ ਵਿਚਾਰ ਕੀਤੀ ਹੈ। ਗੋਸ਼ਟਿ ਦੇ ਇਨ੍ਹਾਂ ਦੋਵਾ ਰੂਪਾਂ ਵਿਚ ਵਰਣਿਤ ਵਿਸ਼ੇ ਅਨੁਸਾਰ ਰਵਿਦਾਸ ਜੀ, ਕਬੀਰ ਤੋਂ ਨਿਰਗੁਣ ਬ੍ਰਹਮ ਦੀ ਥਾਹ ਪਾਉਂਦੇ ਹਨ ਅਤੇ ਉਨ੍ਹਾਂ ਤੋਂ ਦੀਖਿਆ ਲੈਂਦੇ ਹਨ। ਇੰਞ ਇਸ ਗੋਸ਼ਠੀ ਦੇ ਦੇਵਨਾਗਰੀ ਅਤੇ ਗੁਰਮੁਖੀ ਲਿਪੀ ਵਿਚ ਮਿਲਦੇ ਵਿਭਿੰਨ ਪਾਠਾਂ ਦਾ ਵਿਸ਼ਾ ਇਕ ਸਮਾਨ ਹੈ। ਗੁਰੂ ਰਵਿਦਾਸ ਦੇ ਜੀਵਨ ਸਬੰਧੀ ਕਿਸੇ ਅਹਿਮ ਤੱਥ ਦੀ ਜਾਣਕਾਰੀ ਇਸ ਗੋਸ਼ਟੀ ਵਿਚੋਂ ਨਹੀਂ ਲੱਭਦੀ।

ਮਨੋਹਰ ਦਾਸ ਮਿਹਰਬਾਨ[3] (1581-1640ਈ.) ਦੀ ਰਚਨਾ 'ਗੋਸ਼ਟਾਂ ਮਿਹਰਬਾਨ' ਗੁਰੂ ਨਾਨਕ ਦੇਵ ਦੀ ਜਨਮ ਸਾਖੀ, ਇਕ ਨਿੱਗਰ ਵਾਰਤਕ ਰਚਨਾ ਹੈ (ਇਸ ਕ੍ਰਿਤ ਵਿਚ ਗੁਰੂ ਰਵਿਦਾਸ ਸਬੰਧੀ ਦਰਜ ਹਵਾਲੇ 'ਜਨਮਸਾਖੀ ਸਾਹਿਤ' ਵਿਚ ਵਿਚਾਰਾਂਗੇ) ਇਕ ਰਚਨਾ ਹੋਰ 'ਪਰਮਾਰਥ ਸੁਖਮਨੀ ਸਹੰਸ੍ਰਨਾਮਾ' ਹੈ ਜੋ ਆਪ ਦੀ ਕ੍ਰਿਤ ਮੰਨੀ ਜਾਂਦੀ ਹੈ ਜਿਸ ਦਾ ਪਰਮਾਰਥ ਆਪਦੇ ਸਪੁੱਤਰ ਸੋਢੀ ਹਰਿ ਜੀ ਨੇ 1703 ਬਿ. ਸੰ. ਵਿਚ ਲਿਖਣਾ ਆਰੰਭਿਆ।[4] ਇਸ ਵਾਰਤਕ ਗ੍ਰੰਥ ਦੀ 29 ਵੀਂ ਅਸ਼ਟਪਦੀ ਵਿਚ 'ਰਵਿਦਾਸ ਦੀ ਅਲਾਵਦੀ ਪਾਤਸ਼ਾਹ ਨਾਲ ਗੋਸ਼ਟਿ ਮਿਲਦੀ ਹੈ ਜਿਸ ਵਿਚ ਗੁਰੂ ਰਵਿਦਾਸ ਦੇ ਕੁਝ ਇਕ ਜੀਵਨ ਤੱਥਾਂ ਉਤੇ ਪ੍ਰਕਾਸ਼ ਪੈਂਦਾ ਹੈ ਜਿਵੇਂ ਅਲਾਵਦੀ ਪਾਤਸ਼ਾਹਿ ਦੇ ਦਰਬਾਰ

---

1. ਰੈਦਾਸ ਕਹੈ ਜੀਃ ਤੇਰੀ ਮਾਈ ਤੁਰਕਣੀ ਬਾਪ ਜੁਲਾਹਾ ।। ਪੁਤਰ ਭਯਾ ਬ੍ਰਹਮ ਗਿਯਾਨੀ।।
   ਬੇਦ ਕਤੇਬ ਕੈ ਕਹਯੇ ਨ ਮਾਨੇ ਬਾਤ ਆਪਨੀ ਵਾਨੀ।।
   ਕਬੀਰ ਕਹੈ ਜੀਃ ਤੇਰੀ ਮਾਈ ਚਮਾਰੀ ਬਾਪ ਚਮਾਰਾ।। ਕਹਾ ਭਕਿਤ ਤੁਮ ਕੀਨੀ।।
   ਰਾਮ ਨਾਮ ਕਾ ਮਰਮ ਨਾ ਜਾਨਯਾ ਮਾਥੈ ਬੇਠਿ ਤੁਮ ਲੀਨੀ।। -ਉਹੀ-ਪੰਨਾ 125.
2. ਸਾਬਰ, ਜਸਬੀਰ ਸਿੰਘ(ਡਾ.) ਭਗਤ ਰਵਿਦਾਸਃ ਸ੍ਰੋਤ ਪੁਸਤਕ, 1984, ਪੰਨਾ 157.
3. ਮਿਹਰਬਾਨ ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਦੇ ਭਤੀਜੇ ਅਤੇ ਗੁਰੂ ਰਾਮਦਾਸ ਦੇ ਵੱਡੇ ਸਪੁੱਤਰ ਪ੍ਰਿਥਵੀ ਚੰਦ ਦੇ ਸਾਹਿਬਜ਼ਾਦੇ ਸਨ ।
4. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ 63.

ਵਿਚ ਆਪ ਦਾ ਕਟੁੰਬ ਕਬੀਲਾ ਸਿਰ ਤੇ ਕੱਚੇ ਚੰਮ ਲੈ ਕੇ ਆਪ ਦੇ ਨਾਲ ਜਾਂਦਾ ਹੈ। ਜਿਨ੍ਹਾਂ ਨੂੰ ਚਮੜੇ ਦੀ ਬਦਬੂ ਮਾਰਦੀ ਹੋਣ ਤੇ ਦਰਬਾਰ ਵਿਚੋਂ ਕੱਢ ਦਿੱਤਾ ਜਾਂਦਾ ਹੈ। ਆਪ ਵਿਚੋਂ ਪ੍ਰੇਮਾ ਭਗਤੀ ਦੀ ਮਹਿਕ ਆਉਂਦੀ ਹੋਣ ਕਾਰਨ ਆਪ ਨੂੰ ਸਨਮਾਨਿਤ ਜਗ੍ਹਾ ਉਤੇ ਬੈਠਾਇਆ ਜਾਂਦਾ ਹੈ [1]। ਦੂਜੀ ਘਟਨਾ ਵਿਚ ਸੁਲਤਾਨ ਨੇ ਆਪਦੇ ਮਾਣ ਵਿਚ ਧੰਨ ਦੌਲਤ ਤੋਂ ਇਲਾਵਾਂ ਇਕ ਸਵਰਨ ਦੀ ਸਿਹਜਾ ਭੇਟ ਕੀਤੀ। ਧੰਨ ਦੌਲਤ ਗਰੀਬਾਂ ਵਿਚ ਵੰਡਕੇ, ਆਪ ਸਵਰਨ ਦੀ ਸਿਹਜਾ ਗੰਗਾ ਭੇਟ ਕਰ ਦਿੰਦੇ ਹਨ ਪਰੰਤੂ ਕਾਜ਼ੀਆਂ ਵਲੋਂ ਚੁੱਕ ਦੇਣ ਤੇ, ਸੁਲਤਾਨ ਅਲਾਵਦੀ ਰਵਿਦਾਸ ਨੂੰ ਸਿਹਜਾ ਵਾਪਸ ਦੇਣ ਲਈ ਫਿਰ ਦਰਬਾਰ ਵਿਚ ਬੁਲਾ ਲੈਂਦਾ ਹੈ। ਆਪ ਨੇ ਗੰਗਾ ਵਿਚੋਂ ਇਕ ਦੀ ਥਾ ਸੱਤ ਸਿਹਜਾਂ ਕਢਵਾ ਕੇ ਸੁਲਤਾਨ ਅਲਾਵਦੀ ਨੂੰ ਆਪਣੀ ਸਿਹਜਾ ਪਛਾਣ ਲੈਣ ਲਈ ਕਿਹਾ ਤਾਂ ਪਾਤਸ਼ਾਹਿ ਆਪ ਦੇ ਚਰਨੀ ਲੱਗ ਗਿਆ।[2] ਇਸ ਰਚਨਾ ਵਿਚੋਂ ਇਹ ਤੱਥ ਸਪੱਸ਼ਟ ਹੁੰਦਾ ਹੈ ਕਿ ਆਪ ਜਾਤ ਦੇ ਚਮਾਰ, ਮਾਇਆ ਦੇ ਤਿਆਗੀ ਅਤੇ ਪ੍ਰਭੂ ਦੇ ਪਿਆਰੇ ਭਗਤ ਸਨ।

ਇਕ ਹੋਰ 'ਪੁਰਾਤਨ ਗੋਸ਼ਟੀ ਸੰਗ੍ਰਹਿ' ਜੋ ਸੋਢੀ ਮਿਹਰਬਾਨ ਦੀ ਹੀ ਰਚਨਾ ਮੰਨੀ ਜਾਂਦੀ ਹੈ, ਵਿਚ ਇਕ ਵਾਰਤਕ ਕ੍ਰਿਤ 'ਕਥਾ ਗੁਸਾਈ ਰਵਿਦਾਸ ਜੀ ਕੀ, ਸਮਾਵਨੇ ਕੀ' ਦਰਜ ਹੈ ਇਹ ਕਥਾ ਆਪ ਦੇ ਜੀਵਨ ਦੇ ਅੰਤਿਮ ਸਮੇਂ ਨੂੰ ਰੂਪਮਾਨ ਕਰਦੀ ਹੈ ਪਰੰਤੂ ਇਸ ਵਿਚ ਕਿਸੇ ਤਿੱਥ ਸੰਮਤ ਦਾ ਵੇਰਵਾ ਨਹੀਂ ਮਿਲਦਾ ਜਿਸ ਕਾਰਨ ਇਹ ਕਥਾ ਭਾਵਨਾ-ਮੂਲਕ ਬਣ ਕੇ ਰਹਿ ਜਾਂਦੀ ਹੈ। ਕਥਾ ਦੇ ਸਾਰ ਅਨੁਸਾਰ ਆਪ ਦੇ ਬੈਕੁੰਠ ਧਾਮ(ਸਵਰਗਪੁਰੀ) ਪਹੁੰਚਣ ਦੇ ਅੰਤਿਮ ਦਿਨ ਤੋਂ ਇੱਕੀ ਦਿਨ ਪਹਿਲਾ, ਕਬੀਰ, ਨਾਮਾ, ਤ੍ਰਿਲੋਚਨ, ਧੰਨਾ, ਸੈਨ ਅਤੇ ਸਧਨਾ, ਠਾਕੁਰ ਭਗਵਾਨ ਦਾ ਸੁਨੇਹਾ ਮਾਤ ਲੋਕ ਉਤੇ ਲੈ ਕੇ ਰਵਿਦਾਸ ਪਾਸ ਆਉਂਦੇ ਹਨ ਕਿ ਅੱਜ ਤੋਂ ਇੱਕੀ ਦਿਨ ਨੂੰ ਠਾਕੁਰ ਜੀ ਆਪ, ਰਵਿਦਾਸ ਨੂੰ ਬੈਕੁੰਠ ਧਾਮ ਵਿਚ ਲਿਜਾਣ ਵਾਸਤੇ ਆਉਣਗੇ। ਨਿਸ਼ਚਿਤ ਦਿਨ ਤੇ ਠਾਕੁਰ ਜੀ ਆਪ ਨੂੰ ਬਿਬਾਨ(ਸੁਖਾਸਨ) ਉੱਤੇ ਬੈਠਾ ਕੇ ਸਦੇਹ ਬੈਕੁੰਠ ਧਾਮ ਲੈ ਜਾਂਦੇ ਹਨ।[3] ਸਾਰ ਇਹ ਕਿ ਆਪ ਪ੍ਰਭੂ ਸਮਾਨ ਪ੍ਰਤਿਭਾ ਵਾਲੇ ਮਹਾਂਪੁਰਸ਼ ਸਨ।

## 2.2.3. ਪਰਚਈ ਸਾਹਿਤ

ਗੁਰੂ ਰਵਿਦਾਸ ਦੇ ਜੀਵਨ ਸਬੰਧੀ ਸ੍ਰੋਤ ਸਮੱਗਰੀ ਵਿਚ ਪਰਚਈ ਸਾਹਿਤ ਇਕ ਅਜਿਹਾ ਸ੍ਰੋਤ ਹੈ ਜਿਸ ਵਿਚੋਂ ਆਪਦੇ ਜੀਵਨ ਦਾ ਸਜੀਵ ਚਿੱਤਰ ਪ੍ਰਕਾਸ਼ਮਾਨ ਹੋਇਆ ਮਿਲਦਾ ਹੈ ਭਾਵੇਂ ਇਸ ਵਿਚ ਆਪ ਦੇ ਜਨਮ ਅਤੇ ਨਿਰਵਾਣ ਦੇ ਸੰਨ ਸੰਮਤ, ਮਾਤਾ ਪਿਤਾ ਦਾ ਨਾਂ ਤੇ ਜੀਵਨ ਦੇ ਹੋਰ ਅਹਿਮ ਤੱਥ ਨਿਰੂਪਤ ਨਹੀਂ ਹੋਏ ਫਿਰ ਵੀ ਇਸ ਸ੍ਰੋਤ ਵਿਚ ਆਪ ਦੀਆਂ ਜੀਵਨ ਘਟਨਾਵਾਂ ਵੇਰਵੇ ਸਹਿਤ ਦਰਜ

---

1. ਤਬ ਮਾਤਾ ਗੰਗਾ ਆਪਣੀ ਲਹਰਿ ਸਾਥਿ ਸਾਤਿ ਸਿਹਜਾ ਉਖਿ ਵੈਸੀਆ ਹੀ ਨਿਕਾਲੀਆ ।।

   ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰਪਾ.) 1984, ਪੰਨਾ 68.

2. ਉਹੀ - ਪੰਨਾ 68.

3. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰਪਾ.) 1984, ਪੰਨਾ 60.

ਹੋਈਆ ਮਿਲਦੀਆਂ ਹਨ। ਇਸ ਸੰਦਰਭ ਵਿਚ ਪ੍ਰਾਚੀਨ ਸ੍ਰੋਤ ਦੇਵ-ਨਾਗਰੀ ਲਿੱਪੀ ਵਿਚ ਅਨੰਤ ਦਾਸ ਲਿਖਤ ਰੈਦਾਸ ਪਰਚਈ ਹੱਥ-ਲਿਖਤ ਅਤੇ ਪ੍ਰਕਾਸ਼ਿਤ ਰੂਪ ਵਿਚ ਉਪਲਬਧ ਹੈ। ਇਸ ਤੋਂ ਇਲਾਵਾ ਗੁਰਮੁਖੀ ਲਿਪੀ ਵਿਚ ਵੀ ਪਰਚੀ ਸਾਹਿਤ ਸਲੱਭ ਹੈ ਜਿਸ ਵਿਚ ਆਪ ਦੀਆਂ ਜੀਵਨ ਸਾਖੀਆਂ ਦਰਜ ਹਨ। ਆਪ ਦੀ ਪ੍ਰਮਾਣਿਕ ਜੀਵਨੀ ਸਬੰਧੀ ਤੱਥ ਨਿਤਾਰਨ ਲਈ ਅਸੀਂ ਪਰਚਈ ਸਾਹਿਤ ਦਾ ਅਧਿਐਨ ਕਰ ਰਹੇ ਹਾਂ।

ਰੈਦਾਸ ਪਰਚਈ ਲਿਖਤ ਅਨੰਤ ਦਾਸ ਵੈਸ਼ਨਵ ਵਿਚ ਇਹ ਰਚਨਾ ਰਵਿਦਾਸ ਦੇ ਜੀਵਨ ਸਬੰਧੀ ਇਕ ਪ੍ਰਾਚੀਨ ਸ੍ਰੋਤ ਹੈ। ਵਿਦਵਾਨ ਇਸ ਰਚਨਾ ਵਿਚੋਂ ਪ੍ਰਾਪਤ ਅੰਦਰਲੀ ਗਵਾਹੀ ਅਨੁਸਾਰ ਇਸ ਕ੍ਰਿਤ ਦਾ ਰਚਨਾ ਕਾਲ 1645 ਬਿ. ਸੰ. ਮੰਨਦੇ ਹਨ।[1] ਇਸ ਸ੍ਰੋਤ ਦਾ ਆਧਾਰ ਕੀ ਰਿਹਾ ਹੋਵੇਗਾ ਇਸ ਸਬੰਧੀ ਸਾਨੂੰ ਕੋਈ ਜਾਣਕਾਰੀ ਪ੍ਰਾਪਤ ਨਹੀਂ। ਇਥੋਂ ਤਕ ਕਿ ਸੰਤ ਅਨੰਤ ਦਾਸ ਦੇ ਜੀਵਨ ਬਾਰੇ ਵੀ ਕੋਈ ਸੰਤੋਖਜਨਕ ਸਮਗਰੀ ਨਹੀਂ ਮਿਲਦੀ।[2] ਇਸ ਰਚਨਾ ਦੀ ਮੂਲ ਪ੍ਰਤੀ ਤਾਂ ਸਲੱਭ ਨਹੀਂ ਪਰੰਤੂ ਇਸ ਪਰਚਈ ਦੀਆਂ ਇਕ ਤੋਂ ਵਧੇਰੇ ਪ੍ਰਤੀਲਿਪੀਆਂ ਵਿਭਿੰਨ ਸੰਗ੍ਰਹਾਲਿਆਂ ਵਿਚ ਸੁਰੱਖਿਅਤ ਹਨ। ਅਸੀਂ ਆਪਣੇ ਸ਼ੋਧ ਕਾਰਜ ਦਾ ਆਧਾਰ ਮਿਤੀਬਧ ਪ੍ਰਤਿਲਿਪੀਆਂ ਨੂੰ ਹੀ ਬਣਾਇਆ ਹੈ ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਹੈ:

(1) ਰਾਜਸਥਾਨ ਪ੍ਰਾਚਯ ਵਿਦਿਆਂ ਸ਼ੋਧ ਪ੍ਰਤਿਸ਼ਠਾਨ, ਜੋਧਪੁਰ ਵਿਚ ਪ੍ਰਾਪਤ ਹੱਥ-ਲਿਖਤ ਗ੍ਰੰਥ ਨੰਬਰ 15756 ਨਕਲ ਲਿਪੀਕਾਲ 1707 ਬਿ. ਸੰ. ਪੱਤਰਾ ਨੰ: 9 ਤੋਂ 20 ਤੱਕ ਰੈਦਾਸ ਪਰਚਈ ਅਨੰਤ ਦਾਸ ਦੀ ਪ੍ਰਤਿਲਿਪੀ ਮਿਲਦੀ ਹੈ। ਲਿਪੀਕਾਲ 1693 ਬਿ. ਸੰ.।

(2) ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ ਜੈਪੁਰ (ਮੋਤੀ ਡੂੰਗਰੀ) ਦੇ ਬਸਤਾ ਨੰਬਰ 02 ਅਨੁਸਾਰ ਪ੍ਰਾਪਤ ਗ੍ਰੰਥ ਵਿਚ ਪੱਤਰਾ ਨੰਬਰ 369/ੳ ਤੋਂ 373/ਅ ਤੱਕ 216 ਚੌਪਾਈਆਂ, ਚਰਣ 13 ਵਿਚ ਸੰਪੂਰਨ ਕੀਤੀ ਰੈਦਾਸ ਪਰਚਈ ਦੀ ਪ੍ਰਤਿਲਿਪੀ ਪ੍ਰਾਪਤ ਹੈ ਜਿਸ ਦਾ ਲਿਪੀਕਾਲ 1733 ਬਿ. ਸੰ. ਹੈ।

---

1. ਸੰਵਤ ਸੋਲਹ ਸੈ ਪੈਤਾਲਾ।। ਵਾਣੀ ਬੋਲੇ ਵਚਨ ਰਸਾਲਾ।।

ਅੰਤਰਜਾਮੀ ਆਗਿਆ ਕੀਨੀ।। ਦਾਸ ਅਨੰਤ ਕਥਾ ਕਹਿ ਲੀਨੀ।।

ਸਾਭਾਰ, ਜਸਬੀਰ ਸਿੰਘ(ਡਾ.) ਭਗਤ ਰਵਿਦਾਸ ਸ੍ਰੋਤ ਪੁਸਤਕ (ਸੰ.) 1984, ਪੰਨਾ 203

੨. ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸ਼ਠਾਨ, ਜੋਧਪੁਰ ਦੇ ਹੱਥ-ਲਿਖਤ ਗ੍ਰੰਥ ਨੰ: 15756 ਦੇ ਅੰਤਮ ਪੱਤਰੇ 217 -ੳ ਉਤੇ ਰਚਨਾ ਦਾ ਰਚਨਾ ਕਾਲ 1652 ਬਿ. ਸੰ. ਲਿਖਿਆ ਮਿਲਦਾ ਹੈ। ਸੰਭਵ ਹੈ ਇਹ ਤਿੱਥ ਇਸ ਕ੍ਰਿਤ ਦੇ ਸੰਪੂਰਨ ਹੋਣ ਦੀ ਹੋਵੇ।

੩. ਤ੍ਰਿਲੋਕੀ ਨਰਾਯਣ ਦੀਕਸ਼ਿਤ ਨੇ ਇਸ ਗ੍ਰੰਥ ਵਿਚ ਪੀਪਾ ਪਰਚਈ ਦੇ ਅੰਤ ਵਿਚ ਅਨੰਤ ਦਾਸ ਵਲੋਂ ਦਰਜ ਸੂਚਨਾ ਅਨੁਸਾਰ ਸਿੱਧ ਕੀਤਾ ਹੈ ਕਿ ਆਪ ਨਾਭਾ ਦਾਸ ਦੇ ਗੁਰਭਰਾ ਦੀ(ਵਿਨੋਦੀ) ਦੇ ਸ਼ਿਸ਼ ਅਤੇ ਸਮਕਾਲੀ ਸਨ।

-ਉਧ੍ਰਿਤ-ਸਾਭਾਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ ਸ੍ਰੋਤ ਪੁਸਤਕ (ਸੰ) 1984, ਪੰਨਾ 204.

(3) ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ ਜੈਪੁਰ (ਮੋਤੀ ਡੂੰਗਰੀ) ਦੇ ਬਸਤਾ ਨੰਬਰ 13 ਅਨੁਸਾਰ ਸਲੱਤ ਗ੍ਰੰਥ ਦੇ ਪੱਤਰਾ ਨੰਬਰ 354/ਅ ਤੋਂ 361/ਅ ਤੱਕ 'ਰੈਦਾਸ ਪਰਚਈ' ਦੀ ਪ੍ਰਤਿਲਿਪੀ ਮਿਲਦੀ ਹੈ ਜਿਸ ਦਾ ਲਿਪੀਕਾਲ 1854 ਬਿ. ਸੰ. ਅਤੇ ਲਿਪੀਕਾਰ ਜੱਗ ਰਾਮ ਹੈ।

(4) ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸ਼ਠਾਨ, ਜੈਪੁਰ ਵਿਖੇ ਸੁਰੱਖਿਅਤ ਹੱਥ ਲਿਖਤ ਗ੍ਰੰਥ ਨੰਬਰ 03 ਵਿਚ ਪੱਤਰਾ ਨੰਬਰ 554 ਤੋਂ 573 ਤੱਕ ਦਰਜ ਹੈ ਜਿਸ ਦਾ ਲਿਪੀਕਾਲ 1858 ਬਿ. ਸੰ. ਹੈ ਅਤੇ ਲਿਪੀਕਾਰ ਸੰਤੋ ਦਾਸ ਹੈ।

(5) ਇੰਡੀਆਂ ਆਫਿਸ ਲਾਇਬ੍ਰੇਰੀ ਲੰਡਨ ਵਿਖੇ ਗ੍ਰੰਥ ਨੰਬਰ ਐਮ. ਐਸ. ਐਸ ਐਚ ਆਈ ਐਨ. ਏ-12 ਦੇ ਪੱਤਰਾ ਨੰਬਰ 34 ਤੋਂ 46 ਤੱਕ, ਬਿਸਰਾਮ 13 ਤੱਕ ਸੰਪੂਰਨ ਹੈ। 'ਰੈਦਾਸ ਪਰਚਈ' ਦੀ ਇਸ ਪ੍ਰਤਿਲਿਪੀ ਦਾ ਲਿਪੀਕਾਲ 1843 ਸ਼ਕ ਸਾਲ 1978 ਬਿ. ਸੰ. ਹੈ। ਇਸ ਰਚਨਾ ਦਾ ਲਿਪੀਕਾਰ ਸੋਭਾ ਰਾਮ ਹੈ।

ਉਪਰ ਵਰਣਿਤ 'ਰੈਦਾਸ ਪਰਚਈ' ਦੀਆਂ ਪ੍ਰਤਿਲਿਪੀਆਂ ਵਿਭਿੰਨ ਸ੍ਰੋਤਾਂ ਤੋਂ ਪ੍ਰਾਪਤ ਹਨ। ਇਨ੍ਹਾਂ ਪ੍ਰਤਿਲਿਪੀਆਂ ਦੇ ਲਿਪੀਕਾਰ ਅਤੇ ਲਿਪੀਕਾਲ ਵੀ ਵੱਖੋ ਵਖਰੇ ਹਨ। ਲੜੀ ਨੰਬਰ ਇਕ ਉੱਤੇ ਰੱਖੀ ਪ੍ਰਤਿਲਿਪੀ ਪ੍ਰਾਚੀਨ ਹੋਣ ਕਾਰਨ ਮੂਲ ਸ੍ਰੋਤ ਦੇ ਵਧੇਰੇ ਨੇੜੇ ਹੈ ਪਰੰਤੂ ਇਸ ਪ੍ਰਤਿਲਿਪੀ ਵਿਚ ਪਾਠ 'ਰਵਿਦਾਸ ਕਬੀਰ ਗੋਸ਼ਠੀ' ਤੱਕ ਹੀ ਮਿਲਦਾ ਹੋਣ ਕਾਰਨ ਇਹ ਪਰਚਈ ਸੰਪੂਰਨ ਨਹੀਂ।[1] ਇਹ ਪ੍ਰਤਿਲਿਪੀ ਮੂਲ ਪ੍ਰਤੀ ਦੇ ਨੇੜੇ ਦੀ ਨਕਲ ਹੈ ਇਸ ਲਈ ਇਸ ਵਿਚ ਮਿਲਦੇ ਪਾਠ ਨੂੰ ਅਸੀਂ ਪੁਸ਼ਟੀ ਆਧਾਰ ਲਈ ਵਰਤਣ ਤੋਂ ਸੰਕੋਚ ਨਹੀਂ ਕੀਤਾ। ਮੂਲ ਪ੍ਰਤੀ ਦੇ ਵਧੇਰੇ ਨੇੜੇ ਦੇ ਸਮੇਂ ਦੀ ਨਕਲ ਹੋਣ ਕਾਰਨ ਇਸ ਪ੍ਰਤਿਲਿਪੀ ਨੂੰ ਸ਼ੋਧ ਕਾਰਜ ਲਈ ਆਧਾਰ ਸ੍ਰੋਤ ਬਣਾ ਕੇ ਇਸ ਵਿਚ ਅੰਕਿਤ ਘਟਨਾਵਾਂ ਦਾ ਮੇਲਾਨ ਲੜੀ ਨੰਬਰ ਇਕ (ਜਿੰਨਾ ਪਾਠ ਮਿਲਦਾ ਹੈ) ਦੋ ਤਿੰਨ, ਚਾਰ ਅਤੇ 5 ਨਾਲ ਕਰ ਲਿਆ ਹੈ। ਇਨ੍ਹਾਂ ਪ੍ਰਤਿਲਿਪੀਆਂ ਦੇ ਪਾਠ ਦਾ ਮੇਲਾਨ ਸਪੱਸ਼ਟ ਕਰਦਾ ਹੈ ਕਿ ਇਨ੍ਹਾਂ ਪਾਠ ਭੇਦ (ਸ਼ਬਦ ਵਾਕਾਂਸ਼ ਆਦਿ) ਤਾਂ ਮਿਲਦੇ ਹਨ ਪਰੰਤੂ ਗੁਰੂ ਰਵਿਦਾਸ ਦੇ ਜੀਵਨ ਬਾਰੇ ਮਿਲਦੀਆਂ ਕਥਾਵਾਂ, ਘਟਨਾਵਾਂ ਦਾ ਕਰਮ, ਅਤੇ ਕਥਾਵਾਂ ਵਿਚੋਂ ਉਘੜਦਾ ਅੰਤਰੀਵ ਭਾਵ ਇਕ ਸਮਾਨ ਹੈ ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਹੈ:-

(1) ਗੁਰੂ ਰਵਿਦਾਸ ਬਨਾਰਸੀ (ਬਨਾਰਸ) ਨਗਰ ਵਿਚ ਪੈਦਾ ਹੋਏ।[2]

---

1. ਡਾ. ਜਸਬੀਰ ਸਿੰਘ ਸਾਬਰ ਨੇ ਭਗਤ ਰਵਿਦਾਸ ; ਸ੍ਰੋਤ ਪੁਸਤਕ ਵਿਚ ਇਸ ਪ੍ਰਾਚੀਨ ਖਰੜੇ ਵਾਲਾ ਪਾਠ ਸੰਪਾਦਿਤ ਕੀਤਾ ਹੈ। ਇਸ ਅਧੂਰੇ ਪਾਠ ਉਪਰੰਤ ਪਰਚਈ ਸੰਪੂਰਨ ਕਰਨ ਲਈ ਪਰਚਈ ਦਾ ਬਾਕੀ ਹਿੱਸਾ (ਪਾਠ) ਉਨ੍ਹਾਂ ਨੇ (ਇ.ਅ.ਏ.) ਹੋਰਨਾਂ ਪ੍ਰਤਿਲਿਪੀਆਂ ਤੋਂ ਲਿਆ ਹੈ।

ਸਾਬਰ, ਜਸਬੀਰ ਸਿੰਘ, ਭਗਤ ਰਵਿਦਾਸ ; ਸ੍ਰੋਤ ਪੁਸਤਕ (ਸੰਪਾ.) 1984, ਪੰਨਾ - 204.

2. ਚੌਪਈ : ਨਗਰ ਬਨਾਰਸੀ ਉਤਿਮ ਠਾਊ। ਪਾਪ ਨ ਨੀਯਰੈ ਆਵੈ ਕਾਊ।।

ਮੂਵੈ ਨ ਕੋਊ ਨਰਕਹਿ ਜਾਈ।। ਸੰਕਰ ਰਾਮ ਸੁਨਾਵੈ ਆਈ।।

ਸ਼ੁਤਿ ਸਮ੍ਰਿਤੀ ਕੋ ਹੈ ਅਧਿਕਾਰੂ। ਤਹਾ ਰੈਦਾਸ ਲੀਯੋ ਅਵਤਾਰੂ।।

ਰਾਜਸਥਾਨ ਪ੍ਰਾਚਯ ਵਿਦਿਆ ਸ਼ੋਧ ਪ੍ਰਤਿਸਠਾਨ, ਗ੍ਰੰਥ ਨੰ: 15756 ਲਿਪੀਕਾਲ 1707, ਬਿ.ਸੰ.

(2) ਆਪ ਪਹਿਲੇ ਜਨਮ ਵਿਚ ਬਿਪ੍ਰ(ਬ੍ਰਾਹਮਣ) ਸਨ, ਮਾਸ ਦੀ ਵਰਤੋਂ ਕਰਦੇ ਰਹਿਣ ਕਾਰਨ ਨੀਚ (ਚਮਾਰ) ਘਰ ਵਿਚ ਜਨਮ ਹੋਇਆ।

(3) ਜਨਮ ਲੈਣ ਉਪਰੰਤ ਆਪ ਰੋਂਦੇ ਰਹੇ, ਮਾਤਾ ਦਾ ਦੁੱਧ ਨਾ ਚੁੰਘਿਆ, ਦੁਖੀ ਪਰਿਵਾਰ ਇਲਾਜ ਲਈ ਨੱਸ ਭੱਜ ਕਰਦਾ ਰਿਹਾ।

(4) ਸੁਆਮੀ ਰਾਮਾਨੰਦ ਨੂੰ ਆਪਣੇ ਸ਼ਿਸ਼ ਦੇ ਜਨਮ ਲੈਣ ਸਬੰਧੀ ਅੱਧੀ ਰਾਤ ਨੂੰ ਆਕਾਸ਼ ਵਾਣੀ ਹੋਈ ਤਾਂ ਸੁਆਮੀ ਨੇ ਘਰ ਆਕੇ ਬਾਲਕ ਨੂੰ ਆਸ਼ੀਰਵਾਦ ਦਿੱਤਾ[1] ਜਿਸ ਤੇ ਬਾਲਕ ਤੰਦਰੁਸਤ ਹੋ ਕੇ ਮਾਤਾ ਦਾ ਸੀਰ ਚੁੰਘਣ ਲਗ ਪਿਆ।

(5) ਆਪ ਸਤ ਸਾਲ ਦੀ ਬਾਲੜੀ ਉਮਰ ਵਿਚ ਨਵਧਾ ਭਗਤੀ ਕਰਨ ਲੱਗ ਪਏ ਸਨ।

(6) ਆਪ ਹਰਿ ਭਗਤੀ ਵਿਚ ਲੀਨ ਰਹਿੰਦੇ ਸਨ, ਇਸ ਲਈ ਪਰਿਵਾਰ ਨੇ ਆਪ ਨੂੰ ਵੱਖਰਾ ਕਰ ਦਿੱਤਾ। ਆਪ ਆਪਣੇ ਘਰ ਦੇ ਪਿਛਵਾੜੇ ਛੰਨ ਬਣਾ ਕੇ ਰਹਿਣ ਲੱਗ ਪਏ, ਜਿਥੇ ਉਹ ਪ੍ਰਭੂ ਭਗਤੀ, ਸਾਧੂ ਸੇਵਾ ਅਤੇ ਹੱਥੀ ਕਿਰਤ ਕਰਦੇ ਸਨ।

(7) ਇਕ ਭਗਤ ਦੇ ਰੂਪ ਵਿਚ ਆਕੇ ਪ੍ਰਭੂ ਵਲੋਂ ਰਵਿਦਾਸ ਜੀ ਨੂੰ ਪਾਰਸ ਭੇਟਾ ਕਰਨੀ ਪਰੰਤੂ ਆਪ ਨੇ ਹੱਥੀ ਕਿਰਤ ਕਰਦਿਆ ਪ੍ਰਭੂ ਭਗਤੀ ਨੂੰ ਹੀ ਪਾਰਸ ਸਮਾਨ ਮੰਨਣਾ।

(8) ਪ੍ਰਭੂ ਵਲੋਂ ਪ੍ਰਤਿਦਿਨ ਪੰਜ ਮੋਹਰਾਂ ਦੀ ਬਖਸ਼ਿਸ਼ ਕਰਨੀ।

(9) ਬ੍ਰਾਹਮਣਾਂ ਨੇ ਸਾਲਗ੍ਰਾਮ ਪੂਜਾ ਦਾ ਵਿਰੋਧ ਕਰਦਿਆਂ ਗੁਰੂ ਰਵਿਦਾਸ ਦੀ ਰਾਜੇ ਪਾਸ ਸ਼ਿਕਾਇਤ ਕਰਨੀ ਅਤੇ ਰਾਜ ਦਰਬਾਰ ਵਿਚ ਸਾਲਗ੍ਰਾਮ ਦਾ ਪ੍ਰਭੂ ਸਰੂਪ ਹੋ ਕੇ ਆਪ ਦੀ ਗੋਦ ਵਿਚ ਆਉਣਾ।

(10) ਚਿਤੌੜ ਦੀ ਰਾਣੀ ਝਾਲੀ ਨੇ ਬਨਾਰਸ ਵਿਖੇ ਆਪ ਨੂੰ ਗੁਰੂ ਧਾਰਨ ਕਰਨਾ[2]।

(11) ਆਪ ਨੂੰ ਗੁਰੂ ਧਾਰਨ ਕਰਨ ਉਪਰੰਤ ਬ੍ਰਾਹਮਣਾਂ ਨੇ ਰਾਣੀ ਨਾਲ ਪੂਜਾ ਧਨ ਦਾ ਝਗੜਾ ਕਰਨਾ ਇਸ ਝਗੜੇ ਨੂੰ ਨਜਿੱਠਣ ਲਈ ਬਘੇਲੇ (ਬੀਰ ਸਿੰਘ ਦੇਵ ਬਘੇਲਾ) ਬਾਂਧਵਗੜ੍ਹ ਦੇ ਸੇਨ ਨੇ ਆ ਜਾਣਾ। ਅੰਤ ਕਬੀਰ ਦੀ ਸਲਾਹ ਤੇ ਫੈਸਲਾ ਸਾਲਗ੍ਰਾਮ ਨੂੰ ਸੌਂਪ ਦੇਣਾ।

---

1. ਸੁਨ ਰਾਮਾਨੰਦ ਗਹਿਰਨ ਕੀਨੋ ।। ਮਾਥੇ ਹਾਥ ਸਬਨ ਕੈ ਦੀਨੋ ।।
ਮਾਲਾ ਤਿਲਕ ਭਦਰ ਕਰਵਾਏ ।। ਪਹਿਲੇ ਭਜਨ ਸਬ ਭਰਵਾਏ ।।
ਸਬਹਿਨ ਕੇ ਮਨ ਭਯੋ ਉਲਾਸਾ ।। ਅਸਤਨ ਪਾਨ ਕਰੈ ਰੈਦਾਸਾ ।। -ਉਹੀ - ਪੰਨਾ 10/ਅ

2. ਦੋਹਾ- ਚਰਨ ਗਹੇ ਰੈਦਾਸ ਕੇ ।। ਦੀਨੋ ਮਸਤਕਿ ਹਾਥ ।।
ਰਾਨੀ ਕੋ ਮਨ ਮਾਨਿਯੋ ।। ਭਯੋ ਭਗਤਿ ਸਖੁ ਸਨਾਥ ।। 7 ।।
ਵਿਦਿਆ ਸੋਧ ਪ੍ਰਤਿਸ਼ਠਾਨ, ਗ੍ਰੰਥ ਨੰ: 15756 ਲਿਪੀਕਾਲ 1707 ਬਿ. ਸੰ.

(12) ਸਾਲਗ੍ਰਾਮ ਨੇ ਤਿੰਨ ਵਾਰ ਬੋਲ ਕੇ ਰਵਿਦਾਸ ਨੂੰ ਸੱਚਾ ਅਤੇ ਬ੍ਰਾਹਮਣਾਂ ਨੂੰ ਝੂਠਾ ਸਿੱਧ ਕਰ ਦੇਣਾ।

(13) ਬ੍ਰਹਮ ਦੇ ਨਿਰਗੁਣ ਅਤੇ ਸਗੁਣ ਸਰੂਪ ਸਬੰਧੀ ਰਵਿਦਾਸ ਅਤੇ ਕਬੀਰ ਦੀ ਸੇਨ ਦੀ ਮੌਜੂਦਗੀ ਵਿਚ ਗੋਸ਼ਠੀ।

(14) ਚਿਤੌੜ ਦੀ ਰਾਣੀ ਝਾਲੀ ਨੇ ਰਵਿਦਾਸ ਜੀ ਨੂੰ ਆਪਣੇ ਗ੍ਰਿਹਿ ਵਿਖੇ ਚਰਨ ਪਾਉਣ ਲਈ ਬੇਨਤੀ ਪੱਤਰ ਭੇਜਣਾ, ਗੁਰੂ ਰਵਿਦਾਸ ਦਾ ਕਬੀਰ ਨਾਲ ਸਲਾਹ ਕਰਕੇ ਸੰਗਤ ਸਮੇਤ ਚਿਤੌੜ ਪਹੁੰਚਣਾ।

(15) ਆਪ ਦੇ ਚਿਤੌੜ ਪਹੁੰਚਣ ਉੱਤੇ ਰਾਣੀ ਝਾਲੀ ਵਲੋਂ ਸ਼ਾਹੀ ਸੁਆਗਤ ਕਰਨਾ।

(16) ਬ੍ਰਾਹਮਣਾਂ ਨੇ ਗੁਰੂ ਭੋਜ ਸਬੰਧੀ ਰਾਣੀ ਨਾਲ ਝਗੜਾ ਕਰਨਾ ਪਰੰਤੂ ਰਾਣੀ ਨੇ ਕਰਮ ਦੀ ਉੱਚਤਾਈ ਮੰਨਦਿਆਂ ਗੁਰੂ ਨੂੰ ਪਹਿਲ ਦੇਣੀ।[1]

(17) ਇਸ ਬ੍ਰਹਮ ਭੋਜ ਵਿਚ ਗੁਰੂ ਰਵਿਦਾਸ ਨਾਲ ਪੰਗਤ ਵਿਚ ਬੈਠ ਕੇ ਭੋਜਨ ਕਰਨ ਤੋਂ ਇਨਕਾਰ ਕਰਕੇ ਸੱਤ ਸੌ ਬ੍ਰਾਹਮਣਾਂ ਨੇ ਰਾਣੀ ਤੋਂ ਸੁੱਕੀ ਸਾਮਗਰੀ ਲੈ ਕੇ ਰਸੋਈ ਤਿਆਰ ਕੀਤੀ।

(18) ਗੁਰੂ ਰਵਿਦਾਸ ਨੇ ਤਨ ਬਦੇਹ ਕਰਕੇ ਹਰ ਇਕ ਬ੍ਰਾਹਮਣ ਸੰਗ ਬੈਠ ਕੇ ਭੋਜਨ ਛਕਣਾਂ।[2] ਇਹ ਅਦਭੁੱਤ ਦ੍ਰਿਸ਼ ਦੇਖ ਕੇ ਬ੍ਰਾਹਮਣਾਂ ਨੇ ਆਪ ਦੇ ਡੇਰੇ ਜਾ ਕੇ ਦੇਖਿਆ ਤਾਂ ਆਪ ਉੱਥੇ ਵੀ ਹਾਜਰ ਸਨ। ਅੰਤ ਹਾਰ ਮੰਨ ਕੇ ਬ੍ਰਾਹਮਣ ਧੰਨ ਰਵਿਦਾਸ, ਧੰਨ ਰਵਿਦਾਸ ਕਰਦੇ ਹੋਏ ਰਾਣੀ ਝਾਲੀ ਨੂੰ ਨਾਲ ਲੈ ਕੇ ਆਪ ਦੇ ਚਰਨੀ ਢਹਿ ਪਏ

(19) ਆਪ ਨੇ ਬ੍ਰਾਹਮਣਾਂ ਨੂੰ ਆਪਣੇ ਪਹਿਲੇ ਜਨਮ ਦੀ ਕਥਾ ਸੁਣਾਈ ਅਤੇ ਭਗਤੀ ਦਾ ਮਹਾਤਮ ਦੱਸਦਿਆਂ ਕਿਹਾ, ਕਿ, 'ਭਗਤੀ ਤੋਂ ਬਿਨਾ ਸਾਰਾ ਸੰਸਾਰ ਹੀ ਸੂਦਰ ਹੈ।

(20) ਆਪ ਨੇ ਆਪਣੇ ਤਨ ਵਿਚੋਂ ਜੰਜੂ(ਜਨੇਊ) ਕੱਢ ਕੇ ਸਭਾ ਨੂੰ ਦਿਖਾਇਆ।[3]

---

1. ਰਾਨੀ ਕਹਯੌ ਨਹੀ ਮਨ ਧੀਜੇ ।। ਗੁਰ ਪਹਲੀ ਤੁਮਹ ਕੂੰ ਕਯੌ ਦੀਜੈ ।

ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਿਆ, ਜੈਪੁਰ, ਗ੍ਰੰਥ ਨੰਬਰ 02 ਲਿਪੀਕਾਲ 1733 ਬਿ.ਸੰ. ਪੰਨਾ-373/ੳ

2. ਸਾਬਹਿਨ ਕੈ ਸੰਗਿ ਜੀਵਨ ਬੈਠਾ । ਉਨਿ ਵਾਪੈ ਉਨਿ ਵਾਪੈ ਦੀਠਾ ।

ਸਬ ਕੌ ਅਚਿਰਜ ਭਯਾ ਤਮਾਸਾ । ਜੇਤੇ ਬਿਪਰ ਤਿਤੇ ਰੈਦਾਸਾ ।। - ਉਹੀ- ਪੰਨਾ-373/ੳ

3. ਤਨ ਕੇ ਮਾਝ ਜਨੇਊ ਕਾਢੀ । ਤਬ ਸਬ ਦੇਖਿ ਭਯੇ ਹੈ ਆਢੀ ।

ਕੀਯੌ ਭਕਤਿ ਮੋਹਿ ਭੋ ਸੁਧਾ। ਭਕਤਿ ਬਿਨਾ ਸਬ ਹੀ ਜਗ ਸੂਦਾ ।।

ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਿਆ, ਜੈਪੁਰ, ਗ੍ਰੰਥ ਨੰਬਰ 02 ਲਿਪੀਕਾਲ, 1733, ਬਿ.ਸੰ.ਪੰ 373/ਅ

(21) ਬ੍ਰਾਹਮਣਾਂ ਨੇ ਆਪ ਨੂੰ ਗੁਰੂ ਧਾਰਨ ਕਰਨਾ।[1]

(22) ਪਰਚਈ ਦੇ ਅੰਤ ਵਿਚ ਲੇਖਕ ਨੇ 'ਸਮੁੰਦਰ ਵਿਚ ਬੂੰਦ ਸਮਾ ਜਾਣ'[2] ਵਾਲੀ ਘਟਨਾ ਦਰਜ ਕਰਕੇ ਗੁਰੂ ਰਵਿਦਾਸ ਦੇ ਨਿਰਵਾਣ ਦਾ ਸੰਕੇਤ ਦਿੱਤਾ ਹੈ।

ਭਾਵੇਂ ਇਸ ਰਚਨਾ ਵਿਚ ਆਪ ਦੇ ਜੀਵਨ ਨਾਲ ਸਬੰਧਿਤ ਘਟਨਾਵਾਂ ਬਹੁਤ ਵਿਸਥਾਰ ਸਹਿਤ ਮਿਲਦੀਆਂ ਹਨ ਫਿਰ ਵੀ ਕੁਝ ਘਟਨਾਵਾਂ ਜਿਵੇਂ ਗੰਗਾ ਮਾਤਾ ਨੂੰ ਆਪਣੀ ਕਿਰਤ ਵਿਚੋਂ ਦਮੜੀ ਭੇਂਟ ਵਜੋਂ ਭੇਜਣੀ, ਪ੍ਰਸਾਦਿ ਰੂਪ ਵਿਚ ਗੰਗਾ ਮਾਈ ਨੇ ਆਪ ਲਈ ਉਸ ਬ੍ਰਾਹਮਣ ਦੇ ਹੱਥ ਸੋਨੇ ਦਾ ਕੰਗਣ ਭੇਜਣਾ, ਆਪ ਨੇ ਰਾਜੇ ਦੇ ਦਰਬਾਰ ਵਿਚ ਕਠੋਤੀ ਵਿਚੋਂ ਇਕ ਹੋਰ ਕੰਗਣ ਕੱਢਣਾ ਅਤੇ ਪਾਣੀ ਵਿਚ ਸਾਲਗ੍ਰਾਮ ਦਾ ਤੈਰਨਾ ਦਰਜ ਨਹੀ। ਇਸ ਦੇ ਬਾਵਜੂਦ ਇਹ ਪਹਿਲਾ ਪ੍ਰਾਚੀਨ ਸ੍ਰੋਤ ਹੈ ਜਿਸ ਵਿਚ ਆਪ ਦੇ ਜੀਵਨ ਨਾਲ ਸਬੰਧਿਤ ਸਾਖੀਆਂ ਲੜੀਬਧ ਰੂਪ ਵਿਚ ਮਿਲਦੀਆਂ ਹਨ ਪਰੰਤੂ ਇਸ ਰਚਨਾ ਵਿਚ ਆਪ ਜੀ ਦਾ ਜਨਮ ਸੰਮਤ, ਨਿਰਵਾਣ ਸੰਮਤ, ਮਾਤਾ ਪਿਤਾ ਦਾ ਨਾਂ ਆਦਿ ਅਹਿਮ ਜੀਵਨ ਤੱਥਾਂ ਦਾ ਵੇਰਵਾ ਨਹੀਂ ਆਇਆ। ਇਹ ਪਰਚਈ ਆਪ ਦੀ ਦਿਬ-ਦ੍ਰਿਸ਼ਟੀ, ਉੱਚੀ ਸੁੱਚੀ 'ਸੰਤ ਅਨੰਤਹਿ ਅੰਤਰੁ ਨਾਹੀਂ' ਵਾਲੀ ਨਿਮਰ ਸਹਿਨਸ਼ੀਲ, ਭਗਤੀ-ਪਰਕ, ਸ਼ਖ਼ਸੀਅਤ ਦੇ ਅਨੂਠੇ ਦਰਸ਼ਨ ਕਰਵਾਉਂਦੀ ਹੈ।

**2.2.3.1. ਰੈਦਾਸ ਪਰਚਈ, ਅਨੰਤ ਦਾਸ ਦੇ ਪ੍ਰਕਾਸ਼ਿਤ ਰੂਪ ਵਿਚ ਮਿਲਦੇ ਸ੍ਰੋਤਾਂ ਬਾਰੇ ਵਿਚਾਰ**

ਡਾ. ਬੀ.ਪੀ. ਸ਼ਰਮਾ ਨੇ ਆਪਣੀ ਪੁਸਤਕ 'ਭਗਤ ਰਤਨਾਵਲੀ' ਵਿਚ 'ਰੈਦਾਸ ਪਰਚਈ' ਸੰਪਾਦਿਤ ਕੀਤੀ ਹੈ। ਇਸ ਸੰਪਾਦਨਾ ਲਈ 'ਦਾਦੂ ਸੰਸਕ੍ਰਿਤ ਮਹਾਂਵਿਦਯਾਲਾ, ਜੈਪੁਰ (ਮੋਤੀ ਡੂੰਗਰੀ) ਵਿਚ ਪ੍ਰਾਪਤ ਬਸਤਾ ਨੰਬਰ ਦੋ ਲਿੱਪੀ ਕਾਲ 1733 ਬਿ.ਸੰ. ਲਿਪਿਕ ਨਰਹਿਰ ਦਾਸ ਨੂੰ ਆਧਾਰ ਸ੍ਰੋਤ ਬਣਾਇਆ ਹੈ ।[3] ਇਸ ਪੁਸਤਕ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਸਾਖੀਆਂ ਤੋਂ ਇਲਾਵਾ ਦੋ ਸੰਨ ਸੰਮਤ ਵੀ ਅੰਕਿਤ ਹਨ, ਜਿਨ੍ਹਾਂ ਵਿਚੋਂ ਪਹਿਲਾ, ਗੁਰੂ ਰਵਿਦਾਸ, ਰਾਣੀ ਝਾਲੀ ਦੇ ਬੁਲਾਵੇ ਉੱਤੇ

---

1. ਬਿਪ੍ਰ ਕਹੈ ਤੂ ਗੁਰੂ ਹਮਾਰਾ । ਅਪਨੋ ਤੋਰਿ ਜਨੇਊ ਡਾਰਾ ।

ਮਾਥੈ ਹਾਥ ਦੇਹੁ-ਅਬ ਸਵਾਮੀ। ਹਮ ਸੇਵਗ ਤੁਮਹ ਅੰਤਰਜਾਮੀ ।

-ਉਹੀ- ਪੰਨਾ - 373 /ਅ

2. ਹਰਿ ਸਾਗਰ ਮੈਂ ਬੂੰਦ ਸਮਾਨੀ ।। ਕੋਈ ਨ ਜਾਨੈ ਕਹਾ ਹਿਰਾਨੀ ।

ਧੋ ਹਰਿ ਗੁਨ ਕਥਧੋ ਕੋਨ ਪੈ ਜਾਵੇ । ਜਪੁੰ ਆਕਾਸ ਅੰਤ ਨਹਿ ਆਵੈ ।।

-ਉਹੀ- ਪੰਨਾ - 373/ਅ

3. ਸ਼ਰਮਾ, ਬੀ.ਪੀ. (ਡਾ.) ਭਕਤ ਰਤਨਾਵਲੀ (ਸੰ.) 1982, ਪੰਨਾ-1.

1573 ਬਿ.ਸੰ. ਵਿਚ ਮੀਰਾਂਬਾਈ ਦੇ ਵਿਆਹ ਉੱਤੇ ਜੋੜੀ ਨੂੰ ਆਸ਼ੀਰਵਾਦ ਦੇਣ ਲਈ ਚਿਤੌੜ ਪਹੁੰਚਦੇ ਹਨ ।[1] ਦੂਜਾ, ਆਪ 1584 ਬਿ.ਸੰ. ਵਿਚ ਚਿਤੌੜ ਵਿਖੇ ਹੀ ਬ੍ਰਹਮਲੀਨ ਹੋ ਜਾਂਦੇ ਹਨ।[2] ਉਪਰੋਕਤ ਸ੍ਰੋਤ ਵਾਲੀ ਰੈਦਾਸ ਪਰਚਈ ਦੀ ਪ੍ਰਤਿਲਿੱਪੀ ਤੋਂ ਇਲਾਵਾ ਉਪਰ ਵਰਣਿਤ ਪੰਜ ਮਿਤੀ ਬੱਧ ਪ੍ਰਤਿਲਿਪੀਆਂ ਵਿਚ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਇਹ ਮਹੱਤਵਪੂਰਨ ਸੰਨ ਸੰਮਤ ਨਹੀਂ ਮਿਲਦੇ, ਜਦੋਂ ਕਿ ਬਾਕੀ ਜੀਵਨ ਘਟਨਾਵਾਂ ਦਾ ਵੇਰਵਾ ਇਕ ਸਮਾਨ ਮਿਲਦਾ ਹੈ। ਇਸ ਲਈ ਇਸ ਪ੍ਰਕਾਸ਼ਿਤ ਸ੍ਰੋਤ ਵਿਚ ਦਰਜ ਸੰਨ ਸੰਮਤ ਸੰਦੇਹ ਮੁਕਤ ਨਹੀਂ ਹਨ। ਇਸ ਪੁਸਤਕ ਵਿਚ ਹੀ ਸ਼ਰਮਾ ਜੀ ਨੇ ਹੱਥ-ਲਿਖਤ ਪ੍ਰਤਿਲਿਪੀਆਂ ਦੀ ਪ੍ਰਾਚੀਨਤਾ ਸਬੰਧੀ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ "ਪ੍ਰਤਿਲਿਪੀ ਆਪਣੇ ਮੂਲ ਆਦਰਸ਼ ਤੋਂ ਘੱਟ ਵਿਸ਼ਵਾਸਯੋਗ ਹੁੰਦੀ ਹੈ। ਇਕ ਪ੍ਰਤਿਲਿਪੀ ਤੋਂ ਅਨੇਕਾਂ ਪ੍ਰਤਿਲਿਪੀਆਂ ਤਿਆਰ ਹੋ ਜਾਂਦੀਆਂ ਹਨ ਅਸ਼ੁਧੀਆਂ ਵਧਦੀਆਂ ਜਾਂਦੀਆਂ ਹਨ ਇਸ ਲਈ ਕਿਸੇ ਵੀ ਰਚਨਾ ਦੀ ਪ੍ਰਾਚੀਨਤਮ ਪ੍ਰਤਿਲਿਪੀ ਹੀ ਵਧੇਰੇ ਸ਼ੁੱਧ ਹੁੰਦੀ ਹੈ। "[3]

ਇਸ ਕਸਵੱਟੀ ਅਨੁਸਾਰ ਪਰਖਦਿਆਂ ਸਪਸ਼ਟ ਹੁੰਦਾ ਹੈ ਕਿ ਪ੍ਰਸਤੁਤ ਸ਼ੋਧ ਕਾਰਜ ਲਈ ਆਧਾਰ ਬਣਾਈਆਂ ਗਈਆਂ ਰੈਦਾਸ ਪਰਚਈ ਦੀਆਂ ਵਿਭਿੰਨ ਪ੍ਰਾਚੀਨ ਅਤੇ ਮਿਤੀਬੱਧ ਪ੍ਰਤਿਲਿਪੀਆਂ ਵਿਚ ਇਹ ਸੰਨ ਸੰਮਤ ਨਹੀਂ ਮਿਲਦੇ ਸੋ ਪ੍ਰਕਾਸ਼ਿਤ ਸ੍ਰੋਤ ਵਿਚ ਦਰਜ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਇਹ ਸੰਨ ਸੰਮਤ ਪ੍ਰਮਾਣਿਕ ਮੰਨਣੇ ਕਠਿਨ ਹਨ ।

ਇਂਵ ਹੀ ਡਾ. ਜਸਬੀਰ ਸਿੰਘ ਸਾਬਰ ਵਲੋਂ ਸੰਪਾਦਿਤ ਰੈਦਾਸ ਪਰਚਈ ਦੇ ਅੰਤ ਵਿਚ ਕੁਝ ਪਾਠ ਹੋਰ ਪ੍ਰਤਿਲਿਪੀਆਂ ਤੋਂ ਵਾਧੂ ਦਰਜ ਹਨ ਜਿਸ ਵਿਚ ਆਪ ਦੇ ਜੀਵਨ ਸਬੰਧੀ ਕੁਝ ਨਵੀਨ ਘਟਨਾਵਾਂ ਦਾ ਵੇਰਵਾ ਮਿਲਦਾ ਹੈ ਜਿਵੇਂ, ਆਪ ਜਦੋਂ ਰਾਣੀ ਝਾਲੀ ਦੇ ਰਾਜ ਗ੍ਰਿਹ ਵਿਖੇ ਦੇਰ ਸਮਾਂ ਸੰਗਤਾਂ ਨੂੰ ਪ੍ਰੇਮਾ ਭਗਤੀ ਦਾ ਅੰਮ੍ਰਿਤ ਛਕਾਉਣ ਤੋਂ ਬਾਅਦ ਘਰ ਜਾਣ ਲਈ ਤਿਆਰ ਹੋਏ ਤਾਂ ਰਾਣੀ

---

1. ਪੰਦਰਾਂ ਸੈ ਤਿਹੇਤਰੈ ਬੈਸਾਖੀ।। ਜਨ ਦੂਦਾ ਭਯੋ ਚਿਤੌਰੇ ਸਾਖੀ ।।
ਝਾਲਿ ਮੀਰਾ ਸਾਥਿ ਕਰਿ ਲੀਨਾ, ਕੁੰਭ ਦਿਵਾਲੇ ਮਹੋਛਾ ਕੀਨ੍ਹਾ ।।
ਉਹੀ ਪੰਨਾ-27

2. ਪੰਦ੍ਰਹ ਸੈ ਚਉ ਅਸੀਂ, ਚੀਤੌਰੇ ਭਈ ਭੀਰ ।
ਜਰ ਜਰ ਦੇਹ ਕੰਚਨ ਭਈ 'ਰਵਿ ਰਵਿ ਮਿਲਯੋ ਸਰੀਰ ।।
-ਉਹੀ- ਪੰਨਾ - 30.

3. -ਉਹੀ- ਪੰਨਾ - 8.

ਨੇ ਉਤਮ ਬਸਤਰ, ਤੰਬੂ ਅਤੇ ਹੋਰ ਚੜ੍ਹਾਵੇ ਸਭ ਸੰਤਾਂ ਨੂੰ ਭੇਟ ਕਰਕੇ ਖੁਸ਼ੀ ਖੁਸ਼ੀ ਵਿਦਾ ਕੀਤਾ।[1] ਦੂਜਾ ਇਹ ਸੰਤ ਮੰਡਲੀ ਪਿੰਡ-ਪਿੰਡ ਨਗਰ-ਨਗਰ, ਭਗਤੀ ਪਰਚਾਰ ਕਰਦੀ ਹੋਈ ਇਕ ਮਹੀਨੇ ਵਿਚ ਘਰ (ਕਾਸ਼ੀ) ਪਹੁੰਚ ਗਈ।[2] ਜਦੋਂ ਆਪ ਕਾਸ਼ੀ ਪਹੁੰਚ ਗਏ ਤਾਂ ਆਪ ਦੇ ਸੰਗੀ ਸਾਧੂ ਆਪ ਨੂੰ ਮਿਲਣ ਆਏ। ਆਪ ਨੇ ਸਾਧੂਆਂ ਨੂੰ ਚਿਤੌੜ ਵਿਚ ਵਾਪਰੀਆਂ ਘਟਨਾਵਾਂ ਜਿਵੇਂ, ਤਨ ਵਦੇਹ ਕਰਕੇ ਬ੍ਰਾਹਮਣਾਂ ਨਾਲ ਭੋਜਨ ਕਰਨਾ, ਆਦਿ ਸੰਤਾਂ ਨੂੰ ਸੁਣਾਈਆਂ। ਸਾਡੀ ਪਕੜ ਵਿਚ ਆਈ ਰੈਦਾਸ ਪਰਚਈ ਦੀ ਕਿਸੇ ਪ੍ਰਤਿਲਿਪੀ ਵਿਚ ਵੀ ਇਹ ਪਾਠ ਨਹੀਂ ਮਿਲਿਆ। ਡਾ. ਸਾਬਰ ਨੇ ਆਪਣੇ ਮੂਲ ਸ੍ਰੋਤ ਤੋਂ ਬਿਨਾ, ਪਾਠ ਮਿਲਾਣ ਲਈ ਵਰਤੀਆਂ ਤਿੰਨ ਪ੍ਰਤਿਲਿਪੀਆਂ ਵਿਚੋਂ ਇਹ ਪਾਠ ਸੰਪਾਦਿਤ ਕੀਤਾ ਹੈ ਪਰੰਤੂ ਆਪ ਨੇ ਸਪਸ਼ਟ ਨਹੀਂ ਕੀਤਾ ਕਿ ਇਹ ਵਾਧੂ ਪਾਠ ਕਿਸ ਪ੍ਰਤਿਲਿਪੀ ਵਿਚੋਂ ਲੈ ਕੇ ਦਰਜ ਕੀਤਾ ਹੈ। ਫਿਰ ਵੀ ਇਹ ਤੱਥ ਆਪਦੇ ਜੀਵਨ ਸਬੰਧੀ ਕੁਝ ਨਵਾਂ ਚਾਨਣਾ ਪਾਉਂਦੇ ਹਨ, ਜਿਵੇਂ ਇਹ ਸਾਖੀ ਇਸ ਸ੍ਰੋਤ ਵਿਚ ਹੀ ਅੰਕਿਤ ਹੋਈ ਮਿਲੀ ਹੈ ਕਿ "ਆਪ ਚਿਤੌੜ ਤੋਂ ਮੁੜ ਕਾਸ਼ੀ ਵਾਪਸ ਪਹੁੰਚਦੇ ਹਨ ਅਤੇ ਕਾਸ਼ੀ ਵਿਚ ਹੀ ਸਮਾਉਂਦੇ ਹਨ।"[3]

ਸਿੱਟੇ ਵਜੋਂ ਅਸੀਂ ਲੜੀ ਨੰਬਰ ਦੋ (2) ਅਨੁਸਾਰ ਰੱਖੀ ਪ੍ਰਾਚੀਨਤਮ ਪ੍ਰਤਿਲਿਪੀ ਨੂੰ ਹੀ ਆਧਾਰ ਸ੍ਰੋਤ ਬਣਾਇਆ ਹੈ। ਭਾਵੇਂ ਇਸ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਕੋਈ ਸੰਨ ਸੰਮਤ, ਮਾਤਾ ਪਿਤਾ ਦਾ ਨਾਂ ਆਦਿ ਦਰਜ ਨਹੀਂ ਫਿਰ ਵੀ ਕੁਝ ਇਤਿਹਾਸਕ ਨਾਵਾਂ ਥਾਵਾਂ ਦਾ ਵੇਰਵਾ ਇਸ ਸ੍ਰੋਤ ਨੂੰ ਪ੍ਰਮਾਣਿਕਤਾ ਪ੍ਰਦਾਨ ਕਰਦਾ ਹੈ।[4] ਇਸ ਵਿਚ ਵਰਣਿਤ ਘਟਨਾਵਾਂ ਦੇ ਪ੍ਰਕਾਸ਼ ਵਿਚ ਆਪ ਦਾ ਜੀਵਨ ਚਰਿਤ੍ਰ ਅੰਕਿਤ ਕਰਨ ਲਈ ਆਧਾਰ ਤੱਥਾਂ ਦੀ ਪ੍ਰਾਪਤੀ ਹੋਵੇਗੀ।

### 2.2.3.2. ਪਰਚੀਆਂ ਪ੍ਰੇਮ ਭਗਤਾਂ ਕੀਆਂ

'ਪਰਚੀਆਂ ਪ੍ਰੇਮ ਭਗਤਾਂ ਕੀਆਂ', ਗ੍ਰੰਥ ਦਾ ਨਾਂ 'ਪ੍ਰੇਮ ਅਬੋਧ ਪੋਥੀ' ਵੀ ਹੈ।[5] ਇਸ ਗ੍ਰੰਥ ਦਾ

---

1. ਰਾਨੀ ਬਹੁਤ ਭਾਂਤ ਕਰ ਪੂਜਾ ।। ਹਰਖ ਕਰਤ ਅਰਪਤ ਸਬ ਸੂਜਾ ।।
   ਤੰਬੂ ਉਤਮ ਬਸਤ੍ਰ ਚੜਾਵੈ ।। ਤਨ ਮਨ ਅਰਪਤ ਸੀਸ ਨਵਾਵੈ ।।

ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰਪਾ.) 1984, ਪੰਨਾ 234.

2. ਐਸੀ ਗਮਤ ਬਹੁਤ ਕਰਾਈ ।। ਮਾਸ ਏਕ ਮੈ ਪਹੁੰਚੇ ਜਾਈ ।।
   - ਉਹੀ - ਪੰਨਾ 234.
3. - ਉਹੀ -ਪੰਨਾ - 235.
4. ਜਿਵੇਂ ਕੁਝ ਇਤਿਹਾਸਕ ਸ਼ਹਿਰਾਂ ਦੇ ਨਾਂ, ਬਨਾਰਸ, ਚਿਤੌੜ : ਬਾਂਧਵਗੜ੍ਹ ਕੁਝ ਇਤਿਹਾਸਕ ਸ਼ਖ਼ਸੀਅਤਾਂ ਦੇ ਨਾਂ, ਸੁਆਮੀ, ਰਾਮਾਨੰਦ, ਸੰਤ ਕਬੀਰ,. ਸੇਨ, ਰਾਣੀ ਝਾਲੀ ਅਤੇ ਬਘੇਲੇ (ਬੀਰ ਸਿੰਘ ਦੇਵ, ਬਘੇਲਾ)
5. ਪ੍ਰੇਮ ਅਬੋਧ ਪੋਥੀ, ਹੱਸ-ਲਿਖਤ ਗ੍ਰੰਥ ਨੰਬਰ 2584 ਪ੍ਰਾਪਤੀ ਸਥਾਨ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ, ਹੱਥ ਲਿਖਤ ਪੰਨਾ 378.

ਲਿਪੀ ਕਾਲ 1750 ਬਿ.ਸੰ. ਹੈ[1], ਪਰੰਤੂ ਲਿਪੀਕਾਰ ਮਾਲੂਮ ਨਹੀਂ। ਇਹ ਖਰੜਾ ਹੱਥ ਲਿਖਤ ਨੰ: 2584 ਅਨੁਸਾਰ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਵਿਚ ਸੁਲੱਭ ਹੈ। ਇਸ ਗ੍ਰੰਥ ਵਿਚ ਗੁਰੂ ਰਵਿਦਾਸ ਦੀ ਪਰਚੀ ਚੌਥੇ ਨੰਬਰ ਉਤੇ ਪੰਨਾ 88 ਤੋਂ 105 ਤੱਕ 29 ਚੌਪਾਈਆਂ ਵਿਚ ਦਰਜ ਹੈ। ਇਸ ਪਰਚੀ ਵਿਚ ਨਵੀਂ ਘਟਨਾ ਕੇਵਲ ਇਕ ਹੀ ਆਈ ਹੈ, ਕਿ ਮੀਰਾਂ ਬਾਈ ਸੰਤ ਰਵਿਦਾਸ ਜੀ ਨੂੰ ਬਕਾਇਦਾ ਤੌਰ ਤੇ ਗੁਰੂ ਧਾਰਨ ਕਰਦੀ ਹੈ।[2] ਇਹ ਪਰਚੀ ਦਾ ਲੇਖਕ ਕੋਈ ਪ੍ਰਭੂ ਪ੍ਰੇਮ ਰੰਗ ਵਿਚ ਰੰਗਿਆ ਸੰਤ ਪੁਰਸ਼ ਹੈ ਜਿਸ ਨੇ ਪਰਚੀ ਵਿਚ ਰਵਿਦਾਸ ਦੀ ਭਗਤੀ ਦੇ ਨਿਰਗੁਣ ਸੰਕਲਪ ਨੂੰ ਦ੍ਰਿੜਾਇਆ ਹੈ।[3] ਲੇਖਕ ਨੇ ਘਟਨਾਵਾਂ ਦੀ ਚੋਣ ਦਾ ਸ੍ਰੋਤ ਸਪਸ਼ਟ ਨਹੀਂ ਕੀਤਾ। ਨਾ ਹੀ ਇਸ ਪਰਚੀ ਵਿਚ ਗੁਰੂ ਰਵਿਦਾਸ ਦਾ ਜਨਮ/ਨਿਰਮਾਣ ਅਤੇ ਬੰਸਾਵਲੀ ਦਾ ਜ਼ਿਕਰ ਆਇਆ ਹੈ ਫਿਰ ਵੀ ਇਹ ਸ੍ਰੋਤ ਆਪ ਦੇ ਜੀਵਨ ਸਬੰਧੀ ਕੁਝ ਨਵੇਂ ਤੱਥ ਨਿਰੂਪਤ ਕਰਦਾ ਹੈ।

'ਪਰਚੀ ਗੁਸਾਈਂ ਰਵਿਦਾਸ ਭਗਤਿ ਕੀ', ਭਾਈ ਦਰਬਾਰੀ ਦਾਸ ਰਚਿਤ ਗ੍ਰੰਥ 'ਪੋਥੀ ਹਰਿ ਜਸ' ਵਿਚ ਦਰਜ ਹੈ। ਇਸ ਗ੍ਰੰਥ ਵਿਚੋਂ ਮਿਲਦੀ ਗਵਾਹੀ ਅਨੁਸਾਰ ਇਸ ਦਾ ਰਚਨਾ ਕਾਲ 1868 ਬਿ. ਸੰ. (1811) ਹੈ।[4] ਇਸ ਗ੍ਰੰਥ ਵਿਚ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਕਈ ਨਵੀਨ

---

1. ਪ੍ਰੇਮ ਅਬੋਧ ਪੋਥੀ, ਹੱਥ-ਲਿਖਤ ਗ੍ਰੰਥ ਨੰ 2584-ਸੈਂਟਰਲ ਸਟੇਟ ਲਾਇਬ੍ਰੇਰੀ, ਪਟਿਆਲਾ, ਹੱਥ ਲਿਖਤ ਪੰਨਾ 378.
2. ਉਹੀ- ਪੰਨਾ 377
3. ਮੀਰਾ ਬਾਈ ਰਾਜ ਕੁਆਰੀ ।। ਬਿਸਨ ਭਗਤ ਪਰਮ ਹਿਤਕਾਰੀ ।।
   ਤਿਸ ਸਾਧ ਸੰਗ ਕੀ ਇਛਾ ਹੋਈ।। ਰਵਿਦਾਸ ਪਾਸ ਚਲਿਆਈ ਸੋਈ।।
   ਤਾ ਕੈ ਚਰਨ ਜਾਇ ਤਿਨ ਪਕਰੇ।। ਖੁ ਨਸੇ ਬਿਪਤਹ ਕੈ ਸਗਰੇ।
   ਜਉ ਚਮਾਰ ਦੀਖਿਆ ਕਉ ਦੇਈ।। ਦਿਜ ਕੋ ਨਾਮ ਕਹੋ ਕੋ ਲੇਈ।।
   ਇਹ ਅਨੀਤ ਦੇਖਿ ਦੁਖ ਪਾਵਹਿ।। ਹੋਇ ਸਰਿਮਿੰਦੇ ਮਰਿ ਮਰਿ ਜਾਵਹਿ।। -ਉਹੀ- ਪੰਨਾ 97.
   ਜਾਤ ਬਰਨ ਕੁਲ ਕਰਮ ਕਾ ਹੀਨਾ।। ਨਿਰਗੁਨਿ ਰੂਪ ਹੋਇ ਰਹਿਆ ਅਧੀਨਾ।। -ਉਹੀ- ਪੰਨਾ 88.
4. ਭਾਈ ਦਰਬਾਰੀ ਦਾਸ, ਮਿਹਰਬਾਨ ਦੀ ਸੰਪਰਦਾਇ ਦਾ ਗੱਦੀਦਾਰ ਹੋਇਆ ਹੈ ਆਪ ਦੇ ਮੁਢਲੇ ਜੀਵਨ ਬਾਰੇ ਕੋਈ ਸਾਰਥਕ ਜਾਣਕਾਰੀ ਨਹੀ ਮਿਲਦੀ। ਆਪ ਦਾ ਯਾਦਗਾਰੀ ਸਥਾਨ ਪਿੰਡ ਵੈਰੋਕਿ, ਤਹਿਸੀਲ ਮੋਗਾ (ਫਰੀਦਕੋਟ) ਹੈ। ਇਥੋਂ ਪ੍ਰਾਪਤ ਜਾਣਕਾਰੀ ਅਨੁਸਾਰ ਆਪ ਭਾਈ ਦਯਾ ਰਾਮ ਖੱਤਰੀ ਦੇ ਬੇਟੇ ਸਨ। ਬਚਪਨ ਵਿਚ ਆਪ ਆਪਣੇ ਗੁਰੂ ਅਭੈ ਰਾਮ ਪਾਸ ਕੋਠਾ ਗੁਰੂ ਵਿਖੇ ਰਹੇ। ਗੱਦੀ ਪ੍ਰਾਪਤ ਹੋਣ ਉਪਰੰਤ ਆਪ ਵੈਰੋਕਿ ਆ ਟਿਕੇ ਅਤੇ ਅੰਤ ਸਮੇਂ ਤੱਕ ਇਥੇ ਹੀ ਰਹੇ। ਇਥੇ ਆਪ ਦੀ ਯਾਦ ਵਿਚ 'ਗੁਰਦਵਾਰਾ ਭਾਈ ਦਰਬਾਰੀ ਦਾਸ' ਸੁਭਾਇਮਾਨ ਹੈ।

   ਸਾਬਰ, ਜਸਬੀਰ ਸਿੰਘ ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰਪਾ.) 1984, ਪੰਨਾ 82.

ੳ. ਸਬਤੁ ਅਠਾਰਾਂ ਸੈ ਅਠਸਠੇ।। ਕੀਤੀ ਬਾਨੀ ਸ਼ਬਦ ਅਕੱਠੇ।।
   ਜੈਠ ਵਦੀ ਤ੍ਰਿਦਸੀ ਗੁਰਵਾਰਾ।। ਪੜੈ ਸੁਣੇ ਤਿਸੁ ਪਾਰ ਉਤਾਰਾ।। -ਉਹੀ-ਪੰਨਾ 82.

ਕਥਾਵਾਂ ਮਿਲਦੀਆਂ ਹਨ ਇਨ੍ਹਾਂ ਕਥਾਵਾਂ ਦਾ ਸ੍ਰੋਤ ਕੀ ਹੈ ਲੇਖਕ ਨੇ ਸਪਸ਼ਟ ਨਹੀਂ ਕੀਤਾ। ਇਸ ਪਰਚੀ ਦਾ ਅਧਿਅਨ ਸਪਸ਼ਟ ਕਰਦਾ ਹੈ ਕਿ ਲੇਖਕ ਨੇ ਪਰਚੀ ਵਿਚ ਵੱਖ ਵੱਖ ਸ੍ਰੋਤ ਜੋੜ ਲਏ ਹਨ ਜਿਵੇਂ 'ਕਥਾ ਗੁਸਾਈਂ ਰਵਿਦਾਸ ਜੀ ਕੀ ਸਮਾਦਨੇ ਕੀ' ਅਤੇ 'ਰਵਿਦਾਸ ਭਗਤ ਕੀ ਅਲਾਵਦੀ ਪਾਤਿਸ਼ਾਹ ਨਾਲ ਗੋਸ਼ਟਿ' ਨੂੰ ਆਪਣੇ ਸ਼ਬਦਾਂ ਵਿੱਚ ਕਾਵਿ ਰੂਪ ਦੇ ਦਿੱਤਾ ਹੈ ਪਰੰਤੂ ਰਵਿਦਾਸ ਦੀ ਅਲਾਵਦੀ ਪਾਤਿਸ਼ਾਹੀ ਨਾਲ ਗੋਸ਼ਟਿ ਵਿੱਚ ਆਈ ਅੰਤਲੀ ਕਥਾ, ਰਵਿਦਾਸ ਨੂੰ ਸੁਲਤਾਨ ਵਲੋਂ ਮਿਹਜਾ ਭੇਂਟ ਅਤੇ ਵਾਪਸ ਕਰਵਾਉਣ ਵਾਲੀ ਘਟਨਾ ਛੱਡ ਕੇ, ਇਥੇ ਗੰਗਾ ਮਾਤਾ ਨੂੰ ਕਸੀਰਾ ਭੇਟ ਕਰਨ ਵਾਲੀ ਕਥਾ ਪਾ ਦਿੱਤੀ ਹੈ। ਸੁਲਤਾਨ ਅਲਾਵਦੀ ਨੇ ਗੰਗਾ ਵਲੋਂ ਬਾਂਹ ਕੱਢ ਕੇ ਰਵਿਦਾਸ ਦੀ ਭੇਂਟ ਸਵੀਕਾਰ ਕਰਨ ਬਾਰੇ ਸ਼ੰਕਾ ਪਰਗਟ ਕੀਤਾ ਤਾਂ ਰਵਿਦਾਸ ਨੇ ਸੁਲਤਾਨ ਨੂੰ ਚਮੜੇ ਦੇ ਹੇਠਾਂ ਵਗਦੀ ਗੰਗਾ ਦੇ ਦਰਸ਼ਨ ਕਰਵਾਏ, ਇਸ ਤੋਂ ਇਲਾਵਾ ਮਿਲਦੀਆਂ ਨਵੀਨ ਕਥਾਵਾਂ ਵਿੱਚ, ਰਵਿਦਾਸ ਦਾ ਪਿਛਲੇ ਜਨਮ ਵਿਚ ਖੱਤਰੀ ਹੋਣਾ ਅਤੇ ਮਾਸ ਖਾਣ ਦੀ ਲਾਲਸਾ ਨਾ ਤਿਆਗਣ ਕਾਰਣ ਚਮਾਰਾਂ ਦੇ ਘਰ ਜਨਮ ਲੈਣਾ, ਰਵਿਦਾਸ ਪਾਸੋਂ ਮੋਚੀ ਦਾ ਕੰਮ ਕਰਨ ਵਾਲੀ ਸਿੱਲ, ਬ੍ਰਾਹਮਨ ਨੇ ਇਕ ਲੱਖ ਟਕੇ ਵਿਚ ਖਰੀਦਣੀ। ਫਿਰ ਸਿੱਲ (ਸਾਲਗ੍ਰਾਮ) ਦਾ ਮਹੱਤਵ ਪਤਾ ਲੱਗਣ ਤੇ ਰਵਿਦਾਸ ਨੂੰ ਵਾਪਸ ਮੋੜਨੀ, ਗੁਰੂ ਰਵਿਦਾਸ ਦਾ ਗ੍ਰਿਹਸਥੀ ਹੋਣਾ, ਬ੍ਰਾਹਮਣ ਨੂੰ ਠਾਕੁਰ ਦੇ ਦਰਸ਼ਨ ਕਰਾਉਣੇ, ਠਾਕੁਰ ਨੇ ਬ੍ਰਾਹਮਣ ਤੇ ਕ੍ਰਿਪਾ ਕਰਨੀ ਇਸ ਪਰਚੀ ਅਨੁਸਾਰ ਗੁਰੂ ਰਵਿਦਾਸ ਨੂੰ ਸੁਆਮੀ ਰਾਮਾਨੰਦ ਨੂੰ ਗੁਰੂ ਧਾਰਨ ਕਰਾਉਣ ਲਈ, ਇਕ ਬ੍ਰਾਹਮਣ ਲੈ ਕੇ ਜਾਂਦਾ ਹੈ, ਰਾਮਾਨੰਦ ਚਮਾਰ ਨੂੰ ਸ਼ਿਸ਼ ਬਣਾਉਣ ਤੋਂ ਇਨਕਾਰ ਕਰ ਦਿੰਦਾ ਹੈ ਪਰੰਤੂ ਰਵਿਦਾਸ ਵਲੋਂ ਆਪਣੀ ਬਾਣੀ ਦਾ ਇਕ ਸ਼ਬਦ ਸੁਣਾਉਣ ਤੇ ਰਾਮਾਨੰਦ, ਰਵਿਦਾਸ ਨੂੰ ਬ੍ਰਹਮ ਗਿਆਨੀ ਮੰਨਦਾ ਹੋਇਆ ਗੁਰ ਮੰਤਰ ਦੇ ਦਿੰਦਾ ਹੈ। ਬ੍ਰਾਹਮਣਾਂ ਦਾ ਰਾਜੇ ਪਾਸ ਫਰਿਆਦੀ ਹੋਕੇ ਰਵਿਦਾਸ ਤੋਂ ਸਾਲਗ੍ਰਾਮ ਵਾਪਸ ਲੈਣ ਰਾਜ ਦਰਬਾਰ ਪਹੁੰਚਣਾ, ਦਰਬਾਰ ਵਿਚ ਰੱਖੇ ਸਾਲਗ੍ਰਾਮ ਨੂੰ ਚੁੱਕਣ ਲੱਗੇ ਬ੍ਰਾਹਮਣਾਂ ਦੇ ਪਿਛੇ ਸੀਹ ਪੈ ਜਾਣਾ, ਆਪਣੇ ਸਵਰਗਵਾਸ ਹੋ ਚੁੱਕੇ ਪੁੱਤਰ ਨੂੰ ਜੀਵਤ ਕਰਨਾ, ਆਦਿ।

ਇਸ ਗ੍ਰੰਥ ਵਿਚ ਕੁੱਝ ਪ੍ਰਸਿੱਧ ਘਟਨਾਵਾਂ ਦਾ ਉਲੇਖ ਨਹੀਂ ਹੋਇਆ ਜਿਵੇਂ 'ਸਾਧੂ ਰੂਪ ਹਰਿ ਵਲੋਂ ਆਪ ਨੂੰ ਪਾਰਸ ਭੇਟ, ਪ੍ਰਭੂ ਵਲੋਂ ਪੰਜ ਮੋਹਰਾਂ ਦੀ ਬਖਸ਼ਿਸ਼ ਹੋਣੀ, ਆਪਣੇ ਕਠੌਤੀ ਵਿਚੋਂ ਸੋਨੇ ਦਾ ਹੋਰ ਕੰਗਣ ਕੱਢਣਾ, ਰਾਣੀ ਝਾਲੀ ਦਾ ਸ਼ਿਸ਼ ਬਣਨਾ, ਪ੍ਰਭੂ ਮੂਰਤੀ ਰਵਿਦਾਸ ਦੀ ਗੋਦ ਵਿੱਚ ਆਉਣੀ, ਸਾਲਗ੍ਰਾਮ ਦਾ ਪਾਣੀ ਉਪਰ ਤੈਰਨਾ, ਆਪ ਦਾ ਰਾਣੀ ਝਾਲੀ ਦੇ ਸੱਦੇ 'ਤੇ ਚਿਤੌੜ ਪਹੁੰਚਣਾ, ਬ੍ਰਹਮ ਭੋਜ ਸਮੇਂ ਵਦੇਹ ਹੋ ਕੇ ਬ੍ਰਾਹਮਣਾਂ ਸੰਗ ਭੋਜਨ ਛਕਣਾ, ਤਨ ਚੀਰ ਕੇ ਜਨੇਊ ਦਿਖਾਉਣਾ।

ਗੁਰੂ ਰਵਿਦਾਸ ਦੀ ਜੀਵਨੀ ਸਬੰਧੀ ਦੋ ਘਟਨਾਵਾਂ ਦਾ ਉਲੇਖ ਦਰਬਾਰੀ ਦਾਸ ਦੀ ਬਾਣੀ ਵਿਚ ਵੀ ਹੋਇਆ ਹੈ ਜਿਵੇਂ ਬ੍ਰਾਹਮਣ ਹੱਥ ਭੇਜੀ ਦਮੜੀ ਗੰਗਾ ਮਾਤਾ ਨੇ ਸਵੀਕਾਰ ਕਰਨਾ[1],

---

1. ਰਵਿਦਾਸੁ ਭਗਤ ਗੁਰਗਣੀ ਚਹੁ ਚਕੀ ਜਾਤਾ।।

ਨੀਚ ਜਾਤਿ ਊਚ ਭਇਆ ਭੇਟਿ ਲਈ ਗੰਗਾਤਾ।।

ਦਰਬਾਰੀ ਦਾਸ (ਭਾਈ) ਹੱਥ-ਲਿਖਤ ਪੋਥੀ 'ਹਰਿ ਜਸ' ਪ੍ਰਾਪਤੀ ਸਥਾਨ, ਵੈਰੋਕਿ ਹੱਥ. ਲਿਖਤ. ਪੰ. 464

ਉਧ੍ਰਿਤ-ਸਾਥਰ ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰਪਾ.) 1984, ਪੰਨਾ 65.

ਸਾਲਗ੍ਰਾਮ ਨਦੀ ਵਿਚ ਤੈਰਨਾ[1], ਆਪਣੀ ਬਾਣੀ ਵਿਚ ਦਰਬਾਰੀ ਦਾਸ ਨੇ ਆਪ ਨੂੰ 'ਰਮਦਾਸ' ਕਹਿ ਕੇ ਯਾਦ ਕੀਤਾ ਹੈ।[2] ਇਹ 'ਵ' ਨੂੰ 'ਮ' ਕਰਕੇ ਬੋਲਣ ਦਾ ਉਚਾਰਣ ਭੇਦ ਫ਼ਰਕ ਕਿਹਾ ਜਾ ਸਕਦਾ ਹੈ। ਪਰਚੀ ਵਿਚ ਲੇਖਕ ਨੇ ਆਪ ਦਾ ਨਾਂ ਰਿਵਦਾਸ, ਰਿਦਾਸ (ਰਵਿਦਾਸ ਤੋਂ ਭਿਨਾਂ) ਪ੍ਰਯੋਗ ਕੀਤਾ ਹੈ।

ਸਾਰ ਇਹ ਹੈ ਕਿ ਇਸ ਪਰਚੀ ਵਿਚ ਸਾਖੀਆਂ ਤੋਂ ਇਲਾਵਾਂ ਕੋਈ ਅਹਿਮ ਤੱਥ ਨਿਰੂਪਤ ਨਹੀਂ ਹੋਇਆ। ਇਹ ਸਾਖੀਆਂ ਵੀ ਕਰਾਮਾਤੀ ਅੰਸ਼ ਨਾਲ ਭਰਪੂਰ ਹਨ।

### 2.2.4. ਭਗਤ ਮਾਲ ਸਾਹਿਤ (ਸਮੇਤ ਟੀਕਾ ਰਚਨਾ)

ਮੱਧਕਾਲੀਨ ਭਗਤਾਂ ਦੇ ਜੀਵਨ ਬਾਰੇ ਪਰਚਈ ਸਾਹਿਤ ਉਪਰੰਤ ਭਗਤ ਮਾਲ ਪਰੰਪਰਾ ਇਕ ਪ੍ਰਾਚੀਨ ਮੰਨਿਆ ਜਾਣ ਵਾਲਾ ਸ੍ਰੋਤ ਹੈ ਜਿਸ ਵਿਚ ਅਨੇਕ ਭਗਤਾਂ ਤੇ ਸੰਤਾਂ ਦੇ ਜੀਵਨ ਦਰਜ ਹਨ। ਇਸ ਪਰੰਪਰਾਂ ਵਿਚ ਭਗਤ ਮਾਲ ਸੁਆਮੀ ਨਾਭਾ ਦਾਸ ਇਕ ਮਹੱਤਵਪੂਰਨ ਕ੍ਰਿਤ ਹੈ ਜਿਸਦਾ ਟੀਕਾ 'ਸ੍ਰੀ ਪ੍ਰਿਯ ਦਾਸ' ਨੇ ਕੀਤਾ। ਉਪਰੰਤ ਇਸ ਟੀਕਾ ਰਚਨਾ ਨੂੰ ਆਧਾਰ ਬਣਾ ਕੇ ਬਹੁਤ ਸਾਰੇ ਲੇਖਕਾਂ ਨੇ ਦੇਵਨਾਗਰੀ ਅਤੇ ਗੁਰਮੁਖੀ ਲਿਪੀ ਵਿਚ ਭਗਤ ਮਾਲ ਦੀ ਟੀਕਾ ਰਚਨਾ ਆਪੋ ਆਪਣੀ ਸ਼ੈਲੀ ਵਿਚ ਕੀਤੀ। ਭਾਵੇਂ ਇਸ ਸ੍ਰੋਤ ਅਧੀਨ ਰਚੀ ਗਈ ਸਾਮਗਰੀ ਆਪ ਦੇ ਅਹਿਮ ਜੀਵਨ ਤੱਥਾ ਸਬੰਧੀ ਜਾਣਕਾਰੀ ਨਹੀਂ ਦਿੰਦੀ ਸਿਰਫ਼ ਸਾਖੀਆਂ ਦਾ ਹੀ ਵਰਨਣ ਕਰਦੀ ਹੈ ਪਰੰਤੂ ਇਨ੍ਹਾਂ ਸਾਖੀਆਂ ਵਿਚੋਂ ਆਪ ਦੀ ਅਧਿਆਤਮਿਕ ਖੇਤਰ ਵਿਚ ਸਥਾਪਿਤ ਹੋਈ ਮਹਾਨਤਾ ਦੇ ਦਰਸ਼ਨ ਹੁੰਦੇ ਹਨ। ਆਪ ਦੀ ਜੀਵਨੀ ਬਾਰੇ ਤੱਥਾਂ ਦੀ ਲੱਭਤ ਹਿੱਤ ਇਸ ਸਾਮਗਰੀ ਦਾ ਅਧਿਐਨ ਨਿਮਨ ਲਿਖਤ ਹੈ:

ਭਗਤ ਮਾਲ ਸੁਆਮੀ ਨਾਭਾ ਦਾਸ ਗ੍ਰੰਥ ਸੁਆਮੀ ਨਾਰਾਇਣ ਦਾਸ ਨਾਭਾ ਜੀ ਦੀ ਮਹਾਨ ਰਚਨਾ ਹੈ।[3] ਇਸ ਗ੍ਰੰਥ ਦੇ ਰਚਨਾ ਕਾਲ ਸਬੰਧੀ ਵਿਦਵਾਨ ਇਕ ਮੱਤ ਨਹੀਂ, ਨਾ ਹੀ ਗ੍ਰੰਥ ਵਿਚ ਅਜਿਹੀ ਕੋਈ ਸੂਚਨਾ ਦਰਜ ਹੈ। ਰਾਮ ਕੁਮਾਰ ਵਰਮਾ ਅਨੁਸਾਰ ਇਹ ਕ੍ਰਿਤ 1588 ਈ. ਵਿਚ ਰਚੀ ਗਈ[4] ਪਰੰਤੂ ਭਾਈ ਕਾਨ੍ਹ ਸਿੰਘ ਨਾਭਾ ਜੀ ਭਗਤ ਮਾਲ ਦਾ ਰਚਨਾ ਕਾਲ 1642-1680 ਬਿ.ਸੰ.

---

1. ਸਾਬਰ, ਜਸਬੀਰ ਸਿੰਘ (ਡਾ:) ਭਗਤ ਰਵਿਦਾਸ:ਸ੍ਰੋਤ ਪੁਸਤਕ (ਸੰਪਾ) 1984, ਪੰਨਾ 85

   ਰਵਿਦਾਸ ਭਗਤਿ ਕਾ ਅੰਗੁ ਕਰਾਇਆ।। ਸਾਲਿਗ੍ਰਾਮ ਨਦੀ ਤਰਿਆਇਆ।।

   ਪੰਡਿਤ ਕੋ ਐਸਾਂ ਭਰੁ ਦੀਨਾ। ਦੀਨਾ ਸੇਰਿ ਦਿਖਾਈ ਹੈ। -ਉਹੀ-ਪੰਨਾ 85.

2. ਰਮਦਾਸ ਭਗਤ ਕੀ ਰਾਮ ਸਿਉ ਪ੍ਰੀਤਿ ਲਗੀ ਸਚੁ ਸਾਰੁ।।

   ਜਾ ਕੀ ਦਮੜੀ ਗੰਗਾ ਲਈ ਦਰਬਾਰੀ ਭੁਜਾ ਪਾਸਾਰ।। -ਉਹੀ- ਪੰਨਾ 85.

3. ਸੁਆਮੀ ਨਾਭਾ ਦਾਸ ਦਾ ਜਨਮ ਡੂਮ ਵੰਸ ਵਿਚ ਗਵਾਲੀਅਰ ਸ਼ਹਿਰ ਵਿਖੇ 1600 ਬਿ. ਸੰ. ਵਿਚ ਹੋਇਆ।
   ਇਨ੍ਹਾਂ ਦਾ ਅਸਲ ਨਾਂ ਨਾਰਾਯਣ ਦਾਸ ਹੈ। ਇਹ ਅਗਰ ਦਾਸ ਦਾ ਸ਼ਿਸ਼ ਵੈਸ਼ਨਵ ਸਾਧੂ ਸੀ।

   ਨਾਭਾ, ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਚੋਥੀ ਵਾਰ 1981, ਪੰਨਾ 697.

4. ਵਰਮਾ, ਰਾਮ ਕੁਮਾਰ (ਡਾ.) ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ, (750-1750) ਛੇਵੀਂ ਵਾਰ, 1971 ਪੰਨਾ 17.

ਦੇ ਵਿਚਕਾਰ ਮੰਨਦੇ ਹਨ।[1] ਕਿਵੇਂ ਵੀ ਇਹ ਰਚਨਾ ਪ੍ਰਾਚੀਨ ਅਤੇ ਮਹੱਤਵ ਪੂਰਨ ਹੈ, ਜਿਸ ਵਿਚ ਦੋ ਸੌ ਦੇ ਕਰੀਬ ਨਿਰਗੁਣ ਅਤੇ ਸਗੁਣ ਸੰਤਾਂ ਭਗਤਾਂ ਦੇ ਜੀਵਨ ਚਰਿਤ੍ਰ ਦਰਜ ਹਨ। ਇਨ੍ਹਾਂ ਵਿਚ ਹੀ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਛਪੈ ਨੰਬਰ 58 ਮਿਲਦਾ ਹੈ[2] । ਜਿਸ ਵਿਚ ਆਪ ਦੀ ਸਦਾਚਾਰ ਭਰਪੂਰ ਵਿਮਲ ਬਾਣੀ ਦੀ ਉਪਮਾ ਕੀਤੀ ਗਈ ਹੈ। ਇਸ ਉਸਤਤਿ ਰਚਨਾ ਵਿਚ ਸੰਕੇਤ ਮਾਤਰ ਆਪ ਦੇ ਜੀਵਨ ਤੱਥ ਵੀ ਆਏ ਹਨ ਜਿਵੇਂ ਆਪ ਨੂੰ ਰਾਜ ਦਰਬਾਰ ਵਿਚ ਸਿੰਘਾਸਨ ਉੱਤੇ ਬਿਰਾਜਮਾਨ ਹੋਣ ਦਾ ਮਾਣ ਪ੍ਰਾਪਤ ਹੋਣਾ, ਆਦਿ। ਇਸ ਤੋਂ ਬਿਨਾ ਇਸ ਕ੍ਰਿਤ ਵਿਚ ਦਰਜ ਛਪੈ ਵਿਚ ਆਪ ਦੇ ਜੀਵਨ ਨਾਲ ਸਬੰਧਿਤ ਕੋਈ ਵਿਸ਼ੇਸ਼ ਘਟਨਾ ਨੂੰ ਸਥਾਨ ਨਹੀਂ ਮਿਲਿਆ। ਅਸੀਂ ਸ਼ੋਧ ਕਾਰਜ ਲਈ ਇਸ ਕ੍ਰਿਤ ਦੇ ਹੱਥ ਲਿਖਤ ਅਤੇ ਪ੍ਰਕਾਸ਼ਿਤ ਦੋਵੇਂ ਸ੍ਰੋਤਾਂ ਦੀ ਵਰਤੋਂ ਕੀਤੀ ਹੈ।

'ਭਕਤਿ ਰਸਬੋਧਨੀ ਟੀਕਾ ਭਕਤਿ ਮਾਲ ਟੀਕਾਕਾਰ ਪ੍ਰਿਯਾਦਾਸ' ਪ੍ਰਥਮ ਪ੍ਰਾਚੀਨ ਅਤੇ ਪ੍ਰਸਿੱਧ ਟੀਕਾ ਹੈ। ਗ੍ਰੰਥ ਵਿਚੋਂ ਪ੍ਰਾਪਤ ਗਵਾਹੀ ਅਨੁਸਾਰ ਇਸਦਾ ਰਚਨਾ ਕਾਲ 1769 ਬਿ.ਸੰ. ਲਿਖਿਆ ਮਿਲਦਾ ਹੈ[3], ਪਰੰਤੂ ਲੇਖਕ ਨੇ ਆਪਣੇ ਬਾਰੇ ਕੋਈ ਜਾਣਕਾਰੀ ਦਰਜ ਨਹੀਂ ਕੀਤੀ।[4] ਪ੍ਰਿਯਦਾਸ ਨੇ ਨਾਭਾ ਦਾਸ ਦੀ 'ਭਕਤਿ ਮਾਲਾ ਦੇ 214 ਮੂਲ ਛਪਿਆ ਵਿਚੋਂ 115 ਛਪਿਆ ਦਾ ਹੀ ਟੀਕਾ ਕੀਤਾ ਹੈ।[5] ਇਸ ਵਿਚ ਛਪਾ 253 ਤੋਂ 261 ਤੱਕ ਗੁਰੂ ਰਵਿਦਾਸ ਦੀ ਜੀਵਨ ਮਹਿਮਾ ਦੀ ਵਿਆਖਿਆ

---

1. ਨਾਭਾ, ਕਾਨ੍ਹ ਸਿੰਘ( ਭਾਈ) ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਚੌਥੀ ਵਾਰ, 1981, ਪੰਨਾ 697.
2. ਸੰਦੇਹ ਗ੍ਰੰਥ ਖੰਡਨ ਨਿਪੁਨ ਬਾਨੀ ਬਿਮਲ ਰੈਦਾਸ ਕੀ।।

   ਸਦਾਚਾਰ ਸ੍ਰੁਤਿ ਸਾਸਤ੍ਰ ਬਚਨ ਅਬਿਰੁਧ ਉਚਾਰਯੋ।।

   ਨੀਰ ਖੀਰ ਬਿਬਾਰਨ ਪਰਮ ਹੰਸਨਿ ਉਰਧਾਰਯੋ।।

   ਭਗਵਤ ਕ੍ਰਿਪਾ ਪ੍ਰਸਾਦ ਪਰਮਗਤਿ ਇਹਿ ਤਨ ਪਾਈ।।

   ਰਾਜ ਸਿੰਘਾਸਨ ਬੈਠਿ ਜਾਤਿ ਪਰਤੀਤ ਦਿਖਾਈ।।

   ਵਰਣਾਸ਼ਰਮ ਅਭਿਮਾਨ ਤਜਿ ਪਦਰਜ ਬੰਦਹਿ ਜਾਸ ਕੀ।।

   ਸੰਦੇਹ ਗ੍ਰੰਥ ਖੰਡਨ ਨਿਪੁਨ ਬਾਨੀ ਬਿਮਲ ਰੈਦਾਸ ਕੀ।। -58 । ।

   ਭਕਿਤ ਰਸ ਬੋਧਨੀ ਟੀਕਾ ਭਕਿਤ ਮਾਲ, ਟੀਕਾਕਾਰ ਪ੍ਰਿਯਦਾਸ ਹੱਥ ਲਿਖਤ ਗ੍ਰੰਥ ਨੰ: 2274, ਪ੍ਰਾਪਤੀ ਸਥਾਨ, ਰਾਜਿ, ਪ੍ਰਾਚਯ ਵਿਦਿਆ ਪ੍ਰਤਿਸ਼ਠਾਨ, ਜੋਧਪੁਰ, ਹੱਥ ਲਿਖਤ ਪੰਨਾ 82.
3. ਸੰਵਤ ਪ੍ਰਸਿਧ ਦਸ ਸਾਤ ਸਨ ਉਨਹਤਰ, ਫਲਗਨ ਮਾਸ ਬਦੀ ਸੱਤਵੀ ਬਿਤਾਯਕੇ।।

   ਸ੍ਰੀ ਨਾਭਾ ਸੁਆਮੀ ਕ੍ਰਿਤ ਭਕਿਤ ਮਾਲ ਸ੍ਰੀ ਪ੍ਰਿਯਾਦਾਸ ਜੀ ਕ੍ਰਿਤ ਭਕਿਤ ਰਸਬੋਧਨੀ, 1965, ਪੰ. 599.
4. ਡਾ. ਰਾਮਸਵਰੂਪ ਸ਼ਰਮਾ ਨੇ ਨਿਮਨ ਲਿਖਤ ਦੋਹੇ ਨੂੰ ਅੰਦਰਲੀ ਗਵਾਹੀ ਦਾ ਆਧਾਰ ਬਣਾਉਂਦਿਆ ਮੱਤ ਪ੍ਰਗਟ ਕੀਤਾ ਹੈ ਕਿ, " ਭਗਤ ਮਾਲ ਦੇ ਟੀਕਾਕਾਰ ਸ੍ਰੀ ਪ੍ਰਿਯਦਾਸ ਗੌੜਿਆ ਸੰਪਰਦਾਇ ਦੇ ਸ੍ਰੀ ਮਨੋਹਰ ਰਾਇ ਜੀ ਦੇ ਸ਼ਿਸ਼ ਸਨ।

   ਦੋਹਾ: ਜਨਮਨ ਹਰਿ ਲਾਲ ਮਨੋਹਰ ਨਾਮ ਪਾਯੋ। ਉਨਹੁ ਕੇ ਮਨ ਹਰਿ ਲੀਨੋ ਤਾਤੇ ਗਾਯੋ ਹੈ।

   ਦਿਲਹੀ ਕੇ ਦਾਸ ਪ੍ਰਿਯ ਦਾਸ ਜਾਨੋ ਤਿਨ ਲੈ ਬਖਾਨੋ ਮਾਨੋ ਟੀਕਾ ਸੁਖਦਾਈ ਹੈ -ਉਹੀ- ਪੰਨਾ 599.
5. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰਪਾ.) 1984, ਪੰਨਾ 253.

ਕੀਤੀ ਹੈ। ਇਸ ਸ੍ਰੋਤ ਲਈ ਪ੍ਰਕਾਸ਼ਿਤ ਗ੍ਰੰਥਾਂ ਤੋਂ ਇਲਾਵਾ ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤੀਸ਼ਠਾਨ, ਜੋਧਪੁਰ ਵਿਚੋਂ ਪ੍ਰਾਪਤ ਗ੍ਰੰਥ ਨੰਬਰ 2274 ਲਿੱਪੀ ਕਾਲ 1939 ਬਿ. ਸੰ. ਦੀ ਵਰਤੋਂ ਕੀਤੀ ਹੈ ਜਿਸ ਅਨੁਸਾਰ ਆਪ ਦੀਆਂ ਜੀਵਨ ਘਟਨਾਵਾਂ ਦਾ ਵਿਵਰਣ ਵਧੇਰੇ ਤੌਰ ਤੇ 'ਰੈਦਾਸ ਪਰਚਈ' ਅਨੰਤ ਦਾਸ ਨਾਲ ਮਿਲਦਾ ਹੈ। ਕੁਝ ਵਖਰੇਵੇਂ ਵੀ ਹਨ ਜੋ ਨਿਮਨ ਲਿਖਤ ਹਨ:

(1) ਪਰਚਈ ਅਨੰਤ ਦਾਸ ਅਨੁਸਾਰ ਆਪ ਦਾ ਨੀਚ ਜਾਤ ਵਿਚ ਜਨਮ, ਬ੍ਰਾਹਮਣ ਹੁੰਦੇ ਹੋਏ ਵੀ ਮਾਸ ਖਾਂਦੇ ਰਹਿਣ ਕਾਰਨ ਹੋਇਆ ਪਰੰਤੂ ਇਸ ਟੀਕਾ ਰਚਨਾ ਵਿਚ ਇਹ ਘਟਨਾ ਬਾਣੀਏ ਦੇ ਘਰ ਤੋਂ, ਜਿਸ ਦਾ ਲੈਣ ਦੇਣ ਚਮਾਰਾਂ ਨਾਲ ਸੀ, ਰਸੋਈ ਕਰਨ ਲਈ ਸਮੱਗਰੀ ਲਿਆ ਕੇ ਸੁਆਮੀ ਰਾਮਾਨੰਦ ਨੂੰ ਭੋਜਨ ਛਕਾਉਣ ਕਾਰਣ ਵਾਪਰੀ।

(2) ਜਿਸ ਤਰ੍ਹਾਂ ਅਨੰਤ ਦਾਸ ਵਾਲੀ ਪਰਚਈ ਵਿਚ ਕੁਝ ਘਟਨਾਵਾਂ ਜਿਵੇਂ ਗੰਗਾ ਮਾਤਾ ਨੂੰ ਦਮੜੀ ਭੇਂਟ ਗੰਗਾ ਮਾਤਾ ਵਲੋਂ ਆਪ ਜੀ ਨੂੰ ਕੰਗਣ ਭੇਜਣਾ, ਰਵਿਦਾਸ ਵਲੋਂ ਕਠੌਤੀ ਵਿਚੋਂ ਇਕ ਹੋਰ ਕੰਗਣ ਅਤੇ ਸਾਲਗ੍ਰਾਮ ਦੇ ਨਦੀ ਵਿਚ ਤੈਰਨ ਦੀ ਕਥਾ ਦਾ ਵਰਣਨ ਨਹੀਂ ਹੋਇਆ। ਇਸ ਟੀਕਾ ਰਚਨਾ ਵਿਚ ਵੀ ਇਹ ਘਟਨਾਵਾਂ ਨਹੀਂ ਮਿਲਦੀਆਂ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਸ੍ਰੋਤ ਅਨੰਤ ਦਾਸ ਰਚਿਤ ਰੈਦਾਸ ਪਰਚਈ ਵਾਲਾ ਹੀ ਹੈ ਭਾਵੇਂ ਇਸ ਸ੍ਰੋਤ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਕੋਈ ਸੰਨ ਸੰਮਤ ਦਰਜ ਨਹੀਂ ਫਿਰ ਵੀ ਇਹ ਕਾਫੀ ਪੁਰਾਣੀ ਰਚਨਾ ਹੋਣ ਸਦਕਾ ਆਪ ਦੇ ਜੀਵਨ ਬਾਰੇ ਪ੍ਰਚਲਿਤ ਘਟਨਾਵਾਂ ਦੀ ਪ੍ਰੋੜ੍ਹਤਾ ਕਰਦੀ ਹੈ ਜਿਨ੍ਹਾਂ ਨੂੰ ਆਪ ਦੀ ਜੀਵਨੀ ਦੀ ਪ੍ਰਮਾਣਿਕਤਾ ਸਥਾਪਿਤ ਕਰਨ ਲਈ ਆਧਾਰ ਬਣਾਇਆ ਜਾ ਸਕਦਾ ਹੈ।

'ਭਕਤ ਮਾਲ ਕ੍ਰਿਤ ਰਾਘਵ ਦਾਸ' [1] ਇਸ ਗ੍ਰੰਥ ਵਿਚ ਦਰਜ ਗਵਾਹੀ ਅਨੁਸਾਰ ਵਿਦਵਾਨ ਇਸ ਦੇ ਰਚਨਾ ਕਾਲ ਬਾਰੇ ਇਕ ਮੱਤ ਨਹੀਂ।[2] ਇਹ ਗ੍ਰੰਥ ਪ੍ਰਕਾਸ਼ਿਤ ਰੂਪ ਵਿਚ ਉਪਲਬਧ ਹੈ ਜਿਸ ਵਿਚ ਰਾਗ ਧਨਾਅਕਸਰੀ ਛੰਦ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਦੋ ਛਪੇ ਹਨ। ਪਹਿਲੇ ਛਪੇ ਵਿਚ ਨਾਭਾ ਦਾਸ ਜੀ ਵਾਂਗ ਹੀ ਆਪ ਦੀ ਉੱਚੀ ਸੁੱਚੀ ਸ਼ਖਸੀਅਤ ਅਤੇ ਸੰਸਿਆਂ ਦੀ ਨਵਿਰਤੀ ਕਰਨ ਵਾਲੀ ਗਹਿਰ ਗੰਭੀਰ ਬਾਣੀ ਦੀ ਵਡਿਆਈ ਕੀਤੀ ਗਈ ਹੈ। ਦੂਜੇ ਛਪੇ ਵਿਚ ਆਪ ਦੇ ਜੀਵਨ ਨਾਲ ਸਬੰਧਿਤ ਕਾਸ਼ੀ ਨਗਰ ਵਿਚ ਵਾਪਰੀਆਂ ਦੋ ਘਟਨਾਵਾਂ ਦਾ ਉਲੇਖ ਹੈ। ਪਹਿਲੀ ਇਹ ਹੈ ਕਿ ਰਵਿਦਾਸ ਦੇ ਸਾਲਗ੍ਰਾਮ ਦੀ ਪੂਜਾ ਕਰਦੇ ਹੋਣ ਕਾਰਨ ਬ੍ਰਾਹਮਣਾਂ ਵੱਲੋਂ ਵਿਵਾਦ ਉਤਪੰਨ ਕਰਨਾ ਦੂਜੀ ਘਟਨਾ ਇਸ ਵਿਵਾਦ ਦੇ ਹੱਲ ਨੂੰ ਪ੍ਰਤੀਪਾਦਤ ਕਰਦੀ ਹੈ ਜਿਸ ਅਨੁਸਾਰ ਪ੍ਰਭੂ ਸਰੂਪ ਮੂਰਤੀ ਆਪ ਦੀ ਗੋਦ

---

1. ਅਗਰ ਚੰਦ ਨਾਹਟਾ ਨੇ ਰਾਘਵ ਦਾਸ ਦਾ ਜਨਮ ਸਤਾਰਵੀਂ ਸਦੀ ਉਤਰ ਅਰਧ ਵਿਚ ਹੋਇਆ ਮੰਨਦਿਆਂ ਆਪ ਦੇ ਪਿਤਾ ਦਾ ਨਾਂ ਹਰਿ ਰਾਜ, ਮਾਤਾ ਦਾ ਨਾਂ ਰਤਨਾਈ, ਭੈਣ ਦਾ ਨਾਂ ਕੇਸੋਬਾਈ ਅਤੇ ਗੁਰੂ ਦਾ ਨਾਂ ਹਰੀਦਾਸ ਉਲੇਖ ਕੀਤਾ ਹੈ।

   ਨਾਹਟਾ, ਆਗਰ ਚੰਦ(ਸ੍ਰੀ) ਰਾਘਵਦਾਸ ਕ੍ਰਿਤ ਭਕਤਮਾਲ (ਚਤੁਰ ਦਾਸ ਟੀਕਾ ਸਹਿਤ) 1965, ਪੰਨਾ ਤ ਤੋਂ ਦ (ਭੂਮਿਕਾ)

2. -ਉਹੀ-ਪੰਨਾ ਦ (ਭੂਮਿਕਾ)

ਵਿਚ ਆ ਜਾਂਦੀ ਹੈ।[1] ਇਸ ਰਚਨਾ ਵਿਚ ਆਪ ਦਾ ਨਾਂ ਰਯਦਾਸ[2] ਆਇਆ ਹੈ ਜੋ ਵਿਭਿੰਨ ਸ੍ਰੋਤਾਂ ਵਿਚ ਆਪ ਦੇ ਨਾਵਾਂ ਸਬੰਧੀ ਮਿਲਦੇ ਵਖਰੇਵਿਆਂ ਨੂੰ ਸਪਸ਼ਟ ਕਰਦਾ ਹੈ।

**'ਭਕਤ ਮਾਲ ਕ੍ਰਿਤ ਰਾਘਵ ਦਾਸ ਟੀਕਾ ਕ੍ਰਿਤ ਚਤੁਰ ਦਾਸ'** ਰਚਨਾ ਦਾ ਰਚਨਾ ਕਾਲ ਮੰਗਲਵਾਰ, ਭਾਦੋਂ ਵਦੀ 14, 1857 ਬਿ.ਸੰ. ਮਿਲਦਾ ਹੈ।[3] ਇਸ ਗ੍ਰੰਥ ਵਿਚ ਵਰਣਿਤ ਆਪ ਦੇ ਜੀਵਨ ਸਬੰਧੀ ਘਟਨਾਵਾਂ 'ਭਕਤਿ ਰਸਬੋਧਨੀ' ਟੀਕਾ ਪ੍ਰਿਯਦਾਸ ਨਾਲ ਮਿਲਦੀਆਂ ਹਨ। ਸੋ ਇਥੇ ਟੀਕੇ ਵਿਚ ਵਰਣਿਤ ਘਟਨਾਵਾਂ ਦੇਣ ਦੀ ਲੋੜ ਨਹੀਂ ਭਾਸਦੀ।

ਇਸ ਪ੍ਰਕਾਸ਼ਿਤ ਗ੍ਰੰਥ ਦੇ ਪਰਿਸ਼ਿਸ਼ਟ ਨੰਬਰ ਦੋ (2) ਵਿਚ ਦੋ ਭਕਤ ਮਾਲ, ਕ੍ਰਿਤ ਜੱਗਾ[4] ਜੀ ਅਤੇ ਚੈਨ[5] ਜੀ ਦਰਜ ਹਨ ਜਿਨ੍ਹਾਂ ਦੇ ਕਰਮਵਾਰ ਪਦ ਨੰਬਰ 21 ਅਤੇ 30 ਵਿਚ ਹੋਰਨਾਂ ਸੰਤਾਂ ਨਾਲ ਰਵਿਦਾਸ ਜੀ ਦਾ ਨਾਂ ਆਇਆ ਹੈ।

**'ਸ੍ਰੀ ਭਕਤ ਮਾਲ-ਭਾਸਕਰ'** ਇਹ ਸੰਖੇਪ ਭਕਤ ਮਾਲ ਮਣੀ ਪਰਬਤ ਸ੍ਰੀ ਅਯੋਧਿਆ ਦੀ ਕ੍ਰਿਤ ਹੈ। ਇਸ ਵਿਚ ਛਪੇ ਨੰਬਰ 13 ਅਨੁਸਾਰ ਗੁਰੂ ਰਵਿਦਾਸ ਦੇ ਜੀਵਨ ਦੀ ਥੋੜ੍ਹੀ ਜਿਹੀ ਝਲਕ ਮਿਲਦੀ ਹੈ, ਉਹ ਇਹ ਕਿ ਇਸ ਰਚਨਾ ਵਿਚ ਆਪ ਦਾ ਨਾਂ ਰਮਾਦਾਸ ਮਿਲਦਾ ਹੈ।[6] ਦੂਸਰੇ ਰਾਲੀ

---

1. ਦੇਸ ਰੈਦਾਸ ਕੀ ਪੈਜ ਰਹੀ ਨਿਬਹੀ, ਸਰਬ ਲੋਕ ਸਿਰੈ ਮਸਿ ਕਾਸੀ ॥
ਬਿਪਰਨ ਬਾਦ ਕਿਯੋ, ਯਹ ਜਾਨਿ ਕੈ, ਸੂਦ੍ ਕਿਯੂ ਸਾਲਿਗ੍ਰਾਮ ਉਪਾਸੀ ॥
ਟੇਕ ਯਹੈ ਬਨਵਾ ਵਿਚਿ ਰਾਖਹੁ, ਜਾਹਿ ਕੈ ਪ੍ਰੀਤਿ ਹੈ ਤਾਰਿਕ ਆਸੀ ॥
ਰਾਘੋ ਕਹੈ ਗਾਯੇ ਰਯਦਾਸ ਪੈ ਪ੍ਰੀਤਿ ਖੁਸ਼ੀ ਹਰਿ ਜਾਤਿ ਨ ਜਾਸੀ ॥
ਨਾਹਟਾ, ਅਗਰ ਚੰਦ (ਸ੍ਰੀ) ਰਾਘਵਦਾਸ ਕ੍ਰਿਤ ਭਕਤਮਾਲ (ਚਤੁਰਦਾਸ ਟੀਕਾ ਸਹਿਤ) ਸੰ. 1965, ਪੰ. 57.
2. ਰਾਘੋ ਕਹੈ ਗਾਯੇ ਦਾਸ ਰਯਦਾਸ ਪੈ ਪ੍ਰੀਤਿ ਖੁਸ਼ੀ ਹਰਿ ਜਾਤਿ ਨਾ ਜਾਸੀ ॥
3. —ਉਹੀ— ਪੰਨਾ - 57.
3. —ਉਹੀ— ਪੰਨਾ - 'ਬ'
4. ਪੀਪਾ ਸੰਭ ਧਨਾ ਰੈਦਾਸਾ । ਰਾਮ ਰਾਮ ਕੀ ਬੰਧਾਵੀ ਆਸਾ ॥
ਸੁਕਾਲ ਸੇਨ ਜਨਕ ਰਾਕਾ ਬਾਕਾ । ਤਿਨਹੁ ਦਿਯਾ ਹਰਿ ਨਾਮ ਕਾ ਨਾਕਾ ॥21॥ —ਉਹੀ— ਪੰਨਾ 276.
5. ਰਾਮਾਨੰਦ ਕਬੀਰ ਅਰਪਿਯੋ ਪਰਸੂ । ਗਲਾਗਲਾ ਸੁਰਸੁਰਾ ਪਾਵੈ ਦਰਸੂ ॥
ਮਤਿ ਸੁੰਦਰ ਰੈਦਾਸ ਪਦਮਾਵਤੀ ਸੇਵਾ। ਦੇਲਿ ਸੁਰਿਯਾ ਭਜੈ ਹਰਿ ਦੇਵਾ ॥30॥ —ਉਹੀ— ਪੰਨਾ 282.
6. ਰਮਾਦਾਸ ਬਨਿ ਖਰਮ ਪਤਿ ਭਕਿਤ ਮਹਾਤਮਯ ਦਿਖਾਈ ਦਿਯਾ ॥
ਸ੍ਰੀ ਨਾਭਾ ਸੁਆਮੀ ਕ੍ਰਿਤ ਭਕਤਿ ਮਾਲ, ਸ੍ਰੀ ਪ੍ਰਿਯ ਦਾਸ ਜੀ ਕ੍ਰਿਤ ਭਕਤਿ ਰਸਬੋਧਨੀ, 1965, ਪੰ. 7.

ਝਾਲੀ ਦੇ ਨਾਲ ਮੀਰਾ ਬਾਈ ਵੀ ਆਪ ਨੂੰ ਗੁਰੂ ਧਾਰਦੀ ਹੈ ।[1]

**'ਸ੍ਰੀ ਭਗਤ ਮਾਲ ਰਾਮ ਰਸਿਕਾਵਲੀ'** ਇਸ ਟੀਕਾ ਰਚਨਾ ਦੇ ਲੇਖਕ ਰਘੁਰਾਜ ਸਿੰਹੁ ਹਨ ਜਿਸ ਦਾ ਮੂਲ ਸ੍ਰੋਤ ਭਕਤਿ ਰਸਬੋਧਨੀ ਟੀਕਾ ਸ੍ਰੀ ਪ੍ਰਿਯਦਾਸ ਹੈ। ਇਸ ਰਚਨਾ ਵਿਚ ਕੁਝ ਘਟਨਾਵਾਂ ਦਾ ਵਖਰੇਵਾਂ ਮਿਲਦਾ ਹੈ ਜਿਵੇਂ ਜਿਸ ਬਾਣੀਏ ਤੋਂ ਸੁਆਮੀ ਰਾਮਾਨੰਦ ਦੇ ਬ੍ਰਹਮਚਾਰੀ ਸ਼ਿਸ਼ ਨੇ ਰਸੋਈ ਲਈ ਸਮੱਗਰੀ ਪ੍ਰਾਪਤ ਕੀਤੀ ਸੀ ਉਹ ਸਮੱਗਰੀ (ਪੀਹਣ) ਬਾਣੀਏ ਦੀ ਘਰਵਾਲੀ ਚਮਾਰ ਦੇ ਘਰ ਤੋਂ ਲਿਆਈ ਸੀ। ਜਦੋਂ ਰਵਿਦਾਸ ਤਿੰਨ ਸਾਲ ਦੇ ਹੋਏ ਤਾਂ ਉਨ੍ਹਾਂ ਨੇ ਆਹਾਰ ਛੱਡ ਦਿੱਤਾ। ਇਸ ਸਮੇਂ ਸੁਆਮੀ ਰਾਮਾਨੰਦ ਜੀ ਨੇ ਆਪ ਨੂੰ ਘਰ ਆਕੇ ਕੰਨ ਵਿਚ ਮੰਤਰ ਦਿੱਤਾ।[2] ਗੰਗਾ ਤੀਰਥ ਤੋਂ ਪਰਤਦਿਆਂ ਬ੍ਰਾਹਮਣ, ਗੁਰੂ ਰਵਿਦਾਸ ਜੀ ਨੂੰ ਮਿਲੇ ਪਰੰਤੂ ਕੰਗਣ ਬਾਰੇ ਚੁਪ ਰਹੇ। ਆਪ ਨੇ ਉਸ ਬ੍ਰਾਹਮਣ ਹੱਥ ਆਪਣੀ ਧਰਮਪਤਨੀ ਨੂੰ ਘਿਉ ਦੇ ਘੜੇ ਰੋੜ੍ਹ ਦੇਣ ਲਈ ਸੁਨੇਹਾ ਭੇਜਣ ਤੇ ਮਾਤਾ ਜੀ (ਧਰਮਪਤਨੀ) ਨੇ ਘਿਉ ਦੇ ਘੜੇ ਡੋਲ ਦਿੱਤੇ। ਘਰ ਆਕੇ ਬ੍ਰਾਹਮਣ ਨੇ ਆਪਣੀ ਘਰਵਾਲੀ ਨੂੰ ਅਜਿਹਾ ਕਰਨ ਲਈ ਆਖਿਆ ਤਾਂ ਉਹ ਬ੍ਰਾਹਮਣ ਨੂੰ ਬੁਰਾ ਬੋਲਣ ਲੱਗ ਪਈ।[3] ਇਸ ਸਾਖੀ ਤੋਂ ਆਪ ਦੀ ਮਹਾਨਤਾ ਅਤੇ ਸੰਸਾਰੀ ਜੀਵਾਂ ਦੀ ਹੀਣਤਾ ਸਪੱਸ਼ਟ ਹੁੰਦੀ ਹੈ ।

**'ਸ੍ਰੀ ਭਕਤ ਮਾਲ ਭਕਤਿ ਸੁਧਾਸਵਾਦ'** ਗ੍ਰੰਥ 'ਭਗਵਾਨ ਪ੍ਰਸਾਦ ਰੂਪ ਕਲਾ ਰਚਿਤ ਨਾਭਾ ਸ੍ਵਾਮੀ ਕ੍ਰਿਤ ਭਕਤ ਮਾਲ ਅਤੇ ਇਸ ਦਾ ਟੀਕਾ ਸ੍ਰੀ ਪ੍ਰਿਯਦਾਸ ਕ੍ਰਿਤ ਭਕਤਿ ਰਸਬੋਧਨੀ ਉਤੇ ਆਧਾਰਿਤ ਵਾਰਤਕ ਵਿਚ ਇਨ੍ਹਾਂ ਰਚਨਾਵਾਂ ਦੀ ਵਿਆਖਿਆ ਹੀ ਹੈ। ਗੁਰੂ ਰਵਿਦਾਸ ਦੇ ਜੀਵਨ ਸਬੰਧੀ ਇਸ ਵਿਚ ਕੋਈ ਨਵੀਂ ਘਟਨਾ ਨਾ ਮਿਲਦੀ ਹੋਣ ਕਰਕੇ ਇਸ ਦਾ ਵਿਸਥਾਰ ਦੇਣ ਦੀ ਲੋੜ ਨਹੀਂ ।

ਇਸ ਗ੍ਰੰਥ ਵਿਚ ਹੀ ਵੈਸ਼ਣਵ ਦਾਸ ਲਿਖਤ 'ਸ੍ਰੀ ਭਕਤਮਾਲ ਮਹਾਤਮਾ ਨਾਂ ਦੀ ਰਚਨਾ ਦਰਜ ਹੈ ਜਿਸ ਵਿਚ ਹੋਰ ਸੰਤਾਂ ਦੇ ਨਾਲ ਸੰਤ ਰਵਿਦਾਸ ਨੂੰ ਵੀ ਯਾਦ ਕੀਤਾ ਗਿਆ ਹੈ।[4]

---

ਸ੍ਰੀ ਨਾਭਾ ਸੁਆਮੀ ਕ੍ਰਿਤ ਭਕਤਿ, ਮਾਲ ਸ੍ਰੀ ਪ੍ਰਿਯ ਦਾਸ ਜੀ ਕ੍ਰਿਤ ਭਕਤਿ ਰਸਬੋਧਨੀ 1963 ਪੰਨਾ 07

1. ਭਕਿਤਹਿ ਜਾਤ ਨ ਬਿਬ ਬਨਿ; ਮੀਰਾ ਝਾਲੀ ਮੰਤਰ ਲਿਯਾ ॥

-ਉਹੀ- ਪੰਨਾ 7.

2. ਬਾਲਕ ਭਯੇ ਬਰਸ ਜਬ ਤੀਨਾ। ਤਬ ਤੇ ਦੂਧ ਪਾਨ ਨਹਿ ਕੀਨਾ ।।3।।

ਰਾਮਾਨੰਦ ਤੁਰਤ ਉਠਿ ਧਾਏ। ਬਾਲਕ ਕਾਨਹਿ ਵਚਨ ਸੁਨਾਏ ।।8।।

ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ, ਸ੍ਰੋਤ ਪੁਸਤਕ (ਸੰਪਾ.) 1984, ਪੰਨਾ 267-68.

3. -ਉਹੀ- ਪੰਨਾ 271.

4. ਰੂਪ ਕਲਾ, ਭਗਵਾਨ ਪ੍ਰਸਾਦ (ਸ੍ਰੀ) ਸ੍ਰੀ ਭਕਤ ਮਾਲ ਭਕਤਿ ਸੁਧਾਸਵਾਦ, ਛੇਵੀਂ ਵਾਰ 1977, ਪੰਨਾ 962.

ੳ. ਨਾਮਦੇਵ ਰੈਦਾਸ ਕਬੀਰਾ ।। ਧਨਾ ਸੇਨ ਪੀਪਾ ਮਤਿ ਧੀਰਾ ।।

- ਉਹੀ - ਪੰਨਾ 964.

'ਸ੍ਰੀ ਮਹਾ ਭਾਗਵਤ ਚਰਿਤ' ਰਚਨਾ ਵਿਚ ਗੁਰੂ ਰਵਿਦਾਸ ਦੇ ਤਿੰਨ ਨਾਂ ਰਮਾਦਾਸ ਜੀ ਉਰਫ ਰਵਿਦਾਸ ਜਾਂ ਰੈਦਾਸ ਲਿਖੇ ਗਏ ਹਨ। ਆਪ ਦੇ ਜਨਮ ਸਬੰਧੀ ਆਈ ਕਥਾ ਵਿਚ ਆਪ ਪਹਿਲੇ ਜਨਮ ਵਿਚ ਵਿਦੁਰ, ਦੂਜੇ ਵਿਚ ਬਨਾਰਸ ਦੇ ਨਜ਼ਦੀਕ ਬਿਪਰ ਕੁਲ ਵਿਚ ਅਸਲਾ ਨਾਂ ਦੇ ਪਿੰਡ ਵਿਚ ਕਪਿਲ ਦੇਵ ਨਾਂ ਨਾਲ ਜਨਮੇ। ਬ੍ਰਹਮਚਾਰੀ ਜੀਵਨ ਬਿਤਾਉਂਦਿਆਂ ਆਪ ਨੇ ਬਨਾਰਸ ਜਾ ਕੇ ਅਨੰਤਾਨੰਦ ਨੂੰ ਗੁਰੂ ਧਾਰਨ ਕੀਤਾ ਇਥੇ ਹੀ ਪੰਚ ਗੰਗਾ ਘਾਟ ਉੱਤੇ ਸੁਆਮੀ ਜੀ ਨੂੰ ਚਮਾਰਾਂ ਨਾਲ ਲੈਣ ਦੇਣ ਰੱਖਣ ਵਾਲੇ ਬਾਣੀਏ ਤੋਂ ਸਾਮੱਗਰੀ ਲਿਆ ਕੇ ਭੋਜਨ ਛਕਾਉਣ ਕਾਰਣ, ਸ੍ਰਾਪ ਨਾਲ ਬਨਾਰਸ ਵਿਖੇ ਰਘੂ ਚਮਾਰ ਦੇ ਘਰ ਇਕ ਕੁਮਾਰੀ[1] ਦੀ ਕੁੱਖ ਤੋਂ ਅਵਤਾਰਿਤ ਹੋਏ। ਜਨਮ ਸਮੇਂ ਕੀਤੇ ਉਤਸਵ ਵਿਚ ਬੇਹੋਸ਼ ਹੋ ਜਾਣ ਕਾਰਨ ਅਨੰਤਾਨੰਦ ਨੇ ਹੀ ਆਪ ਦਾ ਉਪਚਾਰ ਕੀਤਾ ਅਤੇ ਆਸ਼ੀਰਵਾਦ ਦਿੱਤਾ। ਇਸ ਪੁਸਤਕ ਵਿਚ ਬਾਲ ਲੀਲਾ ਸਬੰਧੀ ਦੋ ਕਥਾਵਾਂ ਹਨ ਪਹਿਲੀ ਅਨੁਸਾਰ ਆਪ ਬਾਲ ਉਮਰ ਵਿਚ ਗੰਗਾ ਵਿਚ ਇਸ਼ਨਾਨ ਕਰਨ ਚਲੇ ਗਏ ਤੇ ਡੁੱਬਕੀਆਂ ਲਾਉਂਦੇ ਹੋਏ ਨਾ ਡੁੱਬੇ ਅਤੇ ਨਾਹੀ ਭਿੱਜੇ। ਦੂਸਰੀ ਚਮਾਰਾਂ ਦੇ ਕੁਲਦੇਵ ਰਾਹ ਬਾਬਾ ਦੀ ਪੂਜਾ ਸਮੇਂ ਆਪ ਅਗਨੀ ਦੀ ਖਾਈ ਵਿਚ ਚਲੇ ਗਏ ਪਰੰਤੂ, ਆਪ ਨੂੰ ਸੇਕ ਤੱਕ ਨਹੀਂ ਲੱਗਿਆ। ਇਸ ਪੁਸਤਕ ਵਿਚ ਆਈਆਂ ਆਪ ਦੇ ਜੀਵਨ ਸਬੰਧੀ ਕਥਾਵਾਂ ਮੁੱਢਲੇ ਪ੍ਰਾਚੀਨ ਸ੍ਰੋਤਾਂ ਵਿਚ ਨਹੀਂ ਮਿਲਦੀਆਂ। ਇਸ ਲਈ ਇਨ੍ਹਾਂ ਦੀ ਪ੍ਰਮਾਣਿਕਤਾ ਸੰਦੇਹ ਮੁਕਤ ਨਹੀਂ ਕਹੀ ਜਾ ਸਕਦੀ।

'ਕੁਸ਼ਲ ਦਾਸ (1800-1873 ਬਿ.ਸੰ.)' ਰਚਿਤ ਗ੍ਰੰਥ ਵਿਚ ਗੁਰੂ ਗ੍ਰੰਥ ਵਿਚ ਸੰਮਿਲਤ ਕੁਝ ਭਗਤਾਂ, ਕਬੀਰ, ਨਾਮਦੇਵ, ਰਵਿਦਾਸ ਆਦਿ ਦੀ ਉਪਮਾ ਕੀਤੀ ਮਿਲਦੀ ਹੈ। ਇਥੇ ਆਪ ਦੀ ਮਹਿਮਾਂ ਕਰਦਿਆਂ ਆਪ ਨੂੰ ਵੱਡਾ ਭਗਤ ਕਿਹਾ ਗਿਆ ਹੈ।[2] ਗ੍ਰੰਥ ਵਿਚ ਆਪ ਦੇ ਜੀਵਨ ਨਾਲ

---

1. ਰਘੂ ਚਮਾਰ ਨੂੰ ਗੰਗਾ ਵਿਚ ਇਸਨਾਨ ਕਰਨ ਗਿਆਂ, ਗੰਗਾ ਵਿਚ ਵਹਿੰਦੀ ਜਾਂਦੀ ਇਕ ਲੜਕੀ ਮਿਲੀ ਜਿਸਨੇ ਇਲਾਜ ਉਪਰੰਤ ਹੋਸ਼ ਆਉਣ ਤੇ ਦੱਸਿਆ ਕਿ "ਉਹ ਬ੍ਰਾਹਮਣ ਕੰਨਿਆ ਹੈ ਜਿਸਦੇ ਮਾਤਾ ਪਿਤਾ ਮਰ ਗਏ ਉਹ ਗੰਗਾ ਵਿਚ ਕੁੱਦ ਪਈ। ਹੁਣ ਉਹ, ਉਸਨੂੰ ਜੀਵਨ ਦਾਨ ਦੇਣ ਵਾਲੇ ਦੀ ਹੀ ਹੋ ਕੇ ਰਹਿਣਾ ਚਾਹੁੰਦੀ ਹੈ। ਰਘੂ ਦੇ ਪਿਤਾ ਬੈਜੂ ਨੇ ਇਸ ਗੱਲ ਦੀ ਸਵੀਕ੍ਰਿਤੀ ਲਈ ਪੰਚਾਇਤ ਬੁਲਾ ਲਈ, ਜਿਸ ਨੇ ਰਘੂ ਨਾਲ ਕੁਮਾਰੀ ਦਾ ਵਿਆਹ ਕਰਵਾ ਦਿੱਤਾ।"

ਸ੍ਰੀ ਮਹਾਭਾਗਵਤ ਚਰਿਤ, ਪੰਨਾ 139 ਤੋਂ 144.

2. ਭਗਤ ਬਡੋ ਰਵਿਦਾਸੁ ਹੈ ਕਿਆ ਮਹਮਾ ਗਾਏ ॥
ਸਿੰਘ ਰੂਪ ਹਰਿ ਧਾਰਿਆ ਦਿਜ ਸਗਲ ਡਰਾਏ ॥
ਠਾਕੁਰ ਹੋਇ ਗੋਦੀ ਪਏ ਰਵਿਦਾਸ ਬੁਲਾਏ ॥9॥
ਲੀਓ ਕਸੀਰਾ ਹੀਰਾ ਮਾਤ ਤਬ ਕੁਜਾ ਕਢਾਏ ॥
ਬਾਦਸ਼ਾਹ ਗੰਗ ਪਿਥੀ ਜਬ ਚਾਮ ਉਠਾਏ ॥
ਰਵਿਦਾਸੈ ਚਰਨੀ ਲਗੇ ਬਾਦਸ਼ਾਹ ਸੁ ਆਏ ॥

ਕੁਸ਼ਲ ਦਾਸ, ਪੋਥੀ ਸਾਹਿਬ, ਹੱਥ-ਲਿਖਤ ਨੰਬਰ 598, ਪ੍ਰਾਪਤੀ ਸਥਾਨ, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਅੰਮ੍ਰਿਤਸਰ।

ਸਬੰਧਿਤ ਕੁਝ ਹਵਾਲੇ ਮਿਲਦੇ ਹਨ ਜਿਨ੍ਹਾਂ ਦਾ ਸ੍ਰੋਤ ਪਰਚੀ ਗੁਸਾਈ ਰਵਿਦਾਸ ਭਗਤ ਜੀ ਲਿਖਤ ਦਰਬਾਰੀ ਦਾਸ ਹੈ, ਜਿਸਦਾ ਵਿਸਥਾਰ ਦੇਣ ਦੀ ਲੋੜ ਨਹੀਂ ਜਾਪਦੀ।

'ਭਗਤਿ ਪ੍ਰੇਮਾਕਰਿ' ਗ੍ਰੰਥ ਜੋ ਕਵੀ ਜੱਸਾ ਸਿੰਘ ਰਚਿਤ ਹੈ[1] ਵਿਚ ਵੀ ਗੁਰੂ ਰਵਿਦਾਸ ਦਾ ਜੀਵਨ ਚਰਿਤ੍ਰ ਦਰਜ ਹੈ ਜਿਸ ਵਿਚਲੀਆਂ ਘਟਨਾਵਾਂ ਪੋਥੀ ਪ੍ਰੇਮ ਅੰਬੋਧ ਨਾਲ ਮਿਲਦੀਆਂ ਹਨ ਪਰੰਤੂ ਕਵੀ ਦਾ ਵਰਨਣ ਢੰਗ ਨਵੇਕਲਾ ਹੈ। ਇਸ ਨਾਂ ਦਾ ਇਕ ਹੋਰ ਗ੍ਰੰਥ ਪ੍ਰਾਪਤ ਹੈ ਜੋ ਕਵੀ ਕੀਰਤ ਸਿੰਘ ਦੀ ਰਚਨਾ ਹੈ।[2] ਇਹ ਵੀ ਨਾਭਾ ਦਾਸ ਕ੍ਰਿਤ 'ਭਕਤਿ ਮਾਲ' ਦਾ ਟੀਕਾ ਹੈ ਇਸ ਗ੍ਰੰਥ ਵਿਚ ਆਪ ਦੇ ਜੀਵਨ ਸਬੰਧੀ ਆਏ ਹਵਾਲੇ 'ਭਕਤਿ ਮਾਲ ਟੀਕਾ ਸ੍ਰੀ ਪ੍ਰਿਯਦਾਸ' ਨਾਲ ਮਿਲਦੇ ਹਨ। ਦੋਵਾਂ ਰਚਨਾਵਾਂ ਦੇ ਪਾਠ ਵਿਚ ਵਰਤੀ ਸ਼ਬਦਾਵਲੀ ਇਕ ਸਮਾਨ ਹੈ ਜੋ ਸਪਸ਼ਟ ਕਰਦੀ ਹੈ ਕਿ ਇਹ ਦੋਵੇਂ ਰਚਨਾਵਾਂ ਇਕ ਕਵੀ ਦੀਆਂ ਹੀ ਹਨ। ਡਾ. ਧਰਮਪਾਲ ਸਿੰਗਲ[3] ਅਤੇ ਡਾ. ਜਸਬੀਰ ਸਿੰਘ ਸਾਬਰ[4] ਦੋਵਾਂ ਰਚਨਾਵਾਂ ਨੂੰ ਕਵੀ ਕੀਰਤ ਸਿੰਘ ਲਿਖਤ ਮੰਨਦੇ ਹਨ ।

'ਭਗਤਿ ਸੁਧਾਸਰ' ਗ੍ਰੰਥ ਉਦਾਸੀ ਸਾਧੂ ਬਿਧੀ ਦਾਸ ਦੀ ਰਚਨਾ ਹੈ।[5] ਇਸ ਗ੍ਰੰਥ ਦੇ ਤੀਜੇ ਅਧਿਆਇ ਵਿਚ ਭਗਤੀ ਲਹਿਰ ਦੇ ਭਗਤਾਂ ਦਾ ਜੱਸ ਕੀਤਾ ਹੈ। ਇਥੇ ਹੀ ਪੱਤਰਾ ਨੰਬਰ 131 ਤੋਂ 137 ਤੱਕ ਗੁਰੂ ਰਵਿਦਾਸ ਦੀ ਜੀਵਨ ਕਥਾ ਹੈ। ਇਸ ਗ੍ਰੰਥ ਵਿਚ ਦਰਜ ਆਪ ਦੇ ਜੀਵਨ ਸਬੰਧੀ ਘਟਨਾਵਾਂ ਦਾ ਸ੍ਰੋਤ ਰਸਬੋਧਨੀ ਟੀਕਾ ਕ੍ਰਿਤ ਸ੍ਰੀ ਪ੍ਰਿਯਦਾਸ ਹੀ ਹੈ ਇਸ ਰਚਨਾ ਦੇ ਅੰਤ ਵਿਚ ਇਕ ਕਥਾ ਨਵੀਨ ਹੈ ਜਿਸ ਅਨੁਸਾਰ ਗੁਰੂ ਰਵਿਦਾਸ ਨੇ ਉਨ੍ਹਾਂ ਦੇ ਦਰਸ਼ਨਾਂ ਲਈ ਆਏ ਇਕ ਰਾਜੇ ਨੂੰ ਚਰਨਾਮਤਿ ਨਾ ਸਵੀਕਾਰ ਕਰਨ ਕਾਰਨ ਇਕ ਕੌਤਿਕ ਕਰਕੇ ਚਰਨਾਮਤਿ ਦਾ ਮਹੱਤਵ ਦਰਸਾਇਆ।

---

1. ਜੱਸਾ ਸਿੰਘ 'ਭਗਤਿ ਪ੍ਰੇਮਕਰਿ' ਹੱਥ-ਲਿਖਤ ਗ੍ਰੰਥ ਨੰ 6509, ਸਿੱਖ ਰੈਂਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ।

   ਉਧ੍ਰਿਤ- ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ:ਸ੍ਰੋਤ ਪੁਸਤਕ (ਸੰਪਾ.) 1984 ਪੰਨਾ 126.

2. ਕੀਰਤ ਸਿੰਘ (ਕਵੀ) 'ਭਗਤਿ ਪ੍ਰੇਮ ਕਰਿ' ਹੱਥ ਲਿਖਤ ਗ੍ਰੰਥ ਨੰ 780, ਲਿਪੀਕਾਲ 1896 ਬਿ.ਸੰ. ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ।

   ਉਧ੍ਰਿਤ - -ਉਹੀ- ਪੰਨਾ 135

3. ਸਿੰਗਲ, ਧਰਮਪਾਲ (ਡਾ.) ਜੱਸ-ਕੀਰਤ ਸ੍ਰੀ ਗੁਰੂ ਰਵਿਦਾਸ (ਸੰਪਾ.) 1989, ਪੰਨਾ 103.

4. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰਪਾ.) 1984, ਪੰਨਾ 105.

5. ਇਸ ਗ੍ਰੰਥ ਵਿਚ ਇਕੋ ਇਕ ਖਰੜਾ ਨੰ: 4211 ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਪਿਆ ਹੈ । ਲੇਖਕ ਨੇ ਇਹ ਗ੍ਰੰਥ 1874 ਤੋਂ 1886 ਬਿ.ਸੰ. ਤੱਕ ਪੂਰਾ ਕੀਤਾ। ਇਸ ਦੀ ਨਕਲ 1919 ਬਿ.ਸੰ. ਵਿਚ ਗੰਡਾ ਸਿੰਘ ਢਲ ਨੇ ਕੀਤੀ ।

   ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰਪਾ.) 1984, ਪੰਨਾ 146.

'ਭਗਤ ਰਸ ਮੰਜਰੀ' ਗ੍ਰੰਥ, ਕਵੀ ਧਿਆਨ ਸਿੰਘ[1] ਕ੍ਰਿਤ 'ਭਗਤ ਮਾਲ, ਨਾਭਾ ਦਾਸ' ਦਾ ਸਰਲ ਟੀਕਾ ਹੈ। ਇਸ ਲਈ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਘਟਨਾਵਾਂ ਦਾ ਵੇਰਵਾ ਭਗਤ ਰਸਬੋਧਨੀ ਟੀਕਾ ਕ੍ਰਿਤ ਪ੍ਰਿਯ ਦਾਸ ਨਾਲ ਮਿਲਦਾ ਹੈ। ਦੋ ਘਟਨਾਵਾਂ ਦਾ ਉਲੇਖ ਮਾਮੂਲੀ ਫਰਕ ਨਾਲ ਹੋਇਆ ਹੈ; ਜਿਵੇਂ ਪਾਰਸ ਭੇਟਾ ਕਰਨ ਵਾਲੀ ਕਥਾ ਵਿਚ ਰਵਿਦਾਸ ਪਾਸ ਦੋ ਸਾਧੂ ਗੁਰੂ ਅਤੇ ਚੇਲਾ ਆਉਂਦੇ ਹਨ। ਦੂਜੀ ਕਥਾ ਜਨੇਊ ਵਾਲੀ ਵਿਚ, ਕਵੀ ਧਿਆਨ ਸਿੰਘ ਨੇ ਜਨੇਊਆਂ ਦੀ ਗਿਣਤੀ ਸੱਤ ਦਿੱਤੀ ਹੈ।

'ਵਾਰਤਕ ਟੀਕਾ ਭਗਤ ਮਾਲ' ਲਾਲ ਸਿੰਘ ਨਰੋਤਮ ਕ੍ਰਿਤ ਗ੍ਰੰਥ ਪ੍ਰਕਾਸ਼ਿਤ ਰੂਪ ਵਿੱਚ ਮਿਲਦਾ ਹੈ ਜਿਵੇਂ ਨਾਮ ਤੋਂ ਹੀ ਸਪਸ਼ਟ ਹੈ ਕਿ 'ਭਗਤ ਮਾਲ ਸਆਮੀ ਨਾਭਾ ਦਾਸ, ਟੀਕਾ ਭਕਿਤ ਰਸਬੋਧਨੀ ਕ੍ਰਿਤ ਪ੍ਰਿਯਦਾਸ ਉੱਤੇ ਆਧਾਰਿਤ ਵਾਰਤਕ ਵਿਚ ਗੁਰੂ ਰਵਿਦਾਸ ਦੀ ਜੀਵਨੀ ਹੈ। ਇਸ ਲਈ ਇਥੇ ਘਟਨਾਵਾਂ ਦਾ ਵਿਸਥਾਰ ਦੇਣ ਦੀ ਲੋੜ ਨਹੀਂ ਜਾਪਦੀ। ਲਿਖਾਰੀ ਦਾ ਲਿਖਣ ਢੰਗ ਕਥਾ ਵਾਚਕਾਂ ਵਾਲਾ ਹੈ।

'ਸ੍ਰੀ ਗੁਰੂ ਭਗਤ ਮਾਲਾ ਸਟੀਕ' ਗ੍ਰੰਥ ਭਾਈ ਨਰੈਣ ਸਿੰਘ ਗਿਆਨੀ ਕ੍ਰਿਤ ਟੀਕਾ ਰਚਨਾ ਹੈ। ਇਸ ਗ੍ਰੰਥ ਵਿਚ ਹੋਰਨਾਂ ਭਗਤਾਂ ਦੇ ਨਾਲ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਾਪਤ ਕੁਝ ਘਟਨਾਵਾਂ ਦਾ ਉਲੇਖ ਹੋਇਆ ਹੈ ਜਿਨ੍ਹਾਂ ਦਾ ਅਧਾਰ ਸ੍ਰੋਤ ਭਗਤ ਮਾਲ ਪਰੰਪਰਾ ਹੈ। ਕੁਝ ਵਿਚਾਰ ਨਵੇਂ ਹਨ ਜਿਵੇਂ ਲੇਖਕ ਨੇ ਰਵਿਦਾਸ ਦੇ ਪਿਤਾ ਦਾ ਨਾਂ ਰਾਮੂ[2] ਅਤੇ ਚਿਤੌੜ ਵਿਖੇ ਝਾਲੀ ਵੱਲੋਂ ਦਿੱਤੇ ਬ੍ਰਹਮ ਭੋਜ ਸਮੇਂ ਮੀਰਾਂ ਬਾਈ ਨੇ ਗੁਰੂ ਰਵਿਦਾਸ ਨੂੰ ਗੁਰੂ ਧਾਰਿਆ[3] ਲੇਖਕ ਨੇ ਇਕ ਅਜਿਹੀ ਘਟਨਾ ਲਿਖੀ ਹੈ ਜੋ ਪਹਿਲਾ ਕਿਸੇ ਸ੍ਰੋਤ ਵਿਚ ਨਹੀਂ ਆਈ ਜਿਵੇਂ ਕਿ "ਜਦੋਂ ਭਗਵਾਨ ਨੇ ਗੁਰੂ ਰਵਿਦਾਸ ਨੂੰ ਸੁਪਨੇ ਵਿਚ ਆ ਕੇ ਪੰਜ ਮੋਹਰਾਂ ਸਵੀਕਾਰ ਕਰਨ ਲਈ ਕਿਹਾ ਅਤੇ ਇਹ ਵੀ ਦੱਸਿਆ ਕਿ ਇਕ ਸ਼ਾਹੂਕਾਰ ਆਵੇਗਾ ਉਸ ਤੋਂ ਵੀ ਮਾਇਆ ਸਵੀਕਾਰ ਕਰ ਲੈਣੀ। ਦੂਜੇ ਦਿਨ ਸੇਠ ਨੇ ਇਹ ਦੱਸ ਕੇ ਗੁਰੂ ਰਵਿਦਾਸ ਦੇ ਚਰਨਾਂ ਵਿਚ ਮਾਇਆ ਦੀਆਂ ਥੈਲੀਆਂ ਰੱਖ ਦਿੱਤੀਆਂ ਕਿ ਉਨ੍ਹਾਂ ਦੇ ਘਰ ਗੁਰੂ ਰਵਿਦਾਸ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਪੁੱਤਰ ਦੀ ਦਾਤ ਆਈ ਹੈ।[4] ਇਹ ਰਚਨਾ ਕਿਸੇ ਪ੍ਰਾਚੀਨ ਸ੍ਰੋਤ ਉੱਤੇ ਆਧਾਰਿਤ ਨਹੀਂ ਸੋ ਇਸ ਦੀ ਪ੍ਰਮਾਣਿਕਤਾ ਸੰਦੇਹ-ਯੁਕਤ ਹੈ।"

---

1. ਕਵੀ ਧਿਆਨ ਬਾਰੇ ਮਿਲਦੀ ਸੀਮਤ ਜਾਣਕਾਰੀ ਅਨੁਸਾਰ ਇਹ ਅੰਮ੍ਰਿਤਸਰ ਨਿਵਾਸੀ ਗਿਆਨੀ ਬਿਸ਼ਨ ਸਿੰਘ ਕਥਾ ਵਾਚਕ ਦਾ ਸਪੁੱਤਰ ਸੀ। -ਉਹੀ- ਪੰਨਾ 178.

   ੳ. ਇਹ ਗ੍ਰੰਥ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਹੱਥ ਲਿਖਤ ਨੰ: 611 ਅਨੁਸਾਰ ਪ੍ਰਾਪਤ ਹੈ।

   -ਉਹੀ- ਪੰਨਾ 178.
2. ਗਿਆਨੀ ਨਰੈਣ ਸਿੰਘ (ਭਾਈ) ਸ੍ਰੀ ਗੁਰੂ ਭਗਤ ਮਾਲਾ ਸਟੀਕ (ਟੀਕਾਕਾਰ) ਸੰਨ ਨਹੀਂ ਦਿੱਤਾ, ਪੰਨਾ 67.
3. -ਉਹੀ- ਪੰਨਾ 97.
4. -ਉਹੀ- ਪੰਨਾ 79.

## 2. 2. 5 ਜਨਮ ਸਾਖੀ ਸਾਹਿਤ ਅਤੇ ਰਵਿਦਾਸ ਰਾਮਾਇਣ

ਗੁਰੂ ਰਵਿਦਾਸ ਦੇ ਜੀਵਨ ਸਬੰਧੀ ਆਧਾਰ ਸਾਮੱਗਰੀ ਵਿਚ ਗੁਰਮੁਖੀ ਲਿਪੀ ਵਿਚ ਜਨਮਸਾਖੀ ਅਤੇ ਦੇਵਨਾਗਰੀ ਲਿਪੀ ਵਿਚ ਰਵਿਦਾਸ ਰਾਮਾਇਣ ਸਾਹਿਤ ਰਚਿਆ ਮਿਲਦਾ ਹੈ ਪਰੰਤੂ ਦੁੱਖ ਦੀ ਗੱਲ ਇਹ ਹੈ ਕਿ ਆਪ ਦੇ ਜੀਵਨ ਬਾਰੇ ਕੋਈ ਪ੍ਰਾਚੀਨ ਜਨਮ ਸਾਖੀ ਨਹੀਂ ਮਿਲਦੀ ਜਿਸ ਤੋਂ ਆਪ ਦੇ ਜੀਵਨ ਦਾ ਪ੍ਰਮਾਣਿਕ ਸ਼ੁਰੂਪ ਦ੍ਰਿਸ਼ਟਮਾਨ ਹੋ ਸਕੇ ਫਿਰ ਵੀ ਸਾਹਿਤ ਦੇ ਇਸ ਰੂਪ ਵਿਚੋਂ ਆਪ ਦੇ ਜੀਵਨ ਸਬੰਧੀ ਕੁਝ ਜਾਣਕਾਰੀ ਪ੍ਰਾਪਤ ਹੁੰਦੀ ਹੈ ਜਿਸ ਦਾ ਵਿਵਰਣ ਹੇਠਾਂ ਕੀਤਾ ਜਾ ਰਿਹਾ ਹੈ:-

'ਮਿਹਰਬਾਨ ਵਾਲੀ ਜਨਮਸਾਖੀ' (ਪੋਥੀ ਸੱਚ ਖੰਡ), ਸੋਢੀ ਮਿਹਰਬਾਨ ਰਚਿਤ ਇਸ ਵਾਰਤਿਕ ਰਚਨਾ ਵਿਚ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਹਵਾਲਿਆ ਵਾਲਾ ਪਾਠ 'ਸੁਲਤਾਨਪੁਰ ਜਾਣਾ, ਬਨਾਰਸ ਵਿਚ ਉਪਦੇਸ਼ ਅਤੇ ਆਯੁੱਧਿਆ ਵਿਚ ਉਪਦੇਸ਼ ਵਾਲੀ ਸਾਖੀ ਵਿਚ ਮਿਲਦਾ ਹੈ। ਇਨ੍ਹਾਂ ਸਾਖੀਆਂ ਵਿਚੋਂ ਕਰਮਵਾਰ, ਆਪ ਦੀ ਬਾਣੀ ਪੰਜਾਬ ਵਿਚ ਪ੍ਰਚਲਿਤ ਹੋਣੀ,[1] ਬਾਣੀ ਦਾ ਗੁਰੂ ਨਾਨਕ ਦੇਵ ਪਾਸ ਹੋਣਾ,[2] ਅਤੇ ਹੋਰਨਾਂ ਮੱਧਕਾਲੀਨ ਭਗਤਾਂ ਸਮੇਤ ਗੁਰੂ ਨਾਨਕ ਦੇਵ ਨਾਲ ਆਪ ਦੀ ਮਿਲਣੀ ਦਾ ਜ਼ਿਕਰ ਮਿਲਦਾ ਹੈ।[3] ਇਸ ਸ੍ਰੋਤ ਵਿਚ ਆਪ ਦਾ ਨਾਂ 'ਰਵਿਦਾਸ' ਅੰਕਿਤ ਹੈ।

'ਭਾਈ ਬਾਲੇ ਵਾਲੀ ਜਨਮਸਾਖੀ' ਵਿਚ ਵੀ ਗੁਰੂ ਰਵਿਦਾਸ ਦਾ ਜ਼ਿਕਰ ਮਾਤਰ ਹੋਇਆ ਹੈ। 'ਹਿਮਾਚਲ ਜਾਣ ਵਾਲੀ ਸਾਖੀ' ਵਿਚ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ "ਉਨ੍ਹਾਂ ਤੋਂ ਪਹਿਲਾਂ ਸ਼ਿਰਖਾਰ ਪਰਬਤ ਉੱਤੇ' ਰਵਿਦਾਸ ਅਤੇ ਕਬੀਰ ਪਹੁੰਚ ਚੁੱਕੇ ਹਨ।"[4] ਇਸ ਸੰਕੇਤ ਤੋਂ ਸਪਸ਼ਟ ਹੁੰਦਾ ਹੈ ਕਿ ਆਪ ਨੇ ਭਗਤੀ ਪ੍ਰਚਾਰ ਹਿਤ ਯਾਤਰਾਵਾਂ ਕੀਤੀਆਂ।

'ਰਵਿਦਾਸ ਦੀਪ' ਗ੍ਰੰਥ ਸੰਤ ਹੀਰਾ ਦਾਸ ਰਚਿਤ ਗੁਰੂ ਰਵਿਦਾਸ ਦੀ ਕਾਵਿ-ਬਧ ਜੀਵਨ ਕਥਾ ਹੈ। ਇਸ ਵਿਚ ਕੁਝ ਸਾਖੀਆਂ ਦਾ ਅਧਾਰ ਪਰਚਈ 'ਅਨੰਤ ਦਾਸ' ਹੈ। ਕੁਝ ਸਾਖੀਆਂ ਨੂੰ ਪ੍ਰਾਚੀਨ ਸਾਮੱਗਰੀ ਵਿਚੋਂ ਲੈ ਕੇ ਆਪਣੇ ਅਨੁਸਾਰ ਢਾਲ ਲਿਆ ਗਿਆ ਹੈ, ਕੁਝ ਕਥਾਵਾਂ ਨਵੀਨ ਹਨ ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਹੈ; ਆਪ ਦੇ ਪਿਤਾ ਸੰਤੋਖ ਅਤੇ ਮਾਤਾ ਕੋਸ਼ੀ (ਕੋਸ਼ ਦੇਵੀ) ਦੇ ਪੂਰਬਲੇ

---

1. ਮਰਦਾਨਾ ਡੂਮੁ ਕਲਾਲਾਂ ਕਾ ਤਲਵੰਡੀ ਰਾਇ ਭੋਐ ਕੀ ਰਹਦਾ, ਰਬਾਬੁ ਵਜਾਇਦਾ, ਨਾਮ, ਕੰਬੀਰ, ਤਿਲੋਚਨ, ਰਵਿਦਾਸ, ਧੰਨੇ, ਬੇਣੀ ਕੇ ਪਦੇ ਗਾਵਤਾ। ਗੁਰੂ ਬਾਬੇ ਨਾਨਕ ਅੱਗੇ ਪਦੇ ਗਾਵਤਾ।

   ਕ੍ਰਿਪਾਲ ਸਿੰਘ (ਡਾ.) ਜਨਮਸਾਖੀ ਪਰੰਪਰਾ, ਪਹਿਲੀ ਵਾਰ 1969, ਪੰਨਾ 78.

2. -ਉਹੀ- ਪੰਨਾ 103.

3. ਤਬ ਪਾਰਬ੍ਰਹਮ ਕੀ ਆਗਿਆ ਸਾਥਿ ਸਤਿ ਭਗਤ ਮਿਲੇ, ਮਿਲਿ ਕਰਿ ਮਿਲਨੈ ਆਏ-ਨਾਮਾ, ਜੈਦੇਉ, ਕੰਬੀਰੁ, ਤਿਲੋਚਨ, ਰਵਿਦਾਸੁ, ਸੈਨੁ, ਸਧਨਾ, ਧੰਨਾ, ਬੇਣੀ॥ -ਉਹੀ- ਪੰਨਾ 110.

4. ਕ੍ਰਿਪਾਲ ਸਿੰਘ (ਡਾ.) ਜਨਮ ਸਾਖੀ ਪਰੰਪਰਾ, ਪਹਿਲੀ ਵਾਰ 1969, ਪੰਨਾ 78.

ਜਨਮ ਦੀ ਕਥਾ[1], ਆਪ ਦੇ ਜਨਮ ਸਮੇਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਨੇ ਮਾਤ ਲੋਕ ਵਿਚ ਆ ਕੇ ਆਪ ਨੂੰ ਮੋਹਨ ਭੋਗ ਲਵਾਉਣਾ, ਪੰਜ ਸਾਲ ਦੀ ਉਮਰ ਵਿਚ ਸੁਆਮੀ ਰਾਮਾਨੰਦ ਨੂੰ ਗੁਰੂ ਧਾਰਨ ਕਰਨਾ, ਗੰਗਾ ਮਾਈ ਤੋਂ ਦਾਹਣਾ ਸ਼ੰਖ ਦੀ ਭੇਟ ਸਵੀਕਾਰ ਕਰਨਾ, ਗੋਰਖ ਨਾਥ ਦਾ ਰਵਿਦਾਸ ਤੋਂ ਜੁੱਤੀ ਗੰਢਾਉਣ ਆਉਣਾ, ਗੋਰਖ ਨੇ ਆਪਣੀ ਤੂੰਬੀ (ਪਾਣੀ ਵਾਲਾ ਕਮੰਡਲ) ਵਿਚੋਂ ਆਪ ਨੂੰ ਹੀਰੇ ਜਵਾਹਰਾਤ ਅਤੇ ਹੋਰ ਮਾਇਆ ਦਿਖਾਉਣੀ, ਆਪ ਨੇ ਗੋਰਖ ਨਾਥ ਨੂੰ ਕੁਠਾਲੀ ਵਿਚ ਸਾਰਾ ਬ੍ਰਹਮੰਡ ਦਿਖਾਉਣਾ, ਅੰਤ ਰਵਿਦਾਸ ਦਾ ਸ਼ਿਵ ਰੂਪ ਦੇਖ ਕੇ ਗੋਰਖ ਨਾਥ ਨੇ ਆਪ ਦੇ ਚਰਨੀ ਲੱਗਣਾ। ਮੀਰਾਂ ਬਾਈ ਦੇ ਭਰਾ ਰਾਣੇ ਨੂੰ ਰਵਿਦਾਸ ਦੀ ਸਤਿਸੰਗ ਵਿਚ ਗਈ ਮੀਰਾਂ ਬਾਈ ਨੂੰ ਮਾਰਨ ਜਾਣਾ ਪਰੰਤੂ ਆਪ ਨੇ ਦਿੱਬ ਦ੍ਰਿਸ਼ਟੀ ਨਾਲ ਮੀਰਾਂ ਬਾਈ ਹੱਥੋਂ ਰਾਣੇ ਨੂੰ ਅੰਮ੍ਰਿਤ ਪਿਲਾਉਣਾ, ਜਿਸ ਨਾਲ ਰਾਜੇ ਦੀ ਦ੍ਰਿਸ਼ਟੀ ਖੁੱਲ ਜਾਣੀ। ਪਾਨਾਵਾੜ ਦੇ ਰਾਜਾ ਲਿਜੈ ਪਾਲ ਅਤੇ ਉਸਦੀ ਫੌਜ ਨੂੰ ਗੰਗਾ ਮਾਤਾ ਨੇ ਜਲਧਾਰਾ ਵਿਚ ਵਹਾਉਣਾ। ਇਸ ਸ੍ਰੋਤ ਵਿਚ ਗੁਰੂ ਰਵਿਦਾਸ ਦੀਆਂ ਜੀਵਨ ਘਟਨਾਵਾਂ ਬਹੁ-ਵਿਸਥਾਰ ਰੂਪ ਵਿਚ ਮਿਲਦੀਆਂ ਹਨ ਪਰੰਤੂ ਲੇਖਕ ਦੁਆਰਾ ਰਚਿਤ ਕੁਝ ਸਾਖੀਆਂ ਇਤਿਹਾਸਕ ਦ੍ਰਿਸ਼ਟੀ ਤੋਂ ਠੀਕ ਨਹੀਂ; ਜਿਵੇਂ ਗੋਰਖ ਨਾਥ ਵਾਲੀਆਂ ਸਾਖੀਆਂ ਇਤਿਹਾਸਕ ਦ੍ਰਿਸ਼ਟੀ ਅਨੁਸਾਰ ਨਹੀਂ, ਜਿਵੇਂ ਕਿ ਗੋਰਖ ਨਾਥ ਰਵਿਦਾਸ ਤੋਂ ਬਹੁਤ ਪਹਿਲਾਂ ਹੋ ਚੁੱਕੇ ਸਨ ।

ਇਸ ਰਚਨਾ ਵਿਚ ਪਹਿਲੀ ਵਾਰ ਆਪਦੇ ਪਿਤਾ ਦਾ ਨਾਂ ਸੰਤੋਖ, ਮਾਤਾ ਦਾ ਨਾਂ ਕੌਸ਼ੀ ਜਾਂ ਕੌਸ਼ ਦੇਵੀ ਲਿਖਿਆ ਗਿਆ ਹੈ ਪਰੰਤੂ ਇਨ੍ਹਾਂ ਨਾਵਾਂ ਦਾ ਕੋਈ ਸ੍ਰੋਤ ਨਾ ਦਿੱਤਾ ਹੋਣ ਕਾਰਨ ਇਹ ਨਾਂ ਸਵੀਕਾਰ ਕਰਨੇ ਕਠਿਨ ਹਨ । ਇੰਞ ਹੀ ਪੁਸਤਕ ਵਿਚ ਆਈਆਂ ਸਾਖੀਆਂ ਦਾ ਵੀ ਲੇਖਕ ਵਲੋਂ ਕੋਈ ਆਧਾਰ ਸ੍ਰੋਤ ਨਹੀਂ ਦੱਸਿਆ ਗਿਆ । ਇਸ ਲਈ ਇਹ ਰਚਨਾ ਆਪ ਦੇ ਜੀਵਨ ਬਾਰੇ ਪ੍ਰਮਾਣਿਕ ਸ੍ਰੋਤ ਨਹੀਂ ।

ਜਨਮ ਸਾਖੀ ਸ੍ਰੀ ਰਵਿਦਾਸ ਜੀ 'ਗਿਆਨੀ ਕਾਲਾ ਸਿੰਘ ਨਾਮਧਾਰੀਆ' ਰਚਿਤ ਹੈ । ਇਸ ਕਾਵਿ-ਬਧ ਰਚਨਾ ਵਿਚ ਕੁਝ ਨਵੀਨ ਘਟਨਾਵਾਂ ਦਾ ਜ਼ਿਕਰ ਹੋਇਆ ਹੈ ਜਿਵੇਂ ਗੁਰੂ ਰਵਿਦਾਸ ਦੇ ਦਾਦਾ ਦਾਦੀ ਦਾ ਨਾਂ ਕਰਮਵਾਰ ਕਾਲੂ ਰਾਮ ਅਤੇ ਮਾਈ ਲੱਖਪਤੀ ਸੀ । ਆਪ ਦਾ ਜਨਮ 1471[2] ਬਿ.ਸੰ. ਅਤੇ ਵਿਆਹ 1482[3] ਬਿ.ਸੰ. ਵਿਚ ਹੋਇਆ । ਰਵਿਦਾਸ ਨੇ ਪਾਠਸ਼ਾਲਾ ਜਾਣਾ, ਸ਼ਿਕਾਰੀ

1. ਤ੍ਰੇਤੇ ਯੁਗ ਵਿਚ ਚਤੁਰਸੇਨ ਨਾਂ ਦਾ ਰਾਜਾ ਸ਼ਿਵ ਜੀ ਦਾ ਉਪਾਸ਼ਕ ਸੀ। ਉਸ ਦੀ ਭਗਤੀ ਤੋਂ ਖੁਸ਼ ਹੋ ਕੇ ਸ਼ਿਵ ਨੇ ਉਸ ਨੂੰ ਦਰਸ਼ਨ ਦਿੱਤੇ ਤੇ ਵਰ ਮੰਗਣ ਲਈ ਕਿਹਾ ਤਾਂ ਰਾਜੇ ਨੇ ਸ਼ਿਵ ਨੂੰ ਹੀ ਆਪਣੇ ਪੁੱਤਰ ਦੇ ਰੂਪ ਵਿਚ ਜਨਮ ਲੈਣ ਲਈ ਬੇਨਤੀ ਕੀਤੀ। ਇਸ ਗੱਲ ਤੇ ਸ਼ਿਵਜੀ ਨੇ ਨਾਰਾਜ਼ ਹੋ ਕੇ ਰਾਜੇ ਨੂੰ ਚਮਾਰਾਂ ਦੇ ਘਰ ਜਨਮ ਲੈਣ ਦਾ ਸਰਾਪ ਦਿੱਤਾ। ਇਹ ਰਾਜਾ ਚਤੁਰ ਸੇਨ ਬਨਾਰਸ ਵਿਖੇ ਕਾਲੂ ਚਮਾਰ ਦੇ ਘਰ ਸੰਤੋਖ ਦਾਸ ਦੇ ਨਾਂ ਨਾਲ ਪੈਦਾ ਹੋਇਆ, ਉਪਰੰਤ ਆਪਣੇ ਵਲੋਂ ਦਿੱਤੇ ਬਚਨ ਅਨੁਸਾਰ ਸੰਤੋਖ ਦਾਸ ਦੇ ਘਰ ਸ਼ਿਵਜੀ ਨੇ ਰਵਿਦਾਸ ਦੇ ਨਾਂ ਨਾਲ ਅਵਤਾਰ ਧਾਰਿਆ । ਹੀਰਾ ਦਾਸ (ਸੰਤ) ਰਵਿਦਾਸ ਦੀਪ, 1912, ਪੰਨਾ 15 ਤੋਂ 34.
2. ਨਾਮਧਾਰੀਆ, ਕਾਲਾ ਸਿੰਘ ਗਿਆਨੀ (ਸੰਤ) ਜਨਮ ਸਾਖੀ ਸ੍ਰੀ ਭਗਤ ਰਵਿਦਾਸ ਜੀ, 1927, ਪੰਨਾ 10.
3. -ਉਹੀ- ਪੰਨਾ 20.

ਪਾਸੋਂ ਹਿਰਨੀ ਨੂੰ ਬਚਾਉਣਾ, ਬ੍ਰਾਹਮਣ ਮੰਡਲੀ ਦਾ ਰਵਿਦਾਸ ਉੱਤੇ ਹਮਲਾ, ਆਪ ਦੀ ਪ੍ਰੇਰਨਾ ਨਾਲ ਸੁਆਮੀ ਰਾਮਾਨੰਦ ਨੇ ਪੱਥਰ ਪੂਜਾ ਛੱਡਣੀ । ਸਿੰਕਦਰ ਲੋਧੀ ਨੇ 1545 ਬਿ.ਸੰ. ਵਿਚ ਬਨਾਰਸ ਪਹੁੰਚਣਾ, ਕਬੀਰ ਅਤੇ ਰਵਿਦਾਸ ਦੀ ਗੁਰੂ ਨਾਨਕ ਮਿਲਣੀ ਆਦਿ । ਲੇਖਕ ਨੇ ਉਪਰੋਕਤ ਘਟਨਾਵਾਂ ਦਾ ਪ੍ਰਾਪਤੀ ਸ੍ਰੋਤ ਨਹੀਂ ਦੱਸਿਆ । ਸੋ ਇਹ ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਸੰਦੇਹ ਮੁਕਤ ਨਹੀਂ ।

**'ਸ੍ਰੀ ਰਵਿਦਾਸ ਪ੍ਰਗਾਸ'** ਇਹ ਵਾਰਤਕ ਕ੍ਰਿਤ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਸਤਿ ਦਰਬਾਰੀ ਰਚਿਤ ਹੈ । ਪੁਸਤਕ ਦੇ ਸ਼ੁਰੂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦਾ ਸੰਪੂਰਨ ਪਾਠ ਹੈ । ਰਵਿਦਾਸ ਦੇ ਜੀਵਨ ਨਾਲ ਸਬੰਧਿਤ ਘਟਨਾਵਾਂ ਦੀ ਲੜੀ ਵਿਚ ਆਈਆਂ ਕੁਝ ਨਵੀਨ ਘਟਨਾਵਾਂ, ਮਾਤਾ ਦਿਆਰੀ (ਦਇਆ ਕੌਰ) ਦੀ ਕੁੱਖ ਤੋਂ 1456 ਬਿ.ਸੰ. ਨੂੰ ਜਨਮ,[1] ਵਿਆਹ[2] ਅਤੇ ਇਕ ਪੁੱਤਰ ਅਤੇ ਇਕ ਪੁਤਰੀ ਦਾ ਹੋਣਾ, ਪਰਮਾਨੰਦ ਨੂੰ ਗੁਰਮੰਤਰ ਦੇਣਾ, ਰਵਿਦਾਸ ਦੇ ਭੂਆ ਦੇ ਪੁਤਰ ਰੈਦਾਸ[3] ਦਾ ਜਨਮ 1489 ਬਿ.ਸੰ., ਰੈਦਾਸ ਨੇ ਕਬੀਰ ਨੂੰ ਭਗਤੀ ਦੀ ਜੁਗਤ ਦੱਸਣੀ, ਮੀਰਾਬਾਈ[4] ਨੂੰ 1564 ਬਿ.ਸੰ. ਵਿਚ ਸ਼ਿਸ਼ ਬਣਾਉਣਾ । ਮਹੰਤ ਜੀ ਨੇ ਦਮੜੀ ਦੀ ਕਥਾ ਰਵਿਦਾਸ ਦੇ ਇਕ ਸ਼ਿਸ਼ ਜੀਵਨ ਦਾਸ ਨਾਲ ਸਬੰਧਿਤ ਕਰ ਦਿੱਤੀ ਹੈ । ਰਵਿਦਾਸ ਵਲੋਂ ਰਾਜਾ ਪੀਪਾ ਨੂੰ ਨਾਮ ਦਾਨ ਦੇਣਾ, ਸਿਕੰਦਰ ਲੋਧੀ ਨੇ ਆਪ ਨੂੰ ਖੂੰਨੀ ਕੋਠੜੀ ਵਿਚ ਕੈਦਾ ਕਰਨਾ ਆਪਦਾ ਕੈਦ ਵਿਚੋਂ ਮੁਕਤ ਹੋ ਜਾਣਾ, ਕਾਜ਼ੀ ਵਲੋਂ ਦੁਬਾਰਾ ਕੈਦ ਕਰ ਲੈਣ ਤੇ ਆਪਨੇ ਸਿਕੰਦਰ ਲੋਧੀ ਨੂੰ ਦਿਬ ਦ੍ਰਿਸ਼ਟੀ ਨਾਲ ਚਾਰ ਤਰ੍ਹਾਂ ਦੀ ਫੌਜ ਦਿਖਾਉਣੀ, ਸਿੰਕਦਰ ਲੋਧੀ ਦਾ ਚਰਨੀ ਲੱਗਣਾ, ਸੁਆਮੀ ਰਾਮਾਨੰਦ ਨੂੰ ਉਪਦੇਸ਼, ਆਪ ਦੀ ਧਰਮਪਤਨੀ ਦਇਆ ਕੌਰ[5] ਨੇ 1576 ਬਿ.ਸੰ. ਵਿਚ ਸਵਰਗਵਾਸ ਹੋ ਜਾਣਾ, ਪੰਜਾਬ ਯਾਤਰਾ ਅਤੇ ਹਿਮਾਲਾ ਦੀ ਸਿਰਧਾਰ ਚੋਟੀ ਤੇ ਜਾਕੇ ਆਪਦਾ ਸਦੇਹ ਸਵਰਗ-ਧਾਮ ਨੂੰ ਚਲੇ ਜਾਣਾ । ਲੇਖਕ ਨੇ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਕੁਝ ਇਤਿਹਾਸਕ ਘਟਨਾਵਾਂ ਨੂੰ ਵੀ ਮਨਮਰਜ਼ੀ ਨਾਲ ਬਦਲ ਲਿਆ ਹੈ ਜਿਵੇਂ ਦਮੜੀ ਭੇਟ ਕਰਨ ਵਾਲੀ ਕਥਾ, ਜਿਸਨੂੰ ਭਾਈ ਗੁਰਦਾਸ ਦੀ ਪ੍ਰਮਾਣਿਕਤਾ ਹਾਸਿਲ ਹੈ, ਨੂੰ ਆਪਦੇ ਇਕ ਸ਼ਿਸ਼ ਜੀਵਨ ਦਾਸ, ਨਾਲ ਸਬੰਧਿਤ ਕਰ ਦਿੱਤਾ ਹੈ । ਕਬੀਰ ਅਤੇ ਮੀਰਾ ਬਾਈ ਨੂੰ ਰੈਦਾਸ (ਗੁਰੂ ਰਵਿਦਾਸ ਦੇ ਭੂਆ ਦੇ ਪੁੱਤਰ) ਦੇ ਸ਼ਿਸ਼ ਲਿਖਣਾ ਅਤੇ ਰੈਦਾਸ ਨੇ ਬਾਣੀ ਦੀ ਰਚਨਾ ਕਰਨੀ ਆਦਿ । ਇਸ ਤੋਂ ਇਲਾਵਾ ਦਰਜ ਕੀਤੇ ਸੰਨ, ਸੰਮਤ ਅਤੇ ਨਵੀਨ ਘਟਨਾਵਾਂ ਦਾ ਲੇਖਕ ਨੇ ਕੋਈ ਸ੍ਰੋਤ ਨਹੀਂ ਦੱਸਿਆ ਜਿਸ ਕਾਰਨ ਇਨ੍ਹਾਂ ਕਥਾਵਾਂ ਨੂੰ ਸੰਦੇਹ ਦੀ ਨਜ਼ਰ ਦੇਖਿਆ ਜਾਣਾ ਸਹਿਜ ਹੈ ।

**ਸ੍ਰੀ ਰਵਿਦਾਸ ਲੀਲ੍ਹਾ** ਕਿੱਸਾ ਕਾਵਿ ਸ਼ੈਲੀ ਵਿਚ ਰਚੀ ਹੋਈ ਜਨਮਸਾਖੀ ਦੇ ਲੇਖਕ

---

1. ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, 1932 (ਭੂਮਿਕਾ) 62.
2. -ਉਹੀ- ਪੰਨਾ 166.
3. -ਉਹੀ- ਪੰਨਾ 214.
4. -ਉਹੀ- ਪੰਨਾ 288.
5. -ਉਹੀ- ਪੰਨਾ. 345.

ਕਵੀ ਵਰਿਆਮ ਸਿੰਘ ਚੰਦਰ ਹਨ । ਕਵੀ ਨੇ ਇਸ ਵੱਡ-ਅਕਾਰੀ ਗ੍ਰੰਥ ਨੂੰ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਚਲਿਤ ਵੱਖ ਵੱਖ ਸ੍ਰੋਤਾਂ, ਜਿਵੇਂ ਕਿ, ਰੈਦਾਸ ਪਰਚਈ, ਰਵਿਦਾਸ ਦੀਪ ਅਤੇ ਸ੍ਰੀ ਰਵਿਦਾਸ ਪ੍ਰਗਾਸ ਵਿਚੋਂ ਸਾਖੀਆਂ ਲੈ ਕੇ ਕਾਵਿ-ਬੱਧ ਕੀਤਾ ਹੈ । ਲੇਖਕ ਨੇ ਕੁੱਝ ਸਾਖੀਆਂ ਅਜਿਹੀਆਂ ਵੀ ਲਿਖੀਆਂ ਹਨ ਜੋ ਕਿਸੇ ਹੋਰ ਸ੍ਰੋਤ ਵਿਚ ਨਹੀਂ ਆਈਆਂ ਜਿਵੇਂ ਰਵਿਦਾਸ ਦਾ ਰੋਮ ਰਿਖੀ ਦੇ ਅਵਤਾਰ ਹੋਣਾ,[1] ਅੰਨੀ ਮਾਤਾ ਕਰਮਾਵਤੀ ਨੂੰ ਅੱਖਾਂ ਦੀ ਜੋਤਿ ਬਖਸ਼ਿਸ਼ ਕਰਨੀ,[2] ਸਰਪ ਸਾਇਆ, ਗੰਗਾ ਨੇ ਆਪ ਨੂੰ ਦਾਹਣਾ ਸੰਖ ਭੇਟ ਕਰਨਾ, ਰਾਣੀ ਝਾਲੀ ਅਤੇ ਮੀਰਾ ਬਾਈ ਦੇ ਪੂਰਵਲੇ ਜਨਮ ਦੀ ਕਥਾ[3], ਰਾਜੇ ਨਾਗਰ ਮੱਲ ਨੇ ਰਵਿਦਾਸ ਨੂੰ ਚਮੜੇ ਦੀ ਰੰਬ ਚੁਕਾਉਂਦਿਆਂ ਭਿੱਟ ਹੋਣਾ, ਰਾਜੇ ਨੂੰ ਪਵਿੱਤਰ ਕਰਨ ਲਈ ਬ੍ਰਾਹਮਣਾਂ ਨੇ ਸੋਨੇ ਦੀ ਗਊ ਦਾਨ ਵਿਚ ਮੰਗਣੀ, ਰਵਿਦਾਸ ਨੇ ਮਰੀਆ ਹੋਈਆਂ ਗਊਆਂ ਜੀਵਤ ਕਰਨੀਆਂ । ਰਾਣੀ ਝਾਲੀ ਨੇ ਚਿਤੌੜ ਪਹੁੰਚਣ ਵਾਸਤੇ ਗੁਰੂ ਰਵਿਦਾਸ ਲਈ ਸੋਨੇ ਦਾ ਰੱਥ ਭੇਜਣਾ, ਡਾਕੂਆਂ ਨੇ ਲੁੱਟਣ ਦੀ ਨੀਤ ਨਾਲ ਰਸਤੇ ਵਿਚ ਰਵਿਦਾਸ ਦਾ ਰੱਥ ਘੇਰਨਾ, ਮੀਰਾ ਬਾਈ ਨੇ ਬਨਾਰਸ ਵਿਖੇ ਰਵਿਦਾਸ ਨੂੰ ਗੁਰੂ ਧਾਰਨਾ, ਮੀਰਾ ਬਾਈ ਦੀ ਸੱਪ, ਜ਼ਹਿਰ ਅਤੇ ਤਪੇ ਹੋਏ ਤੇਲ ਦੇ ਕੜਾਹੇ ਤੋਂ ਰੱਖਿਆ ਕਰਨੀ । ਲੇਖਕ ਵਲੋਂ ਰਚੀਆਂ ਗਈਆਂ ਇਹ ਸਾਖੀਆਂ ਅਤੇ ਪੁਸਤਕ ਵਿਚ ਦਰਜ ਸੰਨ ਸੰਮਤ ਕਿਸੇ ਪ੍ਰਾਚੀਨ ਸ੍ਰੋਤ ਦੇ ਹਵਾਲੇ ਨਾਲ ਨਹੀਂ ਦਿੱਤੇ ਗਏ । ਇਸ ਲਈ ਇਹ ਰਚਨਾ ਸ਼ਰਧਾ ਭਾਵਨਾ ਦੇ ਦੋਸ਼ ਤੋਂ ਮੁਕਤ ਨਹੀਂ ਕਹੀ ਜਾ ਸਕਦੀ ।

**ਸ੍ਰੀ ਗੁਰੂ ਰਵਿਦਾਸ ਮਿਸ਼ਨ** ਪੁਸਤਕ ਵੀ ਗੁਰੂ ਰਵਿਦਾਸ ਦੀ ਕਾਵਿ-ਬਧ ਜਨਮ ਸਾਖੀ ਹੈ ਜਿਸ ਦੇ ਕਰਤਾ ਮੰਗੂ ਰਾਮ ਬਾਹੜਵਾਲ ਹਨ । ਲੇਖਕ ਨੇ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਸਾਖੀਆਂ ਪਹਿਲਾਂ ਪ੍ਰਕਾਸ਼ਿਤ ਪੁਸਤਕਾਂ, ਰਵਿਦਾਸ ਦੀਪ, ਸ੍ਰੀ ਰਵਿਦਾਸ ਪ੍ਰਗਾਸ, ਸ੍ਰੀ ਰਵਿਦਾਸ ਲੀਲ੍ਹਾ ਵਿਚੋਂ ਲਈਆਂ ਹਨ । ਕੁਝ ਸਾਖੀਆਂ ਨਵੀਨ ਵੀ ਹਨ ਜਿਵੇਂ ਗੰਗਾ ਵਿਚ ਇਸ਼ਨਾਨ ਕਰਦੇ ਪੰਡਿਤਾਂ ਨੂੰ ਤੰਦੂਏ

---

1. ਚੰਦਰ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲ੍ਹਾ, 1953 (ਭੂਮਿਕਾ) ਪੰਨਾ 39.
2. -ਉਹੀ- ਪੰਨਾ 17.
3. ਕਥਾ ਅਨੁਸਾਰ ਦੁਆਪਰ ਯੁਗ ਵਿਚ ਪੈਦਾ ਹੋਏ ਸੰਬੂਕ ਰਿਖੀ ਦੇ ਸਰੀਰ ਦੇ ਪੈਂਤੀ ਕਰੋੜ ਰੋਮਾਂ ਵਿਚ ਭਗਤੀ ਦੇ ਪ੍ਰਤਾਪ ਸੰਗ 'ਨਰਾਇਣ' ਦੀ ਧੁਨੀ ਗੂੰਜ ਉੱਠੀ । ਇਸ ਸਦਕਾ ਇਨ੍ਹਾਂ ਦਾ ਨਾਂ ਰੋਮ ਰਿਖੀ ਪ੍ਰਸਿੱਧ ਹੋਇਆ। ਵਣਾਂ ਵਿਚ ਆਰਾਮ ਕਰ ਰਹੇ ਰੋਮ ਰਿਖੀ ਦੇ ਪਵਿੱਤਰ ਚਰਣ ਕੰਵਲਾਂ ਦੀ ਛੋਹ ਪਾ ਕੇ ਦੋ ਬੇਰੀਆਂ ਦਾ ਉਧਾਰ ਹੋ ਗਿਆ ਜੋ ਬ੍ਰਾਹਮਣਾਂ ਦੇ ਘਰ ਲੜਕੀਆਂ ਬਣ ਕੇ ਜਨਮੀਆਂ, ਪਿਛਲੇ ਜਨਮ ਦੀ ਸੋਝੀ ਹੋਣ ਕਾਰਨ, ਦੋਵੇਂ ਲੜਕੀਆ ਮੁੜ ਰੋਮ ਰਿਖੀ ਦੀ ਸ਼ਰਨ ਵਿਚ ਚਲੀਆਂ ਗਈਆਂ ਅਤੇ ਰਿਖੀ ਜੀ ਨੂੰ, ਮਾਇਆ ਰੂਪੀ ਸੰਸਾਰ ਤਿਆਗ ਕੇ, ਬ੍ਰਹਮ ਲੋਕ ਵਿਖੇ ਭੇਜ ਦੇਣ ਦੀ ਬਿਨਤੀ ਕਰਨ ਲੱਗ ਪਈਆਂ। ਉਨ੍ਹਾਂ ਦੀ ਇੱਛਾ ਤੇ ਰਿਖੀ ਜੀ ਨੇ ਲੜਕੀਆਂ ਨੂੰ ਦੇਵ ਲੋਕ ਭੇਜ ਦਿੱਤਾ । ਜਦੋਂ ਰੋਮ ਰਿਖੀ ਗੁਰੂ ਰਵਿਦਾਸ ਨਾਂ ਨਾਲ ਧਰਤੀ ਉੱਤੇ ਫਿਰ ਅਵਤਾਰਿਤ ਹੋਏ ਤਾਂ ਇਹ ਲੜਕੀਆਂ ਆਪਣੇ ਗੁਰੂ ਦੀ ਸੇਵਾ ਵਿਚ ਫਿਰ ਮਾਤ ਲੋਕ ਵਿਚ ਆ ਗਈਆਂ । ਇਨ੍ਹਾਂ ਵਿਚੋਂ ਇਕ ਲਖਨਊ ਸ਼ਹਿਰ ਵਿਚ ਮਹਾਰਾਜਾ ਗੋਪਾਲ ਸਿੰਘ ਦੇ ਘਰ 'ਝਾਲੀ' ਨਾਂ ਨਾਲ ਪੈਦਾ ਹੋਈ ਦੂਜੀ ਮਾਰਵਾੜ ਵਿਖੇ ਮਹਾਰਾਜਾ ਰਤਨ ਸਿੰਘ ਦੇ ਘਰ 'ਮੀਰਾਂ' ਨਾਂ ਨਾਲ ਪ੍ਰਸਿੱਧ ਹੋਈ ।

-ਉਹੀ- ਪੰਨਾ 51.

ਨੇ ਜਾਲ ਪਾਉਣਾ ਅਤੇ ਰਵਿਦਾਸ ਨੇ ਪੰਡਿਤਾਂ ਨੂੰ ਬੰਦਨ ਮੁਕਤ ਕਰਨਾ, ਮੁਲਤਾਨ ਦੀ ਬੀਬੀ ਭਾਨਮਤੀ ਨੂੰ ਅੰਮ੍ਰਿਤ ਜਲ ਛਕਾ ਕੇ ਗੋਰਖ ਨਾਥ ਦੀ ਚਿੱਪੀ ਇਕ ਮੁੱਠੀ ਆਟੇ ਨਾਲ ਭਰਨ ਦੀ ਸ਼ਕਤੀ ਬਖਸ਼ਣੀ, ਕਰਮੇ ਦੀ ਇੱਛਾ ਤੇ ਮੁਲਤਾਨ ਵਿਚ ਭੋਜਨ ਛਕਣ ਲਈ ਪਹੁੰਚਣਾ, ਕਰਮੇ ਦੇ ਪੁੱਤਰ ਮੰਨੇ ਨੂੰ ਸੱਪ ਨੇ ਕੱਟਣਾ ਅਤੇ ਆਪ ਨੇ ਬਾਲਕ ਨੂੰ ਜਿਉਂਦਾ ਕਰ ਦੇਣਾ । ਮਛੰਦਰ ਨਾਥ ਨੇ ਆਕਾਸ਼ ਵਿਚੋਂ ਆਪ ਉਤੇ ਇੱਟਾਂ ਵੱਟੇ ਅਤੇ ਅੱਗ ਵਰ੍ਹਾਉਣੀ, ਚੂਹੜਕਾਨੇ ਵਿਖੇ ਬਾਲਕ ਗੁਰੂ ਨਾਨਕ ਨਾਲ ਭੁੱਖੇ ਸਾਧੂਆਂ ਦੇ ਰੂਪ ਵਿਚ ਮੁਲਾਕਾਤ[1] ਅਤੇ ਆਪ ਨੇ 1566 ਬਿ.ਸੰ. ਨੂੰ ਗੁਰਪੁਰੀ ਸਿਧਾਰ ਜਾਣਾ[2] । ਲੇਖਕ ਵਲੋਂ ਰਚੀਆਂ ਗਈਆਂ ਕਈ ਸਾਖੀਆਂ ਦੀ ਭਾਵਨਾ ਹੋਰ ਮਹਾਂਪੁਰਸ਼ਾਂ ਦੇ ਨਾਂ ਉੱਤੇ ਪ੍ਰਚਲਿਤ ਕਥਾਵਾਂ ਨਾਲ ਮਿਲਦੀ ਜੁਲਦੀ ਹੈ । ਲੇਖਕ ਨੇ ਇਨ੍ਹਾਂ ਸਾਖੀਆ ਅਤੇ ਦਰਜ ਕੀਤੇ ਸੰਨ ਸੰਮਤ ਦੀ ਪੁਸ਼ਟੀ ਲਈ ਕੋਈ ਹਵਾਲਾ ਸ੍ਰੋਤ ਵੀ ਨਹੀਂ ਦੱਸਿਆ ਜਿਸ ਕਾਰਣ ਪੁਸਤਕ ਦੀ ਸਾਮਗਰੀ ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਹੀਣੀ ਹੈ ।

ਗੁਰੂ ਰਵਿਦਾਸ ਜੀ ਦੇ ਜੀਵਨ ਨਾਲ ਸਬੰਧਿਤ ਕੁਝ ਹੋਰ ਜਨਮ ਸਾਖੀਆਂ ਹੇਠ ਲਿਖੇ ਅਨੁਸਾਰ ਉਪਲਬਧ ਹਨ, ਪਰੰਤੂ ਇਨ੍ਹਾਂ ਵਿਚ ਨਾ ਤਾਂ ਘਟਨਾਵਾਂ ਦੀ ਕੋਈ ਤਰਤੀਬ ਹੈ ਅਤੇ ਨਾ ਹੀ ਕੁਝ ਨਵੀਨਤਾ ਹੈ ਜਿਸ ਕਾਰਣ ਇਨ੍ਹਾਂ ਨੂੰ ਪ੍ਰਮਾਣਿਕ ਨਹੀਂ ਮੰਨਿਆ ਜਾ ਸਕਦਾ । ਇਹ ਪੁਸਤਕਾਂ ਹਨ–

(1) ਅਸਲੀ ਜਨਮ ਸਾਖੀ ਬ੍ਰਹਮ ਗਿਆਨੀ ਭਗਤ ਰਵਿਦਾਸ ਜੀ [3]।

(2) ਸਭ ਤੋਂ ਵੱਡੀ ਤੇ ਅਸਲੀ ਜਨਮ ਸਾਖੀ ਸ੍ਰੀ ਰਵਿਦਾਸ ਭਗਤ ਜੀ [4]।

(3) ਭਗਤ ਰਵਿਦਾਸ [5]।

(4) ਸ੍ਰੀ ਭਗਤ ਰਵਿਦਾਸ ਜੀ ।[6]

(5) ਪੁਰਾਤਨ ਪ੍ਰਸੰਗ ਜਨਮ ਸਾਖੀ ਸ੍ਰੀ ਰਵਿਦਾਸ ਭਗਤ ਜੀ । [7]

(6) ਧਾਰਮਿਕ ਪ੍ਰਸੰਗ ਸ੍ਰੀ ਰਵਿਦਾਸ ਭਗਤ । [8]

---

1. ਬਾਹਰਵਾਲ, ਮੰਗੂ ਰਾਮ (ਕਵੀ) ਸਾਖੀ ਸ੍ਰੀ ਰਵਿਦਾਸ ਮਿਸ਼ਨ, ਮਿਤੀਹੀਨ, ਪੰਨਾ-286.
2. -ਉਹੀ- ਪੰਨਾ-284.
3. ਜੋਤਸ਼ੀ, ਪ੍ਰਤਾਪ ਸਿੰਘ (ਗਿਆਨੀ)
4. ਆਨੰਦ, ਬਰਕਤ ਸਿੰਘ (ਗਿਆਨੀ)
5. ਸਚਦੇਵ, ਰਾਜਿੰਦਰ ਸਿੰਘ (ਸ.)
6. ਅੰਮ੍ਰਿਤਸਰੀ ਹਰੀਸ਼ ਚੰਦਰ, ਨਰੈਣ ਸਿੰਘ (ਗਿ:) ਟੀਕਾਕਾਰ
7. ਭਾਨ ਸਿੰਘ, ਚੰਨਣ ਸਿੰਘ (ਭਾਈ)
8. ਆਸਾ ਰਾਮ, ਨਾਗਰਾ, ਕਰਤਾਰ ਸਿੰਘ (ਕਵੀਸ਼ਰ)

(7) ਅਸਲੀ ਤੇ ਸੱਭ ਤੋਂ ਵੱਡੀ ਜੀਵਨ ਸਾਖੀ ਸ੍ਰੀ ਗੁਰੂ ਰਵਿਦਾਸ ਜੀ ਮਹਾਰਾਜ[1]

**'ਰਵਿਦਾਸ ਰਾਮਾਇਣ ਬਖਸ਼ੀਦਾਸ'** ਪ੍ਰਕਾਸ਼ਿਤ ਰੂਪ ਵਿਚ ਮਿਲਦੀ ਰਵਿਦਾਸ ਰਾਮਾਇਣ, ਬਖਸ਼ੀਦਾਸ ਵਿਚ ਗੁਰੂ ਰਵਿਦਾਸ ਦੇ ਜੀਵਨ ਬਾਰੇ ਕੁਝ ਨਵੀਨ ਘਟਨਾਵਾਂ ਅੰਕਿਤ ਹੋਈਆਂ ਹਨ ਜਿਵੇਂ ਕਿ ਆਪ ਦੇ ਦਾਦਾ ਹਰਿਨੰਦ (ਹਰਿਨੰਦਨ ਵੀ ਲਿਖਿਆ ਹੈ) ਅਤੇ ਦਾਦੀ ਚਿਤਰ ਕੌਰ ਸਨ[2] ਤੇ ਪਿਤਾ ਦਾ ਨਾਂ ਰਾਹੂ, ਮਾਤਾ ਦਾ ਨਾਂ ਕਰਮਾ ਸੀ [3]। ਆਪ ਦੇ ਦਾਦਾ ਅਤੇ ਪਿਤਾ ਜੀ ਸੰਤ ਪੁਰਸ਼ ਸਨ ਜਿਨ੍ਹਾਂ ਨੇ ਭਗਤੀ ਫਲ ਨਾਲ ਔਲਾਦ ਪ੍ਰਾਪਤ ਕੀਤੀ । ਇਸ ਰਚਨਾ ਵਿਚ ਮੀਰਾ ਬਾਈ ਦੇ ਆਪ ਨੂੰ ਗੁਰੂ ਧਾਰਨ ਦੀ ਕਥਾ ਵੀ ਅਜੀਬ ਹੈ, ਕਿ ਮੁਲਤਾਨ ਦੀ ਯਾਤਰਾ ਸਮੇਂ ਇਕ ਖੂਹ ਉਤੇ ਮੀਰਾ ਤੇ ਕਮਾਲੀ ਆਪ ਨੂੰ ਮਿਲਦੀਆਂ ਹਨ, ਇਥੇ ਹੀ ਮੀਰਾ ਆਪਣੇ ਘਰ ਲਿਜਾ ਕੇ ਆਪ ਦੀ ਟਹਿਲ ਸੇਵਾ ਕਰਦੀ ਹੈ ਤੇ ਗੁਰੂ ਧਾਰਦੀ ਹੈ ।[4] ਇੰਞ ਹੀ ਸਧਨਾ ਪੀਰ ਨਾਲ ਸ਼ਾਸ਼ਤਾਰਥ ਦੀ ਕਥਾ ਹੈ ਜੋ ਸਿਕੰਦਰ ਲੋਧੀ ਦੇ ਦਰਬਾਰ ਵਿਚ ਜਾ ਕੇ ਆਪ ਨੂੰ ਇਸਲਾਮ ਵਿਰੋਧੀ ਦਸਦਾ ਹੈ ਜਿਸ ਕਾਰਨ ਸਿਕੰਦਰ ਲੋਧੀ ਆਪ ਨੂੰ ਕਸ਼ਟ ਦਿੰਦਾ ਹੈ । ਲੇਖਕ ਨੇ ਰਾਣੀ ਝਾਲੀ ਦਾ ਨਾਂ ਯੋਗਵਤੀ ਲਿਖਿਆ ਹੈ । 'ਬਖਸ਼ੀ ਦਾਸ' ਬਿਨਾ ਸੰਨ ਸੰਮਤ ਦੇਣ ਤੋਂ ਆਪ ਦਾ ਅਕਾਲ ਚਲਾਣਾ ਗੰਗਾ ਤੱਟ ਤੇ ਹੋਇਆ ਲਿਖਦੇ ਹਨ[5]। ਵਿਦਵਾਨ ਇਸ ਪੁਸਤਕ ਨੂੰ ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਸੰਦਿਗਧ ਮੰਨਦੇ ਹਨ ।

**'ਸ੍ਰੀ ਰਵਿਦਾਸ ਰਾਮਾਇਣ'** ਰਚਨਾ ਪ੍ਰਯਾਗ ਦੱਤ ਸ਼ਰਮਾ 'ਵਚਿੱਤਰ' ਦੀ ਕ੍ਰਿਤ ਹੈ ਜੋ ਰਵਿਦਾਸ ਰਾਮਾਇਣ ਬਖਸ਼ੀ ਦਾਸ ਨੂੰ ਆਧਾਰ ਬਣਾ ਕੇ ਲਿਖੀ ਗਈ ਹੈ । ਇਸ ਵਿਚ ਇਕ ਸਾਖੀ 'ਪੰਡਿਤ ਨੇ ਰਵਿਦਾਸ ਦੇ ਪੂਰਵਲੇ ਜਨਮ ਦਾ ਹਾਲ ਦੱਸਣਾ ਵੱਖਰੀ ਹੈ । ਜੋ ਇਸ ਪੁਸਤਕ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ।

---

1. ਜੱਖੂ, ਪੂਰਨ ਚੰਦ (ਸ੍ਰੀ)
2. ਚਿਤ੍ਰ ਕੌਰ ਹਰਿਨੰਦ ਸਿਧਾਰੇ । । ਰਾਹੂ ਨੇ ਕੀਨ੍ਹੇ ਸੋਚ ਅਪਾਰੇ । ।

   ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ, ਪੰਨਾ 12.
3. ਅਬ ਰਾਹੂ ਕੀ ਭਈ ਸਗਾਈ । ਕਰਮਾ ਨਾਰਿ ਬਿਆਹਿ ਘਰ ਆਈ । ।

   -ਉਹੀ- ਪੰਨਾ 12.
4. ਦਾਸੀ ਕਿ ਬਿਨਤੀ ਸੁਨੀ । ਗੁਰਵਰ ਭਯੇ ਦਯਾਲ ।

   ਸਤਯ ਹੇਤੁ ਚੇਲੀ ਕਹੀ ਮੇਟੇ ਭ੍ਰਮ ਜਾਲ । ।

   -ਉਹੀ- ਪੰਨਾ 69.
5. ਪਰਮ ਭਕਤ ਰਵਿਦਾਸ ਜੀ ਗੰਗਾ ਤਟ ਪਰ ਤਪੱਸਿਆ ਕਰਦੇ ਪ੍ਰਲੋਕ ਗਮਨ ਹੋ ਗਏ ।

   ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ, ਪੰਨਾ; 120.

'ਅਸਲੀ ਰਵਿਦਾਸ ਰਾਮਾਇਣ' ਬਾਬੂ ਮਹਾਂਦੇਵ ਪ੍ਰਸਾਦ ਸਿੰਹੁ ਦੀ ਰਚਨਾ ਦੀ ਪ੍ਰੇਰਨਾ 'ਬਖਸ਼ੀ ਦਾਸ' ਵਾਲੀ ਰਵਿਦਾਸ ਰਾਮਾਇਣ ਹੀ ਹੈ ਪਰੰਤੂ ਇਕ ਸਾਖੀ ਨਵੀਨ ਹੈ ਜਿਵੇਂ ਰਵਿਦਾਸ ਦੇ ਪਿਤਾ ਰਾਹੂ ਦੀਆ ਚਾਰ ਪਤਨੀਆਂ ਸਨ[1]। ਇਹ ਵਿਚਾਰ ਪਹਿਲਾਂ ਕਿਸੇ ਸ੍ਰੋਤ ਵਿਚ ਦਰਜ ਨਹੀਂ ਨਾ ਹੀ ਪਰੰਪਰਾਗਤ ਸੁਣਨ ਵਿਚ ਆਉਂਦਾ ਹੈ । ਲੇਖਕ ਨੇ ਇਸਦੀ ਪ੍ਰਮਾਣਿਕਤਾ ਬਾਰੇ ਕੋਈ ਹਵਾਲਾ ਹੀ ਨਹੀਂ ਦਿੱਤਾ । ਸੋ ਦੂਸਰੀਆਂ ਰਵਿਦਾਸ ਰਾਮਾਇਣ ਦੀ ਤਰ੍ਹਾਂ ਇਹ ਵੀ ਸੰਦਿਗਧ ਸ੍ਰੋਤ ਹੈ ।

2.2.6. ਦੰਦ-ਕਥਾਵਾਂ

ਦੰਦ ਕਥਾਵਾਂ ਵੀ ਗੁਰੂ ਰਵਿਦਾਸ ਦੇ ਜੀਵਨ ਤੱਥ ਪ੍ਰਗਟਾਉਣ ਵਾਲਾ ਪੁਰਾਣਾ ਸ੍ਰੋਤ ਹੈ । ਸੰਸਾਰ ਦੇ ਹੋਰ ਮਹਾਂਪੁਰਸ਼ਾਂ ਦੀ ਤਰ੍ਹਾਂ ਆਪਦੇ ਨਾਂ ਨਾਲ ਵੀ ਕਾਫੀ ਗਿਣਤੀ ਵਿਚ ਦੰਦ ਕਥਾਵਾਂ ਜੁੜੀਆਂ ਹੋਈਆਂ ਹਨ । ਦੰਦ-ਕਥਾਵਾਂ ਦਾ ਮੂਲ ਸਰੂਪ ਕਿਸੇ ਮਹਾਂਪੁਰਸ਼ ਦੇ ਜੀਵਨ ਵਿਚ ਵਾਪਰੀਆਂ ਉਹ ਅਸਾਧਾਰਨ ਘਟਨਾਵਾਂ ਹਨ ਜੋ ਪਹਿਲਾਂ ਲੋਕਾਂ ਦੇ ਮੂੰਹੋ-ਮੂੰਹੀ ਪ੍ਰਚਲਿਤ ਰਹੀਆਂ । ਬਾਅਦ ਵਿਚ ਵਿਦਿਆ ਦੇ ਪਾਸਾਰ ਹੋਣ ਨਾਲ ਇਹ ਸਾਖੀ ਰੂਪ ਵਿਚ ਰਚੀਆਂ ਗਈਆਂ, ਜਿਨ੍ਹਾਂ ਵਿਚ ਬੀਜ ਰੂਪ ਵਿਚ ਜੀਵਨ ਤੱਥ ਛੁਪੇ ਰਹਿਣ ਦੀ ਸੰਭਾਵਨਾ ਹੈ । ਡਾ. ਧਰਮਪਾਲ ਸਿੰਗਲ ਦਾ ਇਸ ਸਬੰਧੀ ਮੱਤ ਹੈ ਕਿ 'ਭਗਤਾਂ ਦੀ ਬਾਣੀ ਅਤੇ ਲੋਕ ਪਰੰਪਰਾ ਰਾਹੀਂ ਮੂੰਹੋ-ਮੂੰਹੀ ਤੁਰੀਆਂ ਆ ਰਹੀਆਂ ਕਥਾ ਕਹਾਣੀਆਂ ਤਤ-ਚਿੰਤਨ ਸਦਕਾ ਇਕ ਪ੍ਰਮਾਣ ਬਣ ਜਾਂਦੀਆਂ ਹਨ[2]।"

ਗੁਰੂ ਰਵਿਦਾਸ ਦਾ ਜੀਵਨ ਘਟਨਾਵਾਂ ਨਾਲ ਭਰਪੂਰ ਹੈ ਆਪ ਦੀ ਜ਼ਿੰਦਗੀ ਵਿਚ ਅਣ-ਗਿਣਤ ਪ੍ਰੀਖਿਆ ਦੀਆਂ ਘੜੀਆਂ, ਸ਼ਾਸ਼ਤਾਰਥ ਅਤੇ ਚਮਤਕਾਰਾਂ ਨਾਲ ਭਰਪੂਰ ਘਟਨਾਵਾਂ ਘਟੀਆਂ ਹਨ ਜਿਨ੍ਹਾਂ ਦਾ ਪਾਸਾਰ ਆਪਦੇ ਪੂਰਵਲੇ ਜਨਮ ਤੋਂ ਲੈ ਕੇ ਪ੍ਰਲੋਕ ਗਮਨ ਤੱਕ ਪਸਰਿਆ ਹੋਇਆ ਹੈ। ਇਨ੍ਹਾਂ ਵਿਚੋਂ ਵਧੇਰੇ ਦੰਦ-ਕਥਾਵਾਂ ਕਰਾਮਾਤੀ ਅੰਸ਼ ਨਾਲ ਓਤ ਪੋਤ ਹਨ ਜਿਨ੍ਹਾਂ ਦੀ ਸੁਰ ਅਤੇ ਭਾਵਨਾ ਅਧਿਆਤਮਿਕ ਹੈ । ਇਨ੍ਹਾਂ ਕਥਾਵਾਂ ਵਿਚੋਂ 'ਸੰਤ ਅਨੰਤਹਿ ਅੰਤਰੁ ਨਾਹੀ'[3] ਭਾਵ ਪ੍ਰਭੂ ਦੇ ਪਿਆਰੇ ਭਗਤਾਂ ਲਈ ਹਰ ਅਸੰਭਵ ਗੱਲ ਵੀ ਸੰਭਵ ਹੈ, ਦਾ ਬੋਧ ਪ੍ਰਗਟ ਹੁੰਦਾ ਹੈ ।

ਇਹ ਦੰਦ-ਕਥਾਵਾਂ ਮੰਤਵ, ਸ਼ਰਧਾ-ਭਾਵਨਾ ਅਤੇ ਅਲੌਕਿਕ ਰੰਗਣ ਤੋਂ ਮੁਕਤ ਨਹੀਂ ਕਹੀਆਂ ਜਾ ਸਕਦੀਆਂ ਜੋ ਅਜ ਦੇ ਵਿਗਿਆਨਕ ਯੁਗ ਵਿਚ ਅਪ੍ਰਵਾਨ ਹੈ । ਆਪ ਦੇ ਜੀਵਨ ਨਾਲ ਸਬੰਧਿਤ ਪ੍ਰਸਿੱਧ ਅਤੇ ਆਮ ਪ੍ਰਚਲਿਤ ਦੰਦ-ਕਥਾਵਾਂ ਦਾ ਯਥਾਯੋਗ ਵੇਰਵਾ ਪਿਛਲੇ ਪੰਨਿਆਂ ਵਿਚ ਸ੍ਰੋਤ ਸਮੱਗਰੀ ਦੇ ਅਧਿਐਨ ਸਮੇਂ ਆ ਗਿਆ ਹੈ । ਫਿਰ ਵੀ ਅਸੀਂ ਉਕਤ ਸ੍ਰੋਤ ਸਾਮਗਰੀ ਨੂੰ ਆਧਾਰ ਬਣਾ ਕੇ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਸਾਖੀਆਂ ਦੀ ਸਾਰਣੀ ਅਗਲੇ ਪੰਨਿਆਂ 'ਤੇ ਦਰਜ ਕਰ ਰਹੇ ਹਾਂ।

---

1. ਰਾਹੂ ਕੋ ਸ਼ਾਦੀ ਹਰਿਨੰਦ ਕਰਾਈ ।। ਕਰਮਾ ਨਾਹਿ ਵਿਯਾਹਤ ਆਈ ।।
ਦੂਜੀ ਨਾਰ ਪ੍ਰਿਯ ਥੀ ਕੁਲਦੇਵਾ । ਨਿਸ਼ਦਿਨ ਕਰਤੀ ਪਤਿ ਕੀ ਸੇਵਾ ।।
ਜਨਦੇਵੀ ਥੀ ਤੀਜੀ ਨਾਰੀ । ਪਤਿ ਅਧੀਨ ਰਹਿਤੀ ਨਿਤ ਪਿਆਰੀ ।।
ਸਵਾਮੀ ਚਰਣ ਮੈਂ ਰਹਿਤ ਸਨੇਹੀ । ਸਾਸੁ ਸਸੁਰ ਕੋ ਥਤ ਸੁਖ ਦੇਹੀ ।।
ਮਹਾਂਦੇਵ ਪ੍ਰਸਾਦ ਸਿੰਹੁ (ਬਾਬੂ) ਅਸਲੀ ਰਵਿਦਾਸ ਰਾਮਾਇਣ, ਅੱਠਵੀਂ ਵਾਰ, 1984 ਈ., ਪੰਨਾ 15.
2. ਸਿੰਗਲ, ਧਰਮਪਾਲ (ਡਾ.) ਜਸ ਕੀਰਤ ਸ੍ਰੀ ਗੁਰੂ ਰਵਿਦਾਸ (ਸੰਪਾ.) 1989, ਪੰਨਾ 5.
3. ਰਵਿਦਾਸ ਭਣੈ ਜੋ ਜਾਣੈ ਸੋ ਜਾਣੁ ਸੰਤ ਅਨੰਤਹਿ ਅੰਤਰੁ ਨਾਹੀ ।।
-ਸ੍ਰੀ ਗੁਰੂ ਗ੍ਰੰਥ ਸਾਹਿਬ- ਰਾਗੁ ਆਸਾ- ਪੰਨਾ 486.

### 2.2.7. ਸੰਸਕ੍ਰਿਤ ਸ੍ਰੋਤ

ਸੰਸਕ੍ਰਿਤ ਸਾਹਿਤ ਵਿਚ ਵੀ ਕੁਝ ਸ੍ਰੋਤ ਉਪਲਬਧ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਭਾਵੇਂ ਸੰਦਿਗਧ ਹੈ ਪਰ ਤਾਂ ਵੀ ਉਨ੍ਹਾਂ ਬਾਰੇ ਵਿਚਾਰ ਕਰ ਲੈਣਾ ਉਚਿਤ ਹੋਵੇਗਾ । ਇਹ ਸ੍ਰੋਤ ਹਨ: 'ਭਵਿਖ ਪੁਰਾਣ' ਸੰਸਕ੍ਰਿਤ ਸਾਹਿਤ ਵਿਚ ਇਕ ਗ੍ਰੰਥ ਲਿਖਿਆ ਮਿਲਦਾ ਹੈ ਜਿਸ ਦੇ ਰਚਨਾਕਾਰ ਅਤੇ ਰਚਨਕਾਲ ਬਾਰੇ ਵਿਦਵਾਨ ਇਕ ਮਤ ਨਹੀਂ । ਇਸ ਗ੍ਰੰਥ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਇਕ ਸਲੋਕ ਦਰਜ ਹੈ[1] । ਜਿਸ ਅਨੁਸਾਰ ਪ੍ਰਭੂ ਵਲੋਂ ਸੂਰਜ ਦੇ ਦੋ ਪੁੱਤਰਾਂ ਇੜਾਪਤਿ ਅਤੇ ਪਿੰਗਲਾਪਤਿ ਨੂੰ ਦੁਖੀ ਲੋਕਾਂ ਦੇ ਕਲਿਆਣ ਹਿਤ ਧਰਤੀ ਉੱਤੇ ਭੇਜਿਆ ਗਿਆ ਜਿਨ੍ਹਾਂ ਵਿਚੋਂ ਵੱਡਾ ਪੁੱਤਰ ਸਧਨਾ ਕਸਾਈ ਦੇ ਨਾਂ ਨਾਲ ਜਾਣਿਆ ਜਾਂਦਾ ਹੈ । ਦੂਜਾ ਪਿੰਗਲਾਪਤਿ ਮਾਨਦਾਸ ਚਮਾਰ ਦੇ ਘਰ ਰਵਿਦਾਸ ਨਾਂ ਨਾਲ ਪ੍ਰਸਿੱਧ ਹੋਇਆ ਜਿਸਨੇ ਬਨਾਰਸ ਵਿਖੇ ਕਬੀਰ ਨੂੰ ਸ਼ਾਸ਼ਤਾਰਥ ਵਿਚ ਹਰਾਇਆ ਉਪਰੰਤ ਸ਼ੰਕਰਾਚਾਰੀਆ ਨਾਲ ਵਿਵਾਦ ਵਿਚ ਹਾਰ ਕੇ ਸਵਾਮੀ ਰਾਮਾਨੰਦ ਨੂੰ ਗੁਰੂ ਧਾਰਨ ਕਰ ਲਿਆ । ਇਕ ਹੋਰ ਗ੍ਰੰਥ 'ਕਾਸ਼ੀ ਮਹਾਤਮਯ' ਵਿਚ ਵੀ ਇਸ ਕਥਾ ਨਾਲ ਮਿਲਦੀ ਇਕ ਕਥਾ ਅੰਕਿਤ ਹੈ ਜਿਸ ਵਿਚ ਸ਼ਾਸ਼ਤਾਰਥ ਦਾ ਸਥਾਨ 'ਮੰਡੂਆ ਡੀਹ' ਉਲੇਖ ਹੋਇਆ ਹੈ[2]।

ਸਾਰ ਇਹ ਕਿ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਸਤੁਤ ਸ੍ਰੋਤ ਸਾਮਗਰੀ ਦੇ ਅਧਿਐਨ ਤੋਂ ਸਪੱਸ਼ਟ ਹੁੰਦਾ ਹੈ ਕਿ ਕਿਸੇ ਇਕ ਰਚਨਾ ਦੇ ਆਧਾਰ ਉਤੇ ਆਪ ਦੀ ਜੀਵਨੀ ਨਿਸ਼ਚਿਤ ਕਰਨੀ ਕਠਿਨ ਹੀ ਨਹੀਂ ਅਸੰਭਵ ਵੀ ਹੈ । ਅੰਦਰਲੀ ਗਵਾਹੀ ਵਿਚੋਂ ਪ੍ਰਾਪਤ ਤੱਥ, ਨਾਂ, ਜਾਤ, ਜਨਮ ਸਥਾਨ ਅਤੇ ਸਮਕਾਲੀ ਸੰਤਾਂ ਬਾਰੇ ਵੇਰਵਾ ਆਪ ਦਾ ਮੁਕੰਮਲ ਜੀਵਨ ਚਰਿਤ੍ਰ, ਚਿੱਤਰਨ ਲਈ ਸੰਪੂਰਨ ਸਾਮਗਰੀ ਨਹੀਂ । ਇਸ ਲਈ ਹੀ ਬਾਹਰਲੀ ਗਵਾਹੀ ਉੱਤੇ ਆਸਰਿਤ ਹੋਣਾ ਪੈ ਰਿਹਾ ਹੈ ਪਰੰਤੂ ਇਸ ਸ੍ਰੋਤ ਦੇ ਅੰਤਰਗਤ ਪ੍ਰਾਪਤ ਸਾਮਗਰੀ ਵਿਚੋਂ ਅਜਿਹਾ ਕੋਈ ਅਹਿਮ ਹੱਥ-ਲਿਖਤ ਜਾਂ ਪ੍ਰਕਾਸ਼ਿਤ ਸ੍ਰੋਤ ਪ੍ਰਕਾਸ਼ ਵਿਚ ਨਹੀਂ ਆਇਆ ਜਿਸ ਵਿਚੋਂ ਆਪ ਦਾ ਸੰਪੂਰਨ ਜੀਵਨ ਪ੍ਰਕਾਸ਼ਮਾਨ ਹੋ ਸਕੇ । ਇਸ ਮੰਤਵ ਲਈ ਆਪ ਦੇ ਜੀਵਨ ਬਾਰੇ ਲੱਭਦੀ ਖੰਡ ਖੰਡ ਸਾਮਗਰੀ ਇਕੱਤਰ ਕਰਕੇ ਉਸ ਉੱਤੇ ਵਿਚਾਰ ਕੀਤੀ ਹੈ । ਆਪ ਦੇ ਜੀਵਨ ਦੇ ਸਭ ਤੋਂ ਮਹੱਤਵਪੂਰਨ ਅੰਗ ਜਨਮ ਅਤੇ ਨਿਰਵਾਣ ਸੰਮਤ ਬਾਰੇ ਕਿਸੇ ਸ੍ਰੋਤ ਵਿਚੋਂ ਕੋਈ ਹਵਾਲਾ ਨਹੀਂ ਮਿਲਿਆ, ਜੀਵਨ ਸੰਬਧੀ ਸਾਖੀਆਂ ਦਾ ਲੜੀਬਧ ਵੇਰਵਾ ਹੀ ਮਿਲਦਾ ਹੈ ਜਿਸ ਵਿਚੋਂ ਆਪ ਦੀ ਮਹਾਨ ਸ਼ਖ਼ਸੀਅਤ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ । ਇਸ ਬਾਰੇ ਵਿਸਤਰਿਤ ਵਿਚਾਰ ਪ੍ਰਮਾਣਿਕ ਜੀਵਨੀ ਵਾਲੇ ਅਧਿਆਇ ਵਿਚ ਕੀਤਾ ਗਿਆ ਹੈ।

---

1. ਚਰਮਕਾਰ ਗ੍ਰਿਹੇ ਜਾਤੋ ਦਿਵਤੀਯ: ਪਿੰਗਲਾਪਤਿ : । ।
ਮਾਨਦਾਸਸਯ ਤਨਯੋ ਰੈਦਾਸ ਇਤਿ ਵਿਸ੍ਰੁਤ : । । 53 । ।
ਪੁਰੀ ਕਾਸੀ ਸਮਾਗਮਯ, ਕਬੀਰ ਰਾਮ ਤਤਪਰਮ । ।
ਜਿਤਵਾ ਮਤ-ਵਿਵਾਦੇਨ, ਸੰਕਰਾਚਾਰਯ ਮਾਗਤ । । 54 । ।
ਤਥੋ ਵਿਵਾਦੋਹਯ ਭਵਦਸੋ, ਰਾਤ੍ਰੂ ਮਤਾਂਤਰੇ । ।
ਪਰਾਜਿਤ, ਸ ਰੈਦਾਸ: ਨਤਵਾ ਤੇ ਦਿਵਜਸਤਮ । । 55 । ।
ਰਾਮਾਨੰਦ ਸੁਪਾਰਾਭਯ ਤਸਯ ਸ਼ਿਸ਼ਯਤਵ ਮਾਗਤੇ । । 56 । ।
ਭਵਿਸਯ ਪੁਰਾਣ (ਚਤੁਥ ਖੰਡ) ਅਧਯਾਯ, 17-18 ਸਲੋਕ 53 ਤੋਂ 56 ਤੱਕ ।
ਉਧ੍ਰਿਤ ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰਪਾ.) 1978, ਪੰਨਾ 176.

2. -ਉਹੀ- ਪੰਨਾ 176

# ਗੁਰੂ ਰਵਿਦਾਸ : ਜੀਵਨੀ ਦੀ ਪ੍ਰਮਾਣਿਕਤਾ

ਮੱਧਕਾਲੀਨ ਸੰਤ ਪਰੰਪਰਾ ਵਿਚ ਮਹਾਨ ਸੰਤ ਕਵੀ ਗੁਰੂ ਰਵਿਦਾਸ ਦਾ ਸਥਾਨ ਗੌਰਵਮਈ ਹੈ। ਆਪ ਨੂੰ ਆਪਣੇ ਸਮੇਂ ਸਮੁੱਚੇ ਸਮਾਜ ਵਿਚ ਪਰਮ ਉੱਚ ਅਧਿਆਤਮਿਕ ਸਖ਼ਸੀਅਤ ਹੋਣ ਦਾ ਸਨਮਾਨ ਪ੍ਰਾਪਤ ਸੀ । ਆਪ ਦਾ ਵਿਅਕਤਿਤਵ ਭਗਤੀ ਪੁੰਜ, ਨਿਰਵਾਣ ਅਤੇ ਲੋਕਤਾ ਦੇ ਪ੍ਰੇਮ ਪਰਉਪਕਾਰ ਦੀ ਮੂਰਤ ਸੀ । ਆਪ ਦੀ ਬਾਣੀ ਸਵੈ-ਉਸਤਤਿ ਤੋਂ ਕੋਰੀ ਹੈ । ਆਪ ਦੀ ਬਾਣੀ ਵਿਚ ਲੋਕ-ਪੀੜਾ ਦਾ ਵਿਵਰਣ ਹੈ । ਉਸ ਸਮੇਂ, ਧਰਮ ਪੁਰੋਹਿਤਾਂ ਵਲੋਂ ਆਪਣੇ ਸਵਾਰਥ ਹਿਤ ਪ੍ਰਚਲਿਤ ਕੀਤੇ ਕਰਮ ਕਾਂਡਾਂ ਦਾ ਖੰਡਨ ਮੰਡਨ ਹੈ, ਲੋਕਤਾ ਦਾ ਮਾਰਗ ਦਰਸ਼ਨ ਹੈ । ਇਸ ਲਈ ਆਪ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅਤੇ ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਬਾਣੀ ਵਿਚ ਜਾਤ ਤੋਂ ਬਿਨਾ ਹੋਰ ਜੀਵਨ ਤੱਥਾਂ ਦਾ ਉਲੇਖ ਨਹੀਂ ਹੋਇਆ । ਸੰਤ ਸਾਹਿਤ ਬਾਰੇ ਉਪਲਬਧ ਪ੍ਰਾਚੀਨ ਸ੍ਰੋਤ ਵੀ ਆਪ ਦੇ ਜੀਵਨ ਬਾਰੇ ਲੋੜੀਂਦੀ ਸਾਮੱਗਰੀ ਤੋਂ ਵਿਰਵੇ ਹਨ । ਕਿਸੇ ਭਰੋਸੇਮੰਦ ਅੰਦਰਲੀ ਅਤੇ ਬਾਹਰਲੀ ਗਵਾਹੀ ਦੀ ਅਣਹੋਂਦ ਕਾਰਨ ਆਪ ਦੀ ਸਮੁੱਚੀ ਜੀਵਨੀ ਇਕ ਸੂਤਰ ਵਿਚ ਪਰੋਈ ਹੋਈ ਨਹੀਂ ਮਿਲਦੀ ।

ਅਧਿਆਇ ਦੂਜਾ ਵਿਚ ਜੀਵਨੀ ਬਾਰੇ ਪ੍ਰਾਪਤ ਸ੍ਰੋਤ ਸਾਮੱਗਰੀ ਦਾ ਅਧਿਐਨ ਕਰਦਿਆਂ ਅਸੀਂ ਸਪਸ਼ਟ ਕਰ ਆਏ ਹਾਂ ਕਿ ਵੱਖ ਵੱਖ ਪਰਚੀਕਾਰ/ਜਨਮ ਸਾਖੀਕਾਰ ਅਤੇ ਜੀਵਨੀ ਲੇਖਕਾਂ ਨੇ ਆਪੋ ਆਪਣੀ ਖੋਜ ਸਮਰਥਾ ਅਨੁਸਾਰ ਵਸੀਲੇ ਜੁਟਾ ਕੇ ਆਪ ਦਾ ਜੀਵਨ ਮੂਰਤੀਮਾਨ ਕੀਤਾ ਹੈ ਜਿਸ ਦਾ ਮੁੱਖ ਆਧਾਰ ਆਪ ਦੇ ਜੀਵਨ ਨਾਲ ਸਬੰਧਿਤ ਹੋ ਕੇ ਪ੍ਰਚਲਿਤ ਹੋਈਆਂ ਦੰਦ ਕਥਾਵਾਂ ਹਨ। ਇਸ ਤੋਂ ਇਲਾਵਾ ਵਿਭਿੰਨ ਖੋਜੀ ਵਿਦਵਾਨਾ ਨੇ ਗੁਰੂ ਰਵਿਦਾਸ ਦੇ ਜੀਵਨ ਬਾਰੇ ਲੱਭਦੇ ਸ੍ਰੋਤਾਂ ਦਾ ਵਿਵੇਚਨ ਕਰਦਿਆਂ ਜੀਵਨੀ ਸਥਾਪਿਤ ਕਰਨ ਦੇ ਯਤਨ ਕੀਤੇ ਹਨ ਫਿਰ ਵੀ ਆਪ ਦੀ ਸੰਪੂਰਨ ਜੀਵਨੀ ਵਿਵਾਦ ਰਹਿਤ ਨਹੀਂ ।

ਇਸ ਅਧਿਆਇ ਵਿਚ ਅਸੀਂ ਆਪ ਦੇ ਜੀਵਨ ਸਬੰਧੀ ਉਪਲਬਧ ਸ੍ਰੋਤਾਂ ਦੀ ਲੋਅ ਵਿਚ ਜੀਵਨੀ ਬਾਰੇ ਕੀਤੇ ਗਏ ਕੰਮ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਤੱਥ ਆਧਾਰਤ ਸਿੱਟੇ ਕੱਢਾਂਗੇ ਤਾਂ ਜੋ ਸੰਤ ਕਵੀ ਗੁਰੂ ਰਵਿਦਾਸ ਦੀ ਪ੍ਰਮਾਣਿਕ ਜੀਵਨੀ ਦ੍ਰਿਸ਼ਟਮਾਨ ਹੋ ਸਕੇ ।

### 3. 1. ਗੁਰੂ ਰਵਿਦਾਸ ਦੇ ਵਿਭਿੰਨ ਨਾਂ

ਸਾਧਾਰਨ ਤੌਰ ਤੇ ਸਤਿਗੁਰੂ ਰਵਿਦਾਸ 'ਰਵਿਦਾਸ' ਨਾਂ ਨਾਲ ਹੀ ਪ੍ਰਸਿੱਧ ਹਨ । ਭਾਰਤ ਵਿਚ ਪ੍ਰਚਲਿਤ ਵਿਭਿੰਨ ਲਿਪੀਆਂ ਅਤੇ ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਆਪ ਦੇ 'ਰਵਿਦਾਸ' ਨਾਂ ਤੋਂ ਇਲਾਵਾ ਵੀ ਕੁਝ ਨਾਂ ਪ੍ਰਚਲਿਤ ਹਨ ਜਿਵੇਂ : (1) ਰਵਿਦਾਸ, (2) ਰੈਦਾਸ, (3) ਰਮਾਦਾਸ, (4) ਰੋਹੀਦਾਸ, (5) ਰਯਦਾਸ, (6) ਰਿਵਦਾਸ, (7) ਰਵਦਾਸ, (8) ਰਮਦਾਸ, (9) ਹਰਿਦਾਸ, (10) ਰਯਿਦਾਸ, (11) ਰੋਹੀਤਾਸ, (12) ਰੁਈਦਾਸ, (13) ਰੁਇਦਾਸ, (14) ਰਵੀਦਾਸ, (15) ਰੋਹਿਦਾਸ, (16) ਰਾਮਦਾਸ ।

ਉਪਰੋਕਤ ਸੂਚੀ ਵਿਚ ਦਰਜ ਨਾਵਾਂ ਵਿਚੋਂ ਆਪ ਦਾ ਮੂਲ (ਜਨਮ) ਨਾਂ ਇਕ ਹੀ ਸੰਭਵ ਹੈ। ਇਸ ਲਈ ਆਪ ਦੇ ਜੀਵਨ ਤੱਥ ਵਿਚਾਰਨ ਤੋਂ ਪਹਿਲਾ ਆਪ ਦੇ ਮੂਲ ਨਾਂ ਬਾਰੇ ਨਿਰਣਾ ਕਰ ਲੈਣਾ ਜ਼ਰੂਰੀ ਹੈ ਕਿ ਉਪਰ ਦਿੱਤੀ ਸੂਚੀ ਵਿਚ ਆਏ ਨਾਂ ਇਕ ਹੀ ਮਹਾਂਪੁਰਸ਼ ਦੇ ਵਿਭਿੰਨ ਨਾਂ ਹਨ ਜਾਂ ਸਿਰਨਾਵਾਂ (ਇਕ ਹੀ ਨਾਂ) ਵਾਲੇ ਵੱਖ ਵੱਖ ਵਿਅਕਤੀ ਇਕ ਹੀ ਸ਼ਖ਼ਸੀਅਤ ਵਿਚ ਸੰਮਿਲਤ ਹੋ ਗਏ ਹਨ।

ਇਸ ਸੂਚੀ ਵਿਚ 'ਰਵਿਦਾਸ' ਅਤੇ 'ਰੈਦਾਸ' ਦੋ ਅਜਿਹੇ ਨਾਂ ਹਨ ਜੋ ਕਰਮਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਰਵਿਦਾਸ ਬਾਣੀ ਵਿਚ ਲਿਖਾਰੀ ਦੇ ਨਾਂ ਦੀ ਮੁਹਰ-ਛਾਪ ਵਜੋਂ ਦਰਜ ਹਨ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ-ਬਾਣੀ ਦੇ ਬਹੁਤ ਸਾਰੇ ਸ਼ਬਦ ਆਪ ਦੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਵਿਚ ਪਾਠ-ਭੇਦ ਰੂਪ ਵਿਚ ਮਿਲਦੇ ਹਨ। ਇਸ ਨਿਰਣਾਇਕ ਤੱਥ ਦੇ ਆਧਾਰ ਅਨੁਸਾਰ ਸਪਸ਼ਟ ਹੋ ਜਾਂਦਾ ਹੈ ਕਿ ਇਹ ਦੋਵੇਂ ਨਾਂ ਇਕ ਵਿਅਕਤੀ ਦੇ ਹੀ ਹਨ। ਆਪ ਦੇ ਬਾਕੀ ਨਾਂ ਜੋ ਲੇਖਕਾਂ ਨੇ ਆਪੋ ਆਪਣੀਆਂ ਸੰਦਰਭ ਰਚਨਾਵਾਂ ਵਿਚ ਲਿਖੇ ਹਨ ਇਲਾਕਾਈ ਬੋਲੀ ਅਤੇ ਭਾਸ਼ਾਗਤ ਪ੍ਰਭਾਵ ਕਾਰਨ ਪ੍ਰਚਲਿਤ ਹੋ ਗਏ ਪ੍ਰਤੀਤ ਹੁੰਦੇ ਹਨ। ਫੇਰ ਵੀ ਆਪ ਦੇ ਜਨਮ ਨਾਂ ਬਾਰੇ ਇਕ ਸਿੱਟੇ ਉੱਤੇ ਪਹੁੰਚਣ ਲਈ ਉਪਰੋਕਤ ਸੂਚੀ ਵਿਚ ਦਰਜ ਨਾਂਵਾਂ ਬਾਰੇ ਵਿਸਥਾਰ ਨਾਲ ਚਰਚਾ ਕਰਨੀ ਜ਼ਰੂਰੀ ਹੈ।

### 3.1.1. ਰਵਿਦਾਸ

ਕਿਸੇ ਮਹਾਨ ਸ਼ਖ਼ਸੀਅਤ ਦੇ ਜੀਵਨ ਅਤੇ ਕੰਮਾਂ ਸਬੰਧੀ ਪ੍ਰਮਾਣਿਕ ਤੱਥ ਉਸਦੀ ਰਚਨਾ ਵਿਚ ਦ੍ਰਿਸ਼ਟਮਾਨ ਹੁੰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਦੀ ਬਾਣੀ ਦੇ ਚਾਲੀ (40) ਸ਼ਬਦ ਅਤੇ ਇਕ ਸ਼ਲੋਕ ਵਿਚ ਲਿਖਾਰੀ ਦੇ ਨਾਂ ਦੀ ਥਾਂ 'ਰਵਿਦਾਸ' ਨਾਂ ਦੀ ਮੁਹਰ-ਛਾਪ ਲੱਗੀ ਹੋਈ ਹੈ ਜੋ ਆਪ ਦੇ ਮੂਲ ਨਾਂ ਦਾ ਪ੍ਰਮਾਣ ਹੈ। ਇਹ ਮਹਾਨ ਗ੍ਰੰਥ ਬਾਣੀ ਦਾ ਪ੍ਰਾਚੀਨਤਮ ਸ੍ਰੋਤ ਹੈ ਜਿਸ ਦੀ ਸੰਪਾਦਨਾ ਧਾਰਮਿਕ ਅਤੇ ਇਤਿਹਾਸਕ ਸ਼ਖ਼ਸੀਅਤ ਸ੍ਰੀ ਗੁਰੂ ਅਰਜਨ ਦੇਵ ਨੇ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੇ ਪਾਠ ਨੂੰ ਅੱਜ ਤਕ ਸੰਪੂਰਨ ਸ਼ੁਧ ਮੰਨਿਆ ਜਾਂਦਾ ਹੈ। ਆਪ ਦੇ ਨਾਂ ਸਬੰਧੀ ਇਸ ਪ੍ਰਾਚੀਨ ਗ੍ਰੰਥ ਦੀ ਗਵਾਹੀ ਮੁਖ ਨਿਰਣਾਇਕ ਸ੍ਰੋਤ ਹੈ।

### 3.1.2. ਸਮਕਾਲੀ ਭਗਤ ਜਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਮਿਲਦੀ ਰਵਿਦਾਸ ਨਾਂ ਦੀ ਪ੍ਰੋੜ੍ਹਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਸਮਕਾਲੀ ਭਗਤ ਧੰਨਾ[1] (ਜਨਮ 1416 ਈ.)

---

1. ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ।
ਪ੍ਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ।
- ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਆਸਾ, ਪੰ. 487.

ਪਰਵਰਤੀ ਗੁਰੂ ਰਾਮ ਦਾਸ[1] (1534-1581 ਈ.) ਗੁਰੂ ਅਰਜਨ ਦੇਵ[2] ਅਤੇ ਗੁਰੂ ਘਰ ਦਾ ਜਸ-ਕੀਰਤ ਕਰਨ ਵਾਲੇ ਭੱਟਾਂ[3] ਨੇ ਆਪੋ ਆਪਣੀ ਬਾਣੀ ਵਿਚ ਆਪ ਦਾ ਗੁਣ ਗਾਇਨ ਕਰਦਿਆਂ ਆਪ ਨੂੰ 'ਰਵਿਦਾਸ' ਨਾਂ ਨਾਲ ਹੀ ਯਾਦ ਕੀਤਾ ਹੈ । ਇਨ੍ਹਾਂ ਮਹਾਨ ਅਧਿਆਤਮਿਕ ਸ਼ਖ਼ਸੀਅਤਾਂ ਨੇ ਆਪਣੀ ਬਾਣੀ ਵਿਚ ਆਪ ਦਾ ਨਾਂ 'ਰਵਿਦਾਸ' ਅੰਕਿਤ ਕਰਕੇ ਇਸ ਨਾਂ ਦੀ ਪ੍ਰਮਾਣਿਕਤਾ ਉੱਤੇ ਪੱਕੀ ਮੋਹਰ ਲਾ ਦਿੱਤੀ ਹੈ ।

### 3. 1. 3. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਭਾਈ ਗੁਰਦਾਸ ਦੀ ਗਵਾਹੀ

ਭਾਈ ਗੁਰਦਾਸ (1559-1639 ਈ.) ਨੂੰ ਸ੍ਰੀ ਆਦਿ ਬੀੜ ਸਾਹਿਬ ਦੇ ਪ੍ਰਮੁਖ ਲਿਖਾਰੀ ਹੋਣ ਦਾ ਮਾਣ ਪ੍ਰਾਪਤ ਹੈ । ਇਸ ਤੋਂ ਬਿਨਾਂ ਭਾਈ ਸਾਹਿਬ ਨੇ ਗੁਰੂ ਸਾਹਿਬਾਨ, ਭਗਤ ਜਨ ਅਤੇ ਗੁਰਮੁਖ ਸਿੱਖਾਂ ਦੇ ਜੀਵਨ ਚਰਿਤ ਕਬਿੱਤ, ਸਵੱਯੇ ਅਤੇ ਵਾਰਾਂ ਵਿਚ ਰਚੇ ਹਨ। ਇੰਵ ਹੀ ਆਪ ਦੇ ਜੀਵਨ ਤੱਥ ਦਸਵੀਂ, ਬਾਹਰਵੀਂ, ਪੰਦਰਵੀਂ ਅਤੇ ਪੱਚੀਵੀਂ ਵਾਰ ਵਿੱਚ ਦਰਜ ਹਨ ।[4] ਇਸ ਬਾਣੀ ਸ੍ਰੋਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ ਜਿਸ ਵਿਚ ਭਾਈ ਸਾਹਿਬ ਨੇ ਆਪ ਦਾ ਨਾਂ 'ਰਵਿਦਾਸ' ਹੀ ਲਿਖਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ ਹੋਣ ਨਾਤੇ ਆਪ ਦੀ 'ਰਵਿਦਾਸ' ਨਾਂ ਬਾਰੇ ਦਿੱਤੀ ਗਵਾਹੀ ਦਾ ਵੱਡਾ ਮਹੱਤਵ ਹੈ ।

---

1. ਰਵਿਦਾਸ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ । ।
   ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ । ।
   - ਉਹੀ - ਰਾਗੁ ਸੂਹੀ, ਮਹੱਲਾ 4, ਪੰ. 733.
2. ਰਵਿਦਾਸ ਧਿਆਏ ਪ੍ਰਭ ਅਨੂਪ । ।
   - ਉਹੀ - ਬਸੰਤ ਮਹਲਾ 5, ਪੰਨਾ 1192.
3. ਗੁਣ ਗਾਵੈ ਰਵਿਦਾਸੁ ਭਗਤੁ ਜੈ ਦੇਵ ਤ੍ਰਿਲੋਚਨ । ।
   - ਉਹੀ - ਸਵਈਏ ਮਹਲੇ ਪਹਿਲੇ ਕੇ ਪੰ. 1390.
4. ਕੱਢ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ । ।

ਵੀਰ ਸਿੰਘ (ਭਾਈ) ਵਾਰਾਂ ਭਾਈ ਗੁਰਦਾਸ ਸਟੀਕ (ਸੰ.) ਦਸਵੀਂ ਛਾਪ, 1984, ਪੰ. 168.

(ੳ) ਜਨ ਰਵਿਦਾਸ ਚਮਾਰੁ ਹੋਇ ਚਹੁ ਵਰਨਾਂ ਵਿਚਿ ਕਰਿ ਵਡਿਆਈ । ।
-ਉਹੀ- ਪੰਨਾ 207.

(ਅ) ਭਗਤ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੂ ਭਾਏ । ।
-ਉਹੀ- ਪੰਨਾ 365.

### 3.1.4. 'ਸੋਢੀ ਮਿਹਰਬਾਨ' ਅਤੇ 'ਸੋਢੀ ਹਰਿ ਜੀ' ਰਚਿਤ ਗੋਸ਼ਟਿ ਸਾਹਿਤ

ਸੋਢੀ ਮਨੋਹਰ ਦਾਸ ਮਿਹਰਬਾਨ (1581-1640 ਈ.) ਲਿਖਤ 'ਪੋਥੀ ਸੱਚਖੰਡ (ਜਨਮਸਾਖੀ ਗੁਰੂ ਨਾਨਕ ਦੇਵ ਜੀ) ਵਿਚ ਦਰਜ ਕੁਝ ਕਥਾਵਾਂ ਵਿਚ ਆਪ ਦਾ ਜ਼ਿਕਰ ਹੈ ਜਿਸ ਵਿਚ ਆਪ ਨੂੰ 'ਰਵਿਦਾਸ' ਨਾਂ ਨਾਲ ਸੰਬੋਧਨ ਕੀਤਾ ਗਿਆ ਹੈ[1] । ਸੋਢੀ ਮਨੋਹਰ ਦਾਸ ਮਿਹਰਬਾਨ ਰਚਿਤ ਇਕ ਹੋਰ ਰਚਨਾ 'ਸੁਖਮਨੀ ਸਹੰਸਨਾਮਾ' ਵੀ ਹੈ ਜਿਸ ਨੂੰ ਸੋਢੀ ਦੇ ਸਪੁੱਤਰ 'ਹਰਿ ਜੀ' ਨੇ 1703 ਬਿ.ਸੰ. ਵਿਚ ਪ੍ਰਮਾਰਥ ਸਾਹਿਤ ਲਿਖਿਆ । ਇਸ ਗ੍ਰੰਥ ਦੀ 29ਵੀਂ ਅਸ਼ਟਪਦੀ ਵਿਚ 'ਗੁਰੂ ਰਵਿਦਾਸ ਦੀ ਅਲਾਵਦੀ ਪਾਤਸ਼ਾਹਿ ਨਾਲ ਗੋਸ਼ਟਿ' ਹੋਈ ਮਿਲਦੀ ਹੈ । ਇਸ ਸ੍ਰੋਤ ਦਾ ਲਿਪੀਕਾਲ 1740 ਬਿ.ਸੰ. ਹੈ ਜਿਸ ਵਿਚ ਆਪ ਦਾ ਨਾਂ 'ਰਵਿਦਾਸ' ਅੰਕਿਤ ਹੈ [2]।

ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੇ ਹੱਥ ਲਿਖਤ ਗ੍ਰੰਥ ਨੰ: 359 ਅਨੁਸਾਰ ਉਪਲਬਧ 'ਪੁਰਾਤਨ ਗੋਸ਼ਟਿ-ਸੰਗਹਿ' ਵਿਚ ਇਕ ਗੋਸ਼ਟਿ 'ਕਥਾ ਗੁਸਾਈ' ਰਵਿਦਾਸ ਜੀ ਕੀ ਸਮਾਵਣੇ ਕੀ ਮਿਲਦੀ ਹੈ । ਇਹ ਗ੍ਰੰਥ 'ਸੋਢੀ ਮਿਹਰਬਾਨ' ਦੀ ਸਤਾਰਵ੍ਹੀਂ ਸਦੀ ਦੀ ਰਚਨਾ ਮੰਨੀ ਜਾਂਦੀ ਹੈ [3]। ਇਸ ਕਥਾ ਵਿਚ ਆਪ ਦਾ ਨਾਂ 'ਰਵਿਦਾਸ' ਹੀ ਦਰਜ ਹੋਇਆ ਹੈ ।[4]

### 3.1.5. ਬਾਲੇ ਵਾਲੀ ਜਨਮ ਸਾਖੀ

ਭਾਈ ਬਾਲੇ ਵਾਲੀ ਜਨਮ ਸਾਖੀ ਦੇ ਲਿਪੀਕਾਲ ਅਤੇ ਲਿਪਿਕ ਬਾਰੇ ਵਿਦਵਾਨਾ ਨੂੰ ਸੰਦੇਹ ਹੈ ਪਰੰਤੂ ਇਸ ਰਚਨਾ ਦੀ 1715 ਬਿ.ਸੰ. ਦੀ ਪ੍ਰਤਿਲਿਪੀ ਪ੍ਰਾਪਤ ਹੈ । ਇਸ ਰਚਨਾ ਵਿਚ ਵੀ 'ਗੁਰੂ ਰਵਿਦਾਸ' ਦਾ ਨਾਂ 'ਰਵਿਦਾਸ' ਹੀ ਅੰਕਿਤ ਹੋਇਆ ਮਿਲਦਾ ਹੈ[5] ।

---

1. ਤਬ ਗੁਰੂ ਨਾਨਕ ਜੀ ਸਾਥਿ ਅਤੇ ਹੀ ਬਲਿਮਣ ਮਿ ਭੀ ਸਾਥੇ ਖੇਲਤਾ ਮਰਦਾਨਾ ਡੂਮ ਕਲਾਲਾਂ ਕਾ ਤੁਲਸੰਗੀ ਰਾਇ ਭੋਏ ਕੀ ਕਰਦਾ, ਰਬਾਬ ਵਜਾਇਦਾ, ਨਾਮਾ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਕੇ ਪਦੇ ਗਾਵਤਾ । ਗੁਰੂ ਬਾਬੇ ਨਾਨਕ ਕੇ ਭੀ ਪਦੇ ਗਾਵਤਾ ।

   -ਕ੍ਰਿਪਾਲ ਸਿੰਘ (ਡਾ.) ਜਨਮਸਾਖੀ ਪਰੰਪਰਾ, 1969 ਪੰਨਾ, 79.

2. ਅਰ ਰਵਿਦਾਸ ਭਗਤ ਕੀ ਮਹਮਾ । ਜਬ ਸੰਸਾਰ ਮਹਿ ਬਹੁਤ ਪਸਰੀ ਤਬ ——— ।

   - ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ (ਹੱਥ-ਲਿਖਤ ਗ੍ਰੰਥ )ਨੰ: 678 ਪੰਨਾ 487/ਅ

3. ਅਸ਼ੋਕ ਸ਼ਮਸ਼ੇਰ ਸਿੰਘ (ਸ.) ਹੱਥ ਲਿਖਤ ਪੁਸਤਕਾਂ ਦੀ ਸੂਚੀ ਭਾਗ ਦੂਜਾ ਪੰਨਾ 232

4 ਤਬ ਪਾਰਬ੍ਰਹਮ ਕੀ ਆਗਿਆ ਹੂਈ ਜਿ ਰਵਿਦਾਸ ਬਹੁਤ ਸੰਪੂਰਨ ਭਗਤਿ ਕਰੀ ਹੈ ।।

   -ਭਾਸ਼ਾ ਵਿਭਾਗ, ਪੰਜਾਬ-ਹੱਥ-ਲਿਖਤ ਗ੍ਰੰਥ ਨੰ: 359 ਪੰਨਾ 355/ੳ

5. ਕ੍ਰਿਪਾਲ ਸਿੰਘ (ਡਾ.) ਜਨਮਸਾਖੀ ਪਰੰਪਰਾ, 1969 ਪੰਨਾ 287.

## 3.1.6. ਪ੍ਰੇਮ ਅੰਬੋਧ ਪੋਥੀ

ਇਸ ਗ੍ਰੰਥ ਨੂੰ 'ਪਰਚੀਆਂ ਪ੍ਰੇਮ ਭਗਤਾਂ ਕੀਆਂ' ਵੀ ਕਿਹਾ ਜਾਂਦਾ ਹੈ । ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਵਿਚ ਗ੍ਰੰਥ ਨੰ: 2584 ਅਨੁਸਾਰ ਸੁਰੱਖਿਅਤ ਇਸ ਗ੍ਰੰਥ ਦਾ ਲਿਪੀਕਾਲ 1750 ਬਿ.ਸੰ. ਹੈ । ਗੁਰਮੁਖੀ ਲਿਪੀ ਵਿਚ ਪ੍ਰਾਪਤ ਇਸ ਪ੍ਰਾਚੀਨ ਗ੍ਰੰਥ ਵਿਚ ਆਪ ਦਾ ਨਾਂ 'ਰਵਿਦਾਸ' ਅੰਕਿਤ ਹੋਇਆ ਹੈ[1] ਪਰੰਤੂ ਲੇਖਕ ਨੇ ਕਈ ਥਾਂ 'ਰਿਵਦਾਸ਼' ਨਾਂ ਵੀ ਲਿਖ ਦਿੱਤਾ ਹੈ[2]।

## 3.1.7. ਰਵਿਦਾਸ, ਰਿਵਦਾਸ ਅਤੇ ਰਮਾਦਾਸ

ਦਰਬਾਰੀ ਦਾਸ ਰਚਿਤ ਗ੍ਰੰਥ ਪੋਥੀ 'ਹਰਿਜਸ' ਦੀ ਅੰਦਰਲੀ ਗਵਾਹੀ ਅਨੁਸਾਰ ਲਿਪੀਕਾਲ 1868/1811 ਬਿ.ਸੰ. ਹੈ । ਇਸ ਕ੍ਰਿਤ ਵਿਚ 'ਪਰਚੀ ਗੁਸਾਈ' ਰਵਿਦਾਸ ਭਗਤ ਕੀ ਸ਼ਾਮਿਲ ਹੈ ਜਿਸ ਵਿਚ ਆਪ ਨੂੰ 'ਰਵਿਦਾਸ'[3] ਰਿਵਦਾਸ[4] (ਰ੍ਰਿਦਾਸ) ਨਾਂ ਨਾਲ ਸੰਬੋਧਨ ਕੀਤਾ ਗਿਆ ਹੈ । ਇਸ ਗ੍ਰੰਥ ਵਿਚ ਲੇਖਕ ਦੀ ਆਪਣੀ ਬਾਣੀ ਵੀ ਲਿਖੀ ਮਿਲਦੀ ਹੈ ਜਿਸ ਵਿਚ ਰਵਿਦਾਸ ਦੀ ਸ਼ਲਾਘਾ ਵਿਚ ਕੁਝ ਪਦ ਅੰਕਿਤ ਹਨ । ਲੇਖਕ ਨੇ ਇਨ੍ਹਾਂ ਪਦਾਂ ਵਿਚ ਆਪ ਨੂੰ 'ਰਮਦਾਸ'[5] ਨਾਂ ਨਾਲ ਯਾਦ ਕੀਤਾ ਹੈ ਜੋ ਉਚਾਰਣ ਦੀ ਭੁੱਲ ਪ੍ਰਤੀਤ ਹੁੰਦੀ ਹੈ । ਉਂਵ ਇਸ ਸ੍ਰੋਤ ਵਿਚ ਦਰਜ ਆਪਦੇ ਵਿਭਿੰਨ ਨਾ 'ਰਵਿਦਾਸ' ਨਾਂ ਦੀ ਭਾਵਨਾ ਨਾਲ ਹੀ ਓਤਪੋਤ ਹਨ ।

## 3.1.8. ਕੁਸ਼ਲ ਦਾਸ (1800-1873 ਬਿ. ਸੰ.)

ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਦੇ ਦੁਰਲੱਭ ਸੰਗ੍ਰਹਿ ਵਿਚ ਹੱਥ-ਲਿਖਤ ਗ੍ਰੰਥ ਨੰ: 598 ਅਨੁਸਾਰ ਕੁਸ਼ਲ ਦਾਸ ਰਚਿਤ ਗ੍ਰੰਥ 'ਪੋਥੀ ਸਾਹਿਬ' ਮਿਲਦਾ ਹੈ । ਡਾ. ਜਸਬੀਰ ਸਿੰਘ ਸਾਬਰ ਅਨੁਸਾਰ ਇਹ ਪੋਥੀ 1873 ਬਿ.ਸੰ. ਵਿਚ ਸਮਾਪਤ ਕੀਤੀ ਗਈ[6] । ਲੇਖਕ ਨੇ, ਇਸ ਗ੍ਰੰਥ ਵਿਚ ਗੁਰੂ ਰਵਿਦਾਸ ਦੀ ਮਹਿਮਾ 'ਰਵਿਦਾਸ' ਨਾਂ ਲੈ ਕੇ ਕੀਤੀ ਹੈ[7]।

---

1. ਅਬ ਰਵਿਦਾਸ ਕੀ ਕਥਾ ਸੁਹਾਈ । ਜਿਉ ਸੁਨਿਓ ਤਿਓ ਬਰਨੋ ਭਾਈ । ।
   - ਪਰਚੀਆਂ ਪ੍ਰੇਮ ਭਗਤਾਂ ਕੀਆਂ, ਹੱਥ-ਲਿਖਤ ਗ੍ਰੰਥ ਨੰ: 2584, ਲਿਪੀ ਕਾਲ 1750 ਪੰ. 88.
2. ਤਬ ਰਿਵਦਾਸ ਨੈ ਕੀਓ ਬਖਿਆਨਾ ਸੁਨਿ ਹੋ ਰਾਜਾ ਸੁਘਰਿ ਸੁਜਾਨਾ ।
   -ਉਹੀ- ਪੰਨਾ 95.
3. ਬਾਮਨੁ ਬੋਲੇ ਸੁਨਿ ਰਵਿਦਾਸ । । ਇਸੁ ਤੇ ਪੱਥਰੁ ਲੇਹੁ ਸੁ ਲਾਸ । ।
   -ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ.) 1984 ਪੰਨਾ 87.
4. ਆਦਿ ਕਥਾ ਰਿਵਦਾਸ ਕੀ ਸੁਨ ਲਹੁ ਧਰਿ ਉਰ ਧਯਾਨ । । -ਉਹੀ- ਪੰਨਾ 86.
5. ਰਮਦਾਸ ਭਗਤ ਕੀ ਰਾਮ ਲਿਉ ਪ੍ਰੀਤਿ ਲਗੀ ਸਰੁ ਸਾਰੁ । ।
   -ਦਰਬਾਰੀ ਦਾਸ (ਭਾਈ) ਪੋਥੀ ਹਰਿਜਸ, ਪਤਰਾ ਨੰ. 9161 ਓ
6. ਉਧ੍ਰਿਤ, ਸਾਬਰ, ਜਸਬੀਰ ਸਿੰਘ (ਡਾ.) ਭਗਤ: ਰਵਿਦਾਸ: ਸ੍ਰੋਤ ਪੁਸਤਕ 1984 ਪੰਨਾ 123
7. ਕੁਸ਼ਲ ਦਾਸ, ਪੋਥੀ ਸਾਹਿਬ, ਹੱਥ ਲਿਖਤ ਗ੍ਰੰਥ ਨੰ: 598

### 3.1.9. ਗੋਸ਼ਟਿ ਕਬੀਰ ਅਤੇ ਰਵਿਦਾਸ

ਇਹ ਰਚਨਾ ਮੱਧ ਕਾਲ ਦੇ ਦੋ ਪ੍ਰਸਿੱਧ ਸੰਤ ਭਗਤ ਕਬੀਰ ਅਤੇ ਗੁਰੂ ਰਵਿਦਾਸ ਵਿਚਕਾਰ ਬ੍ਰਹਮ ਦੇ ਸਰੂਪ ਸਬੰਧੀ ਹੋਈ ਗੋਸ਼ਟਿ ਹੈ ਜੋ ਗੁਰਮੁਖੀ ਲਿਪੀ ਵਿਚ ਵੀ ਵਿਭਿੰਨ ਰੂਪਾਂ ਵਿਚ ਮਿਲਦੀ ਹੈ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ 'ਸਿੱਖ ਰੈਂਫਰੈਂਸ ਲਾਇਬ੍ਰੇਰੀ' ਅੰਮ੍ਰਿਤਸਰ ਗ੍ਰੰਥ ਨੰ: 2308 ਅਨੁਸਾਰ ਉਪਲਬਧ ਹੱਥ-ਲਿਖਤ ਗ੍ਰੰਥ ਵਿਚ ਇਹ ਗੋਸ਼ਟਿ ਰਾਗ ਸੋਰਠਿ ਵਿਚ ਮਿਲਦੀ ਹੈ ਜੋ ਅਠਾਰਵੀਂ ਸਦੀ ਦੀ ਰਚਨਾ ਹੈ[1]। ਇਸ ਵਿਚ ਆਪ ਦਾ ਨਾਂ 'ਰਵਿਦਾਸ' ਅਤੇ 'ਰਵਦਾਸ' ਅੰਕਿਤ ਹੈ[2]। ਇਸ ਸੰਗ੍ਰਹਾਲਿਆ ਵਿਚ ਹੀ ਹੱਥ-ਲਿਖਤ ਗ੍ਰੰਥ ਨੰ: 1973 ਵਿਚ ਇਹ ਗੋਸ਼ਟਿ ਰਾਗ ਰਾਮਕਲੀ 71 ਚੋਪਦਿਆਂ ਵਿਚ ਮਿਲਦੀ ਹੈ। ਇਸ ਕ੍ਰਿਤ ਵਿਚ ਵੀ ਆਪ ਦਾ ਨਾਂ 'ਰਵਿਦਾਸ' ਅਤੇ 'ਰਵਦਾਸ' ਲਿਖਿਆ ਗਿਆ ਹੈ।[3]

### 3.1.10. ਭਗਤ ਪ੍ਰੇਮਾਕਰਿ ਕ੍ਰਿਤ ਕਵੀ ਜੱਸਾ ਸਿੰਘ

ਸਿੱਖ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਗ੍ਰੰਥ ਨੰ: 6509 ਅਨੁਸਾਰ ਪ੍ਰਾਪਤ ਉਕਤ ਰਚਨਾ 1883 ਬਿ.ਸੰ. ਦੀ ਲਿਖੀ ਹੋਈ ਹੈ। ਇਸ ਗ੍ਰੰਥ ਵਿਚ 'ਅਥ ਰਵਿਦਾਸ ਭਗਤ ਕੋ ਇਤਹਾਸ ਬਰਨੰਨ' ਸਿਰਲੇਖ ਹੇਠ ਮਿਲਦੀ ਰਚਨਾ ਵਿਚ ਆਪ ਦਾ ਨਾਂ 'ਰਵਿਦਾਸ ਅਤੇ ਰਵਦਾਸ' ਦਰਜ ਹੈ[4]।

### 3.1.11. ਭਗਤ ਸੁਧਾਸਰ

ਸਿੱਖ ਰੈਂਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਹੱਥ ਲਿਖਤ ਗ੍ਰੰਥ ਨੰ: 4211, ਸਾਧੂ ਬਿਧੀ ਦਾਸ ਦੀ 1886 ਬਿ.ਸੰ. ਵਿਚ ਸੰਪੂਰਨ ਕੀਤੀ ਰਚਨਾ ਹੈ। ਇਸ ਰਚਨਾ ਦੀ 1919 ਬਿ.ਸੰ. ਵਿਚ ਕੀਤੀ ਨਕਲ ਪ੍ਰਤਿਲਿਪੀ ਪ੍ਰਾਪਤ ਹੈ। ਇਸ ਗ੍ਰੰਥ ਦੇ ਚਤਰਥ ਅਧਿਆਇ ਵਿਚ ਪੰਨਾ 131 ਤੋਂ ਪੰਨਾ 137 ਤੱਕ 'ਭਗਤ ਮਾਲ' ਉਤੇ ਆਧਾਰਤ 'ਰਵਿਦਾਸ ਜੀਵਨ ਚਰਿਤ੍ਰ' ਅੰਕਿਤ ਹੈ। ਇਸ ਕ੍ਰਿਤ ਵਿਚ

---

1. ਅਸ਼ੋਕ ਸ਼ਮਸ਼ੇਰ ਸਿੰਘ (ਸ.) ਸਾਡਾ ਹੱਥ ਲਿਖਤ ਪੰਜਾਬੀ ਸਾਹਿਤ ਪੰਨਾ 182.
2. ਅਰੇ ਰਵਿਦਾਸਾ ਜੇਤਾ ਫੂਲ ਤੇਤੀ ਬਾਸੁ ਜਿਵਰ ਪੰਗ ਮਹਿ ਪਾਨੀ ।।

ਸਾਭਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ.) 1984 ਪੰਨਾ 159.

3. ਸੁਨਹੁ ਕਬੀਰ ਰਵਿਦਾਸ ਕਹਿਤ ਹੈ ਤੁਮ ਕਹੀਉ ਬ੍ਰਹਮ ਗਿਆਨੀ ।

-ਉਹੀ- ਪੰਨਾ 160.

(ੳ) ਸੁਨ ਰਵਦਾਸਾ ਕਵਨ ਅਵਤਾਰ ਕਿਨਹਿ ਅਵਤਾਰੀ ਕਵਨ ਅਵਤਾਰ ਧਿਆਇਆ ।

-ਉਹੀ- ਪੰਨਾ 126.

4. ਛਪੈ । ਅਦਭੁਤ ਜਨ ਰਵਿਦਾਸ ਕਥਾ ਸੁਨਹੋ ਸਜਨ ਹਿਤ ।।

ਸਾਭਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ.) 1984 ਪੰਨਾ 159.

ਆਪ ਦਾ ਨਾਂ 'ਰਵਿਦਾਸ' ਲਿਖਿਆ ਮਿਲਦਾ ਹੈ[1] ।

### 3. 1. 12. ਭਗਤ ਰਸ-ਮੰਜਰੀ ਕ੍ਰਿਤ ਕਵੀ ਧਿਆਨ ਸਿੰਘ

ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਹੱਥ-ਲਿਖਤ ਗ੍ਰੰਥ ਨੰ: 611, ਲਿਪੀਕਾਲ 1926 ਬਿ.ਸੰ. 'ਭਕਤ ਮਾਲ' ਦਾ 'ਭਗਤ ਰਸ ਮੰਜਰੀ' ਨਾਂ ਕਲਮ ਕੀਤਾ ਗਿਆ ਟੀਕਾ ਹੈ। ਲੇਖਕ ਨੇ ਇਸ ਹੱਥ-ਲਿਖਤ ਗ੍ਰੰਥ ਵਿਚ ਆਪ ਦਾ ਨਾਂ 'ਰਵਿਦਾਸ' ਅਤੇ 'ਰਵਦਾਸ' ਅੰਕਿਤ ਕੀਤਾ ਹੈ [2]।

### 3. 1. 13. ਵਾਰਤਕ ਟੀਕਾ ਭਗਤ ਮਾਲ ਕ੍ਰਿਤ ਲਾਲ ਸਿੰਘ ਨਰੋਤਮ

ਇਹ 'ਭਕਤ ਮਾਲ' ਦੀ ਵਾਰਤਕ ਰੂਪ ਵਿਚ ਕੀਤੀ ਟੀਕਾ ਰਚਨਾ ਹੈ ਜੋ ਪ੍ਰਕਾਸ਼ਿਤ ਰੂਪ ਵਿਚ ਮਿਲਦੀ ਹੈ ਇਸ ਕ੍ਰਿਤ ਵਿਚ ਆਪ ਦਾ ਨਾਂ 'ਰਵਿਦਾਸ' ਅਤੇ 'ਰਵਦਾਸ' ਦਰਜ ਹੈ ।

### 3. 1. 14. ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਵਿਚ ਵੀ ਰਵਿਦਾਸ ਨਾਂ ਦੀ ਮੁਹਰ-ਛਾਪ ਮਿਲਦੀ ਹੈ

ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਰਵਿਦਾਸ ਬਾਣੀ ਦੇ ਕੁਝ ਇਕ ਹੱਥ-ਲਿਖਤ ਖਰੜਿਆਂ ਵਿਚ ਪ੍ਰਾਪਤ ਕੁਝ ਇਕ ਸ਼ਬਦਾਂ ਵਿਚ ਲਿਖਾਰੀ ਦੇ ਮੁਹਰ-ਛਾਪ ਵਾਲੀ ਥਾਂ 'ਰਵਿਦਾਸ' ਨਾਂ ਦੀ ਛਾਪ ਮਿਲਦੀ ਹੈ [3]। ਜਿਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਆਪ ਦਾ ਨਾਂ ਭਾਸ਼ਾਗਤ ਪ੍ਰਭਾਵ ਅਧੀਨ ਪ੍ਰਤੀਲਿਪੀਕਾਰ ਨੇ ਹੀ ਪ੍ਰਵਰਤਿਤ ਕਰ ਦਿੱਤਾ ਆਪ ਦਾ ਜਨਮ ਨਾਂ 'ਰਵਿਦਾਸ' ਹੀ ਹੈ ।

### 3. 1. 15. ਦਿਨ ਦੇ ਆਧਾਰ ਉੱਤੇ ਬੱਚੇ ਦਾ ਨਾਂ ਰੱਖਣ ਦੀ ਪਰੰਪਰਾ

ਭਾਰਤ ਭਰ ਵਿਚ ਇਹ ਪਰੰਪਰਾਗਤ ਵਿਚਾਰ ਸਦੀਆਂ ਤੋਂ ਅੱਜ ਤੱਕ ਪ੍ਰਚਲਿਤ ਹੈ ਕਿ ਹਰ ਜਾਤੀ ਰੰਗ ਨਸਲ ਦੇ ਪਰਿਵਾਰਾਂ ਵਿਚ ਬੱਚੇ ਦਾ ਨਾਂ ਦਿਨ ਅਤੇ ਮਹੀਨਿਆਂ ਦੇ ਨਾਂ ਉੱਤੇ ਰੱਖ ਦਿਤਾ ਜਾਂਦਾ ਹੈ, ਜਿਵੇਂ ਜਿਸ ਦਿਨ ਜਾਂ ਮਹੀਨੇ ਵਿਚ ਬਾਲਕ ਜਨਮ ਲੈਂਦਾ ਹੈ ਉਸ ਮਹੀਨੇ[4] ਜਾਂ ਦਿਨ[5] ਦੇ

---

1. ਬਡੇ ਭਏ ਰਵਿਦਾਸ ਮਹਾਨ । ਹਰਿ ਦਾਸਨ ਸੋ ਹਿਤ ਨਿਤ ਠਾਨ । । -ਉਹੀ- ਪੰਨਾ 148.

2. ਪਾਰਸ ਦੇ ਕਹ ਰਖੋ ਸੁੰਭਾਰੀ । । ਕਹ ਰਵਿਦਾਸ ਰਾਮ ਸੁਖ ਕਾਰੀ । ।
ਰਵਿਦਾਸ ਕੇ ਦਰਸ ਤੇ ਸਾਤ ਪਾਈ ਭਈ ਸਿਖ ਮੰਤੇ ਲੀਯੋ ਰਾਮ ਗਾਵੈ । -ਉਹੀ- ਪੰ. 180-81.

3. ਕਹੈ ਰਵਿਦਾਸ ਯਹੁ ਪ੍ਰਮ ਬੈਰਾਗ । ਰਾਮ ਨਾਮ ਕਿਨ ਜਪਹੁ ਸੁਭਾਗ । ।
-ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ, ਹੱਥ ਲਿਖਤ ਗ੍ਰੰਥ ਬਸਤਾ ਨੰ: 16, ਲਿਪੀਕਾਲ 1941 ਬਿ.ਸੰ. ਪੰਨਾ 276.

4. ਚੇਤ, ਚੇਤ ਸਿੰਘ, ਵਸਾਖ, ਵਸਾਖਾ, ਜੇਠ-ਜੇਠੂ, ਸਾਵਨ-ਸਾਉਣ ਸਿੰਘ, ਅਸੂ-ਅੱਛਰਾ, ਮਾਘ-ਮਾਘੀ ਜਾਂ ਮੱਘਰ ਸਿੰਘ, ਫੱਗਣ-ਫੱਗਣ ਸਿੰਘ ਜਾ ਫੱਗੂ ।

5. ਸੋਮਵਾਰ-ਸੋਮਦਾਸ, ਮੰਗਲਵਾਰ-ਮੰਗਲਸਿੰਘ, ਬੁਧਵਾਰ-ਬੁੱਧ ਸਿੰਘ, ਵੀਰਵਾਰ-ਵੀਰ ਸਿੰਘ, ਸ਼ੁਕਰਵਾਰ (ਜੁਮਾ)-ਸ਼ੁਕਰ ਸਿੰਘ (ਜੁਮਾ ਖਾਨ) ਸਨੀਚਰਵਾਰ (ਵਾਰ) ਬਨੀ (ਬਾਰਾ ਸਿੰਘ)

ਨਾਂ ਉੱਤੇ ਹੀ ਬਾਲਕ ਦਾ ਨਾਂ ਰੱਖ ਦਿੱਤਾ ਜਾਂਦਾ ਹੈ । ਇਸ ਪਰੰਪਰਾ ਅਧੀਨ ਸੰਤ ਗੁਰੂ ਰਵਿਦਾਸ ਦਾ ਨਾਂ ਵੀ ਰਵਿਵਾਰ (ਐਤਵਾਰ) ਨੂੰ ਜਨਮ ਲੈਣ ਕਾਰਨ 'ਰਵਿਦਾਸ'ਹੀ ਰੱਖ ਦਿੱਤਾ ਗਿਆ । ਆਪ ਦੇ ਨਾਂ ਬਾਰੇ ਇਹ ਪਰੰਪਰਾਗਤ ਵਿਚਾਰ ਵੀ ਪ੍ਰਚਲਿਤ ਹੈ ਕਿ ਆਪ ਮਾਘ ਸੁਦੀ ਪੰਦਰਾਸ ਦਿਨ ਐਤਵਾਰ ਨੂੰ ਪੈਦਾ ਹੋਏ ਹਨ ।[1]

### 3. 1. 16. ਪ੍ਰਸਿੱਧ ਸੰਤ ਪੁਰਸ਼ਾਂ ਵਲੋਂ 'ਰਵਿਦਾਸ' ਨਾਂ ਨਾਲ ਉਪਮਾ

ਭਗਤੀ ਸਾਹਿਤ ਵਿਚ ਪ੍ਰਸਿੱਧ ਆਪ ਦੇ ਬਹੁਤ ਸਾਰੇ ਪਰਵਰਤੀ ਸੰਤਾਂ ਵਲੋਂ ਵੀ ਆਪੋ ਆਪਣੀਆਂ ਬਾਣੀਆਂ ਵਿਚ ਆਪ ਦਾ 'ਰਵਿਦਾਸ' ਨਾਂ ਲੈ ਕੇ ਹੀ ਉਪਮਾ ਕੀਤੀ ਹੈ । ਇਨ੍ਹਾਂ ਸੰਤਾਂ ਵਿਚ ਵਰਣਨਯੋਗ ਨਾਂ ਹਨ ਜਿਵੇਂ ਸੰਤ (ਛੋਟੇ) ਸੁੰਦਰ ਦਾਸ[2] ਸੰਤ ਬਾਬਾ ਵਜੀਦ[3] , ਸੰਤ ਸੇਵਾ ਦਾਸ[4], ਭਗਤ ਪਿੱਥੂ[5], ਭਗਤ ਗੁਆਲ ਦਾਸ[6], ਅਤੇ ਸੰਤ ਭਾਵਨ ਦਾਸ [7]।

ਉਪਰੋਕਤ ਵਿਵਰਣ ਵਿਚੋਂ ਇਹ ਸਪਸ਼ਟ ਹੁੰਦਾ ਹੈ ਕਿ ਪ੍ਰਾਚੀਨ ਪ੍ਰਮਾਣਿਕ ਸ੍ਰੋਤਾਂ ਅਤੇ ਆਪ ਦੇ ਪਰਵਰਤੀ ਇਤਿਹਾਸਕ ਸ਼ਖ਼ਸੀਅਤਾ ਨੇ ਆਪ ਦੇ 'ਰਵਿਦਾਸ' ਨਾਂ ਦੀ ਹੀ ਪੁਸ਼ਟੀ ਕੀਤੀ ਹੈ। ਆਪ ਦੇ ਸਮਕਾਲੀ ਅਤੇ ਬਹੁਤ ਸਾਰੇ ਪਰਵਰਤੀ ਪੁਰਸ਼ਾਂ ਨੇ ਵੀ ਆਪ ਦਾ ਨਾਂ 'ਰਵਿਦਾਸ' ਅੰਕਿਤ ਕੀਤਾ ਹੈ ਜਿਸ ਤੋਂ ਆਪ ਦੇ 'ਰਵਿਦਾਸ' ਨਾਂ ਦੀ ਪ੍ਰਮਾਣਿਕਤਾ ਸਪਸ਼ਟ ਰੂਪ ਵਿਚ ਹੋ ਜਾਂਦੀ ਹੈ ।

### 3. 1. 17. ਰੈਦਾਸ

'ਰਵਿਦਾਸ' ਨਾਂ ਦੀ ਤਰ੍ਹਾਂ ਆਪ ਦਾ 'ਰੈਦਾਸ' ਨਾਂ ਵੀ ਪ੍ਰਾਚੀਨ ਸ੍ਰੋਤਾਂ (ਬਾਣੀ/ਪਰਚੀ) ਵਿਚ ਅੰਕਿਤ ਹੋਇਆ ਮਿਲਦਾ ਹੈ । ਇਸ ਨਾਂ ਦੀ ਪ੍ਰੋੜਤਾ ਆਪ ਦੇ ਸਮਕਾਲੀ ਅਤੇ ਪਰਵਰਤੀ ਸੰਤਾਂ ਨੇ ਆਪਣੀ ਬਾਣੀ ਵਿਚ ਕੀਤੀ ਹੈ । ਇਸ ਲੜੀ ਵਿਚ ਸਤਿਗੁਰੂ ਕਬੀਰ, ਮੀਰਾਂ ਬਾਈ, ਸੰਤ ਦਾਦੂ ਦਿਆਲ ਅਤੇ ਸੰਤ ਰੱਜਬ ਦਾ ਨਾਂ ਪ੍ਰਮੁੱਖ ਅਤੇ ਵਿਸ਼ੇਸ਼ ਤੌਰ ਤੇ ਲਿਆ ਜਾ ਸਕਦਾ ਹੈ ।

ਆਪ ਦੇ ਸਮਕਾਲੀ ਸੰਤ ਕਬੀਰ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਵਿਚ ਆਪ ਦਾ ਨਾਂ 'ਰੈਦਾਸ' ਅੰਕਿਤ ਹੈ।[8] ਆਪ ਨੂੰ ਗੁਰੂ ਪਦ ਨਾਲ ਸੰਬੋਧਨ ਕਰਨ ਵਾਲੀ ਪਰਮ

---

1. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਂਦ੍ਰ -(ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰਨਾ 84.
2. ਸਿੰਗਲ, ਧਰਮਪਾਲ (ਡਾ.) ਜਸ-ਕੀਰਤ ਸ੍ਰੀ ਗੁਰੂ ਰਵਿਦਾਸ (ਸੰ.) 1989, ਪੰਨਾ 61.
3. - ਉਹੀ - ਪੰਨਾ - 25.
4. - ਉਹੀ- ਪੰਨਾ - 89.
5. ਪੁਸਤਕ ਸ਼ਬਦ ਸ਼ਲੋਕ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1969 ਪੰਨਾ 219.
6. - ਉਹੀ - ਪੰਨਾ - 95.
7. - ਉਹੀ - ਪੰਨਾ - 92.
8. ਦ੍ਵਿਵੇਦੀ, ਹਜ਼ਾਰੀ ਪ੍ਰਸਾਦ (ਆਚਾਰੀਆ) ਕਬੀਰ, ਸੰਸਕਰਣ, 1980, ਪੰਨਾ 235.

ਭਗਤ ਮੀਰਾ ਬਾਈ ਨੇ ਆਪਣੀ ਰਚਨਾ ਵਿਚ ਆਪ ਨੂੰ ਰੈਦਾਸ[1] ਅਤੇ ਰੋਹਿਦਾਸ[2] ਨਾਵਾਂ ਨਾਲ ਯਾਦ ਕੀਤਾ ਹੈ । ਇਸ ਤਰ੍ਹਾਂ ਪ੍ਰਸਿੱਧ ਸੰਤ ਦਾਦੂ ਦਿਆਲ[3] ਅਤੇ ਉਸਦੇ ਸ਼ਿਸ਼ ਰੱਜਬ[4] ਨੇ ਆਪ ਦੀ 'ਰੈਦਾਸ' ਨਾਂ ਨਾਲ ਉਸਤਤਿ ਕੀਤੀ ਹੈ । ਇਕ ਸ਼ਬਦ ਵਿਚ ਰੱਜਬ ਨੇ ਆਪ ਦਾ ਨਾਂ 'ਰਵਦਾਸ' ਵੀ ਲਿਆ ਹੈ[5]।

### 3.1.18. ਸ੍ਰੀ ਗੁਰੂ ਗ੍ਰੰਥ ਤੋਂ ਬਾਹਰ ਮਿਲਦੀ 'ਰਵਿਦਾਸ ਬਾਣੀ' ਵਿਚ ਮੁਹਰ-ਛਾਪ

ਆਪ ਦੀ ਸ੍ਰੀ ਗੁਰੂ ਗ੍ਰੰਥ ਤੋਂ ਬਾਹਰ ਪ੍ਰਾਪਤ ਬਾਣੀ ਦੇ ਪ੍ਰਾਚੀਨ ਲਿਪੀਬੱਧ ਹੱਥ-ਲਿਖਤ ਖਰੜਿਆਂ ਨਾਲ ਅੰਕਿਤ ਬਾਣੀ ਵਿਚ ਲਿਖਾਰੀ ਦੇ ਨਾਂ ਦੀ ਮੁਹਰ-ਛਾਪ ਵਾਲੇ ਥਾਂ 'ਰੈਦਾਸ' ਨਾਂ ਦੀ ਛਾਪ ਲੱਗੀ ਹੋਈ ਹੈ ਪਰੰਤੂ ਕੁਝ ਇਕ ਖਰੜਿਆਂ ਵਿਚ ਮਿਲਦੇ ਕੁਝ ਇਕ ਸ਼ਬਦਾਂ ਵਿਚ 'ਰਵਿਦਾਸ' ਨਾਂ ਦੀ ਛਾਪ ਹੈ ਜਿਸ ਨੂੰ ਅਸੀਂ ਪਿਛੇ ਸਪਸ਼ਟ ਕਰ ਆਏ ਹਾਂ ।

### 3.1.19. ਰੈਦਾਸ ਜੀ ਕੀ ਪਰਚਈ

ਸੰਤ ਅਨੰਤ ਦਾਸ ਲਿਖਤ 'ਰੈਦਾਸ' ਪਰਚਈ ਜਿਸ ਦਾ ਲਿਪੀਕਾਲ 1645 ਬਿ.ਸੰ. ਹੈ, ਦੀ 1707 ਬਿ.ਸੰ.ਵਿਚ ਕੀਤੀ ਪ੍ਰਤਿਲਿਪੀ ਵਿਚ ਲੇਖਕ ਨੇ ਆਪ ਦਾ ਪਰੀਚੈ 'ਰੈਦਾਸ' ਨਾਂ ਨਾਲ ਕਰਵਾਇਆ ਹੈ ਪਰੰਤੂ ਉਸ ਰਚਨਾ ਬਾਰੇ ਕਰਤਾ ਦੇ ਆਧਾਰ ਸ੍ਰੋਤ ਦੀ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੈ ।

### 3.1.20. ਭਕਤ ਮਾਲ

ਸੁਆਮੀ ਨਰਾਇਣ ਦਾਸ ਨਾਭਾ ਦੀ ਕ੍ਰਿਤ 'ਭਕਤ ਮਾਲ' ਨੂੰ ਵੀ ਵਿਦਵਾਨ 1642-1680-ਬਿ.ਸੰ. ਦੇ ਵਿਚਕਾਰ ਰਚੀ ਰਚਨਾ ਮੰਨਦੇ ਹਨ । ਇਸ ਕ੍ਰਿਤ ਵਿਚ 'ਰਵਿਦਾਸ' ਨਾਲ ਸਬੰਧਿਤ ਛਪੇ ਵਿਚ ਨਾ ਰੈਦਾਸ[6] ਲਿਖਿਆ ਮਿਲਦਾ ਹੈ ।

### 3.1.21. ਭਕਤਿ ਰਸਬੋਧਨੀ

'ਭਕਤ ਮਾਲ' ਕ੍ਰਿਤ ਨਾਭਾ ਸਵਾਮੀ ਦਾ ਟੀਕਾ 'ਭਕਤਿ ਰਸਬੋਧਨੀ' ਸੰਤ ਪ੍ਰਿਯ ਦਾਸ ਦੀ

---

1. ਮੀਰਾਬਾਈ ਕੀ ਸ਼ਬਦਾਵਲੀ, ਬੇਲਵੀਡਿਯਰ ਪ੍ਰਿੰਟਿੰਗ ਵਰਕਸ, ਇਲਾਹਾਬਾਦ, 1983, ਪੰਨਾ 17.
2. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 43.
3. ਸਿੰਗਲ, ਧਰਮਪਾਲ (ਡਾ.) ਜਸ-ਕੀਰਤ ਗੁਰੂ ਰਵਿਦਾਸ (ਸੰ.) 1989 ਪੰਨਾ 39.
4. -ਉਹੀ- ਪੰਨਾ-47.
5. -ਉਹੀ- ਪੰਨਾ-47.
6. ਸੰਦੇਹ ਗ੍ਰੰਥ ਖੰਡਨ ਨਿਪੁਨ ਬਾਨੀ ਬਿਮਲ ਰੈਦਾਸ ਕੀ ।

-- ਰਾਜ ਪ੍ਰਾਚਯ, ਵਿਦਿਆ ਪ੍ਰਤਿ : ਜੋਧਪੁਰ, ਹੱਥ ਲਿਖਤ ਗ੍ਰੰਥ ਨੰ: 2274, ਪੰਨਾ-82.

ਰਚਨਾ ਹੈ ਜਿਸ ਦਾ ਰਚਨਾਕਾਲ 1769 ਬਿ.ਸੰ. ਮੰਨਿਆ ਜਾਂਦਾ ਹੈ ।[1] ਇਸ ਟੀਕਾ ਰਚਨਾ ਵਿਚ ਆਪ ਦਾ ਨਾਂ 'ਰੈਦਾਸ' ਅਤੇ ਰਮਾਦਾਸ ਅੰਕਿਤ ਕੀਤਾ ਗਿਆ ਹੈ [2]।

### 3. 1. 22. ਰਯਦਾਸ

'ਰਾਘਵ ਦਾਸ' ਕ੍ਰਿਤ 'ਭਕਤ ਮਾਲ' ਵਿਚ ਆਪ ਨੂੰ 'ਰੈਦਾਸ' ਅਤੇ 'ਰਯਦਾਸ' ਦੋਵਾਂ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ[3] । ਇੰਵ ਹੀ ਚਤਰ ਦਾਸ ਵਲੋਂ ਇਸ ਰਚਨਾ ਦਾ ਟੀਕਾ ਕਰਦਿਆਂ ਆਪ ਨੂੰ 'ਰਯਦਾਸ' ਨਾਂ ਦੇ ਦਿੱਤਾ ਗਿਆ ਹੈ[4] । ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਬਾਣੀ ਦੇ ਇਕ ਖਰੜੇ ਵਿਚ ਪ੍ਰਾਪਤ ਇਕ ਸ਼ਬਦ ਵਿਚ ਲਿਖਾਰੀ ਦੇ ਮੁਹਰ-ਛਾਪ ਵਾਲੀ ਥਾਂ ਨਾਂ 'ਰਯਦਾਸ' ਲਿਖਿਆ ਮਿਲਦਾ ਹੈ[5]।

### 3. 1. 23. ਰੋਹੀਦਾਸ ਅਤੇ ਰੋਹਿਦਾਸ

ਰਵਿ-ਭਾਣ ਸੰਪਰਦਾਇ, ਰਵਿਰਾਮ ਸਾਹੇਬ (1783-1860 ਬਿ.ਸੰ.) ਭਾਣ ਸਾਹੇਬ (1754-1811 ਬਿ.ਸੰ.) ਕਰਮਵਾਰ ਪਹਿਲੇ ਸ਼ਿਸ਼ ਅਤੇ ਦੂਜੇ ਗੁਰੂ ਦੇ ਨਾਵਾਂ ਨਾਲ ਪ੍ਰਚਲਿਤ ਹੋਈ।[6] ਇਸ ਸੰਪਰਦਾਇ ਵਿਚ ਰਵਿਰਾਮ ਸਾਹੇਬ ਦਾ ਨਾਂ 'ਰਵਿ ਸਾਹੇਬ' ਜਾਂ 'ਰਵਿਦਾਸ' ਕਰਕੇ ਪ੍ਰਸਿੱਧ ਹੋਇਆ ।[7] ਰਵਿਦਾਸ ਸਾਹੇਬ ਨੇ ਗੁਰੂ ਰਵਿਦਾਸ ਨੂੰ ਰੋਹੀਦਾਸ ਨਾਂ ਨਾਲ ਯਾਦ ਕੀਤਾ ਹੈ ।[8] ਸੰਤ ਸੁਧਾ-ਸਾਰ ਪੁਸਤਕ ਦੀ ਭੂਮਿਕਾ ਵਿਚ ਵਿਨੋਬਾ ਭਾਵੇ ਲਿਖਦੇ ਹਨ ਕਿ ਮਹਾਂਰਾਸ਼ਟਰ ਵਿਚ ਗੁਰੂ

---

1. ਸ੍ਰੀ ਵੈਸ਼ਨਵ, ਜਾਨਕੀ ਦਾਸ, ਸ੍ਰੀ ਨਾਭਾ ਸੁਆਮੀ ਕ੍ਰਿਤ ਭਕਿਤ ਮਾਲ, ਸ੍ਰੀ ਪ੍ਰਿਯਦਾਸ ਕ੍ਰਿਤ 'ਭਕਤਿ ਰਸਬੋਧਨੀ', 1965, ਪੰ. 599.
2. ਕਰ ਕੈ ਰਸੋਈ ਵਿਜ ਭੋਜਨ ਕਰਨ ਬੈਠੇ ਹੈ । ਹੈ ਮਧਿ ਏਕ ਧੌ ਰੈਦਾਸ ਕੌ ਨਿਹਾਰ ਧੈ ।
   ਪ੍ਰਿਯ ਦਾਸ, ਭਕਿਤ ਮਾਲ ਟੀਕਾ ਭਕਿਤ ਰਸਬੋਧਨੀ, ਨੰ: 2274, ਲਿਪੀਕਾਲ, 1939 ਬਿ.ਸੰ.
   ਪ੍ਰਾਪਤੀ ਸਥਾਨ, ਰਾਜ: ਪ੍ਰਾਚਯ ਵਿਦਿਆ, ਪ੍ਰਤਿ: ਜੋਧਪੁਰ, ਪੰਨਾ 82.
3. ਰਾਘੋ ਕਹੈ ਗਯੋ ਦਾਸ ਰਯਦਾਸ ਪੈ, ਪ੍ਰੀਤਿਖੁਸੀ ਹਰਿ ਜਾਤਿ ਨਾ ਜਾਸੀ ।
   ਨਾਹਟਾ, ਅਗਰ ਚੰਦ (ਸ੍ਰੀ) ਰਾਘਵ ਦਾਸ ਭਕਤ ਮਾਲ ਚਤੁਰ ਦਾਸ ਟੀਕਾ ਸਾਹਿਤ 1965, ਪੰ. 57.
4. -ਉਹੀ- ਪੰਨਾ.56
5. ਕਹੈ ਰਯਦਾਸ ਯਹ ਪਰਮ ਬੈਰਾਗ । । ਰਾਮ ਨਾਮ ਕਾਕੁਲ ਜਪਹ ਸੁਭਾਗਾ ।
   ਦਾਦੂ ਸੰਸਕ੍ਰਿਤ ਮਹਾਂਵਿਦਿਆਲਾ, ਜੈਪੁਰ, ਗ੍ਰੰਥ ਨੰ: 12, ਲਿਪੀਕਾਲ 1693 ਬਿ.ਸੰ. ਪੰ. 208/ੳ.
6. ਚਤੁਰਵੇਦੀ ਪਰਸੂ ਰਾਮ (ਆਚਾਰੀਆ) ਉੱਤਰੀ ਭਾਰਤ ਦੀ ਸੰਤ ਪਰੰਪਰਾ, ਤੀਜਾ ਸੰਸਕਰਣ, 1972 ਪੰਨਾ 709
7. -ਉਹੀ- ਪੰਨਾ 711.
8. ਨਾਮਦੇਵ ਕਬੀਰ ਜੀ ਪੀਪਾ ਅਰ ਰੋਹੀਦਾਸ । ਰਾਮ ਪੁਕਾਰ ਰਵਿ ਕਹੇ ਪ੍ਰਗਟ ਹੁਆ ਪ੍ਰਕਾਸ । ।
   ਰਵਿ ਸਾਹੇਬ, ਰਵਿਭਾਵ ਸੰਪਰਦਾਇ, ਬਾਣੀ ਭਾਗ ਬੀਜੋ ਪੰਨਾ 252.
   ਉਧ੍ਰਿਤ-ਚਤੁਰਵੇਦੀ, ਪਰਸੂ ਰਾਮ (ਆਚਾਰਯ) ਉਤਰੀ ਭਾਰਤ ਦੀ ਸੰਤ ਪਰੰਪਰਾ, ਪੰਨਾ 716.

ਰਵਿਦਾਸ ਨੂੰ ਰੋਹੀਦਾਸ ਨਾਂ ਨਾਲ ਯਾਦ ਕੀਤਾ ਜਾਂਦਾ ਹੈ ।[1] ਗੁਜਰਾਤ ਵਿਚ ਪ੍ਰਚਲਿਤ ਆਪ ਦੀ ਬਾਣੀ ਦੇ ਸ਼ਬਦਾਂ ਵਿਚ ਲਿਖਾਰੀ ਦੇ ਨਾਂ ਵਾਲੀ ਮੁਹਰ-ਛਾਪ ਵਾਲੀ ਥਾਂ ਰੋਹੀਦਾਸ ਨਾਂ ਅੰਕਿਤ ਹੋਇਆ ਮਿਲਦਾ ਹੈ ।[2] ਸੰਤ ਜਗਬੀਰ ਸਿੰਘੁ ਦੇ ਅਨੁਸਾਰ ਆਪ ਦਾ ਜਨਮ ਮਾਘ ਦੀ ਪੂਰਨਮਾਸੀ ਚੰਦਰਮਾ ਅਤੇ ਰੋਹਣੀ ਨਛੱਤਰ ਦੇ ਲਗਨ ਵਿਚ ਹੋਇਆ । ਇਸ ਲਈ ਆਪ ਦਾ ਦੂਜਾ ਨਾਂ ਰੋਹਿਦਾਸ ਅਤੇ ਸੂਰਜ ਵੰਸੀ ਹੋਣ ਕਾਰਨ ਰਵਿਦਾਸ ਪ੍ਰਸਿੱਧ ਹੋਇਆ ।[3]

### 3.1.24. ਰਾਮਦਾਸ

ਡਬਲਯੂ. ਜੀ. ਬ੍ਰਿਗੇਸ ਆਪ ਦਾ ਇਕ ਨਾਂ 'ਰਾਮਦਾਸ' ਵੀ ਲਿਖਦੇ ਹਨ[4] । 'ਮਹਾਤਮਾ ਰਾਮ ਚਰਨ ਕੁਰੀਲ' ਨੇ ਆਪਣੀ ਪੁਸਤਕ ਵਿਚ ਕਈ ਥਾਵਾਂ ਤੇ ਆਪ ਦਾ ਨਾਂ 'ਰਾਮਦਾਸ' ਲਿਖਿਆ ਹੈ[5]। ਮਹਾਤਮਾ ਕੁਰੀਲ ਅਨੁਸਾਰ ਪੰਜਾਬ ਵਿਚ ਰਵਿਦਾਸ ਨੂੰ ਰਾਮਦਾਸ ਕਿਹਾ ਜਾਂਦਾ ਹੈ । 'ਬ੍ਰਿਗੇਸ' ਦੀ ਰਚਨਾ ਪੰਜਾਬ ਵਿਚ ਵਸਦੇ 'ਗੁਰੂ ਰਵਿਦਾਸ' ਦੇ ਅਨੁਆਈ ਰਵਿਦਾਸੀਆ (ਚਮਾਰ) ਸੰਪਰਦਾਇ ਦਾ ਖੁੱਲਾ ਸਰਵੇਖਣ ਪੇਸ਼ ਕਰਦੀ ਹੈ । ਪੰਜਾਬ ਵਿਚ ਚਮਾਰ ਜਾਤੀ ਨੂੰ ਆਮ ਬੋਲ ਚਾਲ ਵਿਚ 'ਰਾਮਦਾਸੀਆ' ਜਾਂ 'ਰਮਦਾਸੀਆ' ਕਿਹਾ ਜਾਂਦਾ ਹੈ । ਅਨਪੜ੍ਹਤਾ ਅਤੇ ਉਚਾਰਣ ਭੇਦ ਕਾਰਨ ਪੰਜਾਬ ਵਿਚ 'ਰਵਿਦਾਸੀਆ' ਲੋਕ ਆਪ ਨੂੰ 'ਰਾਮਦਾਸ' ਜਾਂ 'ਰਮਦਾਸ' ਉਚਾਰਦੇ ਹਨ । ਇਸ ਲਈ ਵਿਦਵਾਨ ਲੇਖਕ ਨੇ ਆਪ ਦਾ ਨਾਂ 'ਰਾਮਦਾਸ' ਲਿਖ ਦਿੱਤਾ ਹੈ । ਇਸ ਤਰ੍ਹਾਂ 'ਵ' ਨੂੰ 'ਮ' ਅੱਖਰ ਵਿਚ ਤਬਦੀਲ ਕਰਨਾ, ਉਚਾਰਣ-ਭੇਦ ਦਾ ਅੰਤਰ ਹੈ । ਪੰਜਾਬੀ ਵਿਚ ਇਹ ਪ੍ਰਵਿਰਤੀ ਸਹਿਜ ਸੁਭਾਅ ਹੈ । ਉਦਾਹਰਣ ਮਾਤਰ ਦੇਖੋ: ਜਿਵੇਂ ਨੂੰ ਜਿਮੇਂ । ਕਿਵੇਂ ਨੂੰ ਕਿਮੇਂ । ਤਾਵੇਂ ਨੂੰ ਤਾਮੇਂ ਇਵ ਹੀ ਜਾਵਾਂਗੇ, ਖਾਵਾਂਗੇ ਅਤੇ ਗੰਵਾਰ ਨੂੰ ਕਰਮਵਾਰ ਜਾਮਾਂਗੇ, ਖਾਮਾਂਗੇ ਅਤੇ ਗੰਮਾਰ ਉਚਾਰਿਆ ਜਾਂਦਾ ਹੈ । ਇਸ ਰੁਚੀ ਅਧੀਨ ਹੀ 'ਰਵਿਦਾਸ' ਨੂੰ ਰਮਦਾਸ ਅਤੇ ਰਾਮਦਾਸ ਉਚਾਰਣਾ ਪ੍ਰਚਲਿਤ ਹੋ ਗਿਆ ਜਿਸ ਦੀ ਅੰਤਰੀਵ ਭਾਵਨਾ 'ਰਵਿਦਾਸ' ਤੋਂ ਹੈ ।

### 3.1.25. ਰਮਾਦਾਸ

ਸੁਆਮੀ ਰਾਮਾਨੰਦ ਦੇ ਬਾਰਾਂ ਸ਼ਿਸ਼ਾਂ ਦੀ ਸੂਚੀ ਵਿਚ ਇਕ ਨਾਂ 'ਰਮਾਦਾਸ' ਦਾ ਉਲੇਖ ਹੈ। ਜਿਹੜੇ ਵਿਦਵਾਨ ਆਪ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਸਵੀਕਾਰ ਕਰਦੇ ਹਨ ਉਹ ਆਪ ਦਾ ਇਕ

---

1. ਵਿਯੋਗੀ ਹਰਿ (ਸ੍ਰੀ) ਸੰਤ ਸੁਧਾ-ਸਾਰ (ਸੰ.) 1957, ਪੰਨਾ 20.
2. ਜਾਕੀ ਪ੍ਰੀਤ ਨੀਰੰਤਰ ਹਰੀ ਸੁ, ਕਹੈ ਰੋਹੀਦਾਸ ਬਾਣੀ ਸਦਾ ਹੈ ਬਨੀ ।
   ਗੁਪਤ, ਰਾਮ ਕੁਮਾਰ (ਡਾ.) ਗੁਜਰਾਤ ਕੇ ਸੰਤੋਂ ਕੀ ਹਿੰਦੀ ਸਾਹਿਤ ਕੋ ਦੇਣ, ਮਿਤੀਹੀਨ, ਪੰਨਾ 95.
3. ਜਗਬੀਰ ਸਿੰਘੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ 51.
4. ਬ੍ਰਿਗੇਸ, ਡਬਲਯੂ ਜੀ. (ਮਿ:) ਦੀ ਚਮਾਰਸ, 1920 ਪੰਨਾ 207.
5. ਉਧ੍ਰਿਤ ਪਾਂਡੇਯ, ਸੰਗਮ ਲਾਲ (ਪ੍ਰੋ.) ਸੰਤ ਰੈਦਾਸ ਵਿਅਕਤਿਤਵ ਏਵੰ ਕ੍ਰਿਤਿਤਵ, 1970 ਪੰਨਾ 8.

ਨਾਂ 'ਰਮਦਾਸ' ਵੀ ਲੈਂਦੇ ਹਨ [1]।

### 3. 1. 26. ਹਰਿਦਾਸ

'ਵਿਯੋਗੀ ਹਰਿ' ਨੇ ਆਪਣੀ ਪੁਸਤਕ ਵਿਚ ਇਕ ਸਾਖੀ ਦਰਜ ਕੀਤੀ ਹੈ । ਇਸ ਸਾਖੀ ਵਿਚ ਸ਼ਬਦ 'ਹਰਿਦਾਸ' ਆਇਆ ਹੈ[2] । ਕੁਝ ਵਿਦਵਾਨਾਂ ਨੇ ਵਿਸ਼ੇਸ਼ਣ ਰੂਪ ਵਿਚ ਦਰਜ ਹੋਏ ਇਸ ਸ਼ਬਦ 'ਹਰਿਦਾਸ' ਨੂੰ 'ਗੁਰੂ ਰਵਿਦਾਸ' ਦਾ ਇਕ ਨਾਂ ਹੀ ਮੰਨ ਲਿਆ ਹੈ । ਇਸ ਸਾਖੀ ਵਿਚ ਇਸ ਦੇ ਅਰਥ 'ਪ੍ਰਭੂ ਦੇ ਦਾਸ' ਤੋਂ ਹਨ । ਇਸ ਅਰਥ ਦੇ ਭੁਲੇਖੇ ਨੂੰ ਡਾ. ਯੋਗੇਂਦ੍ਰ ਸਿੰਹੁ ਸਪਸ਼ਟ ਕਰਦੇ ਲਿਖਦੇ ਹਨ ਕਿ "ਇਸ ਸਾਖੀ ਵਿਚ 'ਹਰਿਦਾਸ' ਸ਼ਬਦ 'ਹਰਿ ਕੇ ਦਾਸ' ਭਾਵ ਭਗਵਾਨ ਦੇ ਭਗਤ ਦੇ ਰੂਪ ਵਿਚ ਪ੍ਰਯੋਗ ਕੀਤਾ ਗਿਆ ਹੈ ਨਾ ਕਿ ਆਪ ਦੇ ਕਿਸੇ ਦੂਸਰੇ ਨਾਂ ਲਈ।"[3] ਇਸ ਸਾਖੀ ਤੋਂ ਇਲਾਵਾ 'ਹਰਿਦਾਸ' ਨਾਂ ਕਿਸੇ ਹੋਰ ਸ੍ਰੋਤ ਵਿਚ ਨਹੀਂ ਮਿਲਦਾ । ਇਸ ਲਈ ਇਸ ਨਾਂ ਨੂੰ 'ਰਵਿਦਾਸ' ਦਾ ਨਾਂ ਮੰਨਣਾ ਭੁੱਲ ਹੈ ।

### 3. 1. 27. ਰੋਹੀਤਾਸ ਅਤੇ ਰਘਿਦਾਸ

ਇਸ ਦੋਵੇਂ ਨਾਂ 'ਰੋਹੀਤਾਸ' ਅਤੇ 'ਰਘਿਦਾਸ' ਮਹਾਤਮਾ ਰਾਮ ਚਰਨ ਕੁਰੀਲ ਦੀ ਪੁਸਤਕ ਵਿਚ ਮਿਲਦੇ ਹਨ ਜੋ ਰੋਹੀਦਾਸ ਜਾਂ ਰਘਿਦਾਸ ਦਾ ਵਿਗੜਤ ਰੂਪ ਹਨ[4] ।

### 3. 1. 28. ਰੂਈਦਾਸ ਅਤੇ ਰੁਇਦਾਸ

ਬੰਗਲਾ ਭਾਸ਼ਾ ਦੇ ਲੇਖਕਾਂ ਨੇ ਆਪ ਦਾ ਨਾਂ ਰੂਈਦਾਸ ਅਤੇ ਰੁਇਦਾਸ ਲਿਖਿਆ ਹੈ । ਡਾ. ਸੁਰੇਂਦ੍ਰ ਨਾਥ ਦਾਸ ਨੇ ਆਪਣੀ ਪੁਸਤਕ ਵਿਚ ਆਪ ਦਾ ਨਾਂ ਰੁਇਦਾਸ ਅੰਕਿਤ ਕੀਤਾ ਹੈ [5]। ਇੰਝ ਹੀ ਆਪ ਦੇ ਜੀਵਨ ਬਾਰੇ ਛਪੀ ਇਕ ਬੰਗਲਾ ਪੁਸਤਕ ਵਿਚ ਆਪ ਦਾ ਨਾਂ 'ਰੂਈਦਾਸ' ਲਿਖਿਆ ਮਿਲਦਾ

---

1. ਅਨੰਤਾਨੰਦ, ਸੁਰਸੁਰਾਨੰਦ, ਸੁਖਾਨੰਦ, ਨਰਹਯਨੰਦ, ਯੋਗਾਨੰਦ, ਪੀਪਾ ਜੀ, ਕਬੀਰ ਜੀ, ਭਵਾਨੰਦ, ਸੇਨ, ਧਨੇਸਵਰ, ਗਾਲਵਾਨੰਦ ਅਤੇ ਰਮਾਦਾਸ ।

   - ਨਾਭਾ, ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦ ਰਤਨਾਕਰ ਮਹਾਨਕੋਸ਼ ਚੌਥੀ ਵਾਰ, 1981, ਪੰਨਾ 1036.

2. ਸਭ ਸੁਖ ਪਾਵੈ ਜਾਸੁ ਤੇ, ਸੋ ਹਰਿ ਜੂ ਕੋ ਦਾਸ ।

   ਕੋਉ ਦੁਖ ਪਾਵੈ ਜਾਸੁ ਤੇ, ਸੋ ਨ ਦਾਸ ਹਰਿਦਾਸ ।। 5 ।।

   ਵਿਯੋਗੀ ਹਰਿ (ਸ੍ਰੀ) ਸੰਤ ਸੁਧਾ-ਸਾਰ, 1957 ਪੰਨਾ 99.

3. ਯੋਗੇਂਦ, ਸਿੰਹ (ਡਾ.) ਸੰਤ ਰੈਦਾਸ ਕ੍ਰਿਤਿਤਵ, ਜੀਵਨ ਔਰ ਵਿਚਾਰ, 1972, ਪੰਨਾ 03.

4. ਉਧ੍ਰਿਤ ਪਾਂਡੇਯ ਸੰਗਮ ਲਾਲ (ਪ੍ਰੋ.) ਸੰਤ ਰੈਦਾਸ ਵਿਅਕਤਿਤਵ ਇੰਵਮ ਕ੍ਰਿਤਿਤਵ 1970, ਪੰਨਾ 7-8.

5. -ਉਹੀ- ਪੰਨਾ 1.

ਹੈ[1] । ਇਸ ਪੁਸਤਕ ਵਿਚ ਹੀ ਲੇਖਕ ਨੇ ਆਪ ਨੂੰ 'ਰਵਿਦਾਸ' ਨਾਂ ਨਾਲ ਵੀ ਸੰਬੋਧਨ ਕੀਤਾ ਹੈ[2] । ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ 'ਰੁਈਦਾਸ' ਆਪ ਦੇ 'ਰਵਿਦਾਸ' ਨਾਂ ਦਾ ਹੀ ਬੰਗਲਾ ਉਚਾਰਣ ਹੈ ।

### 3. 1. 29. ਰਵਦਾਸ

ਗਿਆਨੀ ਕਾਲਾ ਸਿੰਘ ਨਾਮਧਾਰੀਆ ਲਿਖਤ ਜਨਮਸਾਖੀ ਵਿਚ ਆ· ·ਦਾ ਨਾਂ 'ਰਵਦਾਸ' ਅੰਕਿਤ ਕੀਤਾ ਗਿਆ ਹੈ [3]।

### 3. 1. 30. ਰਵੀਦਾਸ

ਗੁਰੂ ਰਵਿਦਾਸ ਦੀ ਜੀਵਨੀ ਲਿਖਣ ਵਾਲੇ ਇਕ ਲੇਖਕ ਨੇ ਆਪ ਦੀ ਪੂਰੀ ਦੀ ਪੂਰੀ ਪੁਸਤਕ ਵਿਚ ਆਪ ਦਾ ਨਾਂ 'ਰਵੀਦਾਸ' ਲਿਖਿਆ ਹੈ ਜੋ ਕਰਤਾ ਦੀ ਗੁਰੂ ਰਵਿਦਾਸ ਬਾਰੇ ਸਾਧਾਰਨ ਪੱਧਰ ਦੀ ਜਾਣਕਾਰੀ ਦਾ ਸਬੂਤ ਹੈ[4] ।

### 3. 1. 31. ਰਵਿਦਾਸ ਅਤੇ ਰੈਦਾਸ ਦੋ ਸਖ਼ਸ਼ੀਅਤਾਂ ਹੋਣ ਬਾਰੇ ਭੁਲੇਖਾ

ਮਹੰਤ ਜਮਨਾ ਦਾਸ ਉਰਫ਼ ਜਸਵੰਤ ਸਿੰਘ ਨੇ 'ਰਵਿਦਾਸ' ਅਤੇ 'ਰੈਦਾਸ' ਨੂੰ ਦੋ ਵਿਭਿੰਨ ਵਿਅਕਤੀ ਵਿਸ਼ੇਸ਼ ਹੋਣ ਸਬੰਧੀ ਇਕ ਗੰਭੀਰ ਭੁਲੇਖਾ ਖੜਾ ਕਰ ਦਿੱਤਾ ਹੈ । ਉਹ 'ਰੈਦਾਸ' ਨੂੰ ਗੁਰੂ ਰਵਿਦਾਸ ਦੀ ਭੂਆ ਦਾ ਪੁੱਤਰ ਮੰਨਦੇ ਹੋਏ, 'ਰੈਦਾਸ' ਦਾ ਜਨਮ 1489 ਬਿ.ਸੰ. ਵਿਚ ਚੇਤ ਮਹੀਨੇ, ਪਿਤਾ ਰਘੂ, ਮਾਤਾ ਘੁਰਬਿਨੀਆ ਦੀ ਕੁਖ ਤੋਂ ਛੰਨਾ ਚਮਾਰੜੀ ਮੁਤਸਿਲ ਭਾਗਲਪੁਰ ਵਿਖੇ ਹੋਇਆ ਦੱਸਦੇ ਹਨ ।[5] 'ਰੈਦਾਸ' ਦਾ ਪਹਿਲਾ ਨਾਂ 'ਚੇੜੂ' ਸੀ । ਚੇੜੂ ਵੱਡਾ ਹੋਕੇ ਆਪਣੇ ਮਾਮੇ ਦੇ ਸਪੁੱਤਰ-ਰਵਿਦਾਸ ਦਾ ਸਿੱਖ ਬਣ ਕੇ ਉਸਦੀ 'ਰੈ' ਅਤੇ 'ਸੇਵਾ' ਵਿਚ ਰਹਿਣ ਲੱਗ ਪਿਆ । ਇਸ ਲਈ ਲੋਕ ਇਸ ਬਾਲਕ (ਚੇੜੂ) ਨੂੰ 'ਰੈਦਾਸ' ਕਹਿਣ ਲਗ ਪਏ[6] । ਮਹੰਤ ਨੇ ਇਸ ਮੱਤ ਦੀ ਪੁਸ਼ਟੀ ਲਈ ਕਿਸੇ ਪ੍ਰਾਚੀਨ ਸ੍ਰੋਤ ਦਾ ਹਵਾਲਾ ਨਹੀਂ ਦਿੱਤਾ । 'ਚੇੜੂ' ਤੋਂ 'ਰੈਦਾਸ' ਨਾਂ ਪ੍ਰਚਲਿਤ ਹੋਣ ਵਾਲੀ ਕਥਾ ਅਜੀਬ ਅਤੇ ਕਲਪਨਿਕ ਪ੍ਰਤੀਤ ਹੁੰਦੀ ਹੈ । ਡਾ. ਧਰਮਪਾਲ ਸਿੰਗਲ ਇਸ ਮਨ-ਆਈ ਨੂੰ ਖੋਜ ਵਿਚ ਸਥਾਨ ਨਹੀਂ ਦਿੰਦੇ, ਉਹ ਲਿਖਦੇ ਹਨ ਕਿ 'ਸੰਤ ਗੁਰੂ ਰਵਿਦਾਸ ਅਤੇ ਰੈਦਾਸ ਦੇ ਵਖਰੇ ਨਾਂ ਅਤੇ ਵਿਅਕਤੀ

---

1. ਮਜੂਮਦਾਰ, ਮਧੁਸੂਦਨ (ਸ੍ਰੀ) ਭਕਤ ਰੁਈਦਾਸ (ਹਿੰਦੀ ਅਨੁਵਾਦ ਬੰਗਲਾ ਤੋਂ) 1915 ਪੰਨਾ 1.

2. - ਉਹੀ - ਪੰਨਾ - 1.

3. ਲੀਲਾ ਕਹਾ ਮੈਂ ਭਗਤ ਰਵਦਾਸ ਜੀ ਦੀ ਗੁਰਵਾਕ ਮੈ ਨਾਲ ਵਿਚਾਰ ਸੁਣਿਓ ।

ਨਾਮਧਾਰੀ, ਕਾਲਾ ਸਿੰਘ ਗਿਆਨੀ (ਸੰਤ) ਜਨਮਸਾਖੀ ਸ੍ਰੀ ਰਵਿਦਾਸ ਭਗਤ ਜੀ, 1927 ਪੰ. 12.

4. ਪਾਖਰ ਸਿੰਘ (ਸ੍ਰੀ) ਮਨੁੱਖਤਾ ਦਾ ਚਾਨਣ ਮੁਨਾਰਾ ਗੁਰੂ ਰਵੀਦਾਸ, ਦੂਜੀ ਛਾਪ, 1982 ਪੰ. 1.

5. ਸੰਤ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼ 1932 (ਝ) ਪੰਨਾ 214.

6. -ਉਹੀ- ਪੰਨਾ-215.

ਸਨ ਦੋਵੇਂ ਮਮੇਰੇ ਭਰਾ ਸਨ ਆਦਿ ਦਾ ਕੀ ਆਧਾਰ ਹੈ ? ਰੈਦਾਸ ਦਾ ਰੈ+ਦਾਸ ਵਿਚ ਸੰਧੀ ਕਰਨਾ ਬਹੁਤ ਅਲੋਕਾਰ ਜਿਹਾ ਜਾਪਦਾ ਹੈ । ਇਸਦਾ ਅਰਥ ਰੈ (ਰਾਇ) ਵਿਚ ਰਹਿਣ ਵਾਲਾ ਕਿਵੇਂ ਬਣ ਗਿਆ । ਇਹ ਰਵਿਦਾਸ ਦਾ ਤਦਭਵ ਰੂਪ ਕਿਉਂ ਨਹੀਂ ਹੈ ਜਿਵੇਂ ਭਾਵ ਦਾ ਭਾਉ, ਚਾਵ ਦਾ ਚਾਉ, ਰਵਿਵਾਰ ਦਾ ਰੈਵਾਰ, ਤਵੈ ਦਾ ਤੈ ਆਦਿ ।[1]"

ਮਹੰਤ ਨੇ ਉਕਤ ਵਿਚਾਰ ਦੇ ਕੇ 'ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀ' 'ਰਵਿਦਾਸ ਬਾਣੀ' ਦੇ ਪ੍ਰਾਚੀਨ ਨੁਸਖਿਆਂ ਵਿਚ ਮਿਲਦੇ ਅਨੇਕਾਂ ਪਦ ਇਕ ਵੱਖਰੀ ਸ਼ਖ਼ਸੀਅਤ 'ਰੈਦਾਸ' ਦੇ ਨਾਂ ਜੋੜ ਦਿੱਤੇ ਹਨ । ਮਹੰਤ ਜਮਨਾ ਦਾਸ ਦੇ ਇਸ ਮੱਤ ਦੀ ਪੁਸ਼ਟੀ ਤੱਥ-ਆਧਾਰਤ ਨਹੀਂ । ਮਹੰਤ ਦਾ ਇਹ ਵਿਚਾਰ ਬਿਲਕੁਲ ਨਿਰਮੂਲ ਹੋ ਜਾਂਦਾ ਹੈ ਜਦੋਂ ਗੁਰੂ ਰਵਿਦਾਸ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਦੋ ਦਰਜਨ ਦੇ ਲਗਭਗ ਪਾਠ-ਭੇਦ ਰੂਪ ਪ੍ਰਾਚੀਨ ਹੱਥ ਲਿਖਤ ਖਰੜਿਆਂ ਵਿਚ 'ਰੈਦਾਸ' ਨਾਂ ਦੀ ਛਾਪ ਨਾਲ ਮਿਲ ਜਾਂਦੇ ਸਨ, ਇਹ ਠੋਸ ਸਬੂਤ 'ਰਵਿਦਾਸ' ਅਤੇ 'ਰੈਦਾਸ' ਦੋ ਵੱਖ ਵੱਖ ਵਿਅਕਤੀ ਵਿਸ਼ੇਸ਼ ਹਨ, ਦੇ ਵਿਚਾਰ ਨੂੰ ਨਿਰਾਧਾਰ ਬਣਾਉਂਦੇ ਹਨ । ਮਿਸਾਲ ਵਜੋਂ ਅਜਿਹਾ ਇਕ ਪਾਠ ਭੇਦ ਵਿਚਾਰਨ ਉਪਰੰਤ ਸਥਿਤੀ ਬਿਲਕੁਲ ਸਪਸ਼ਟ ਹੋ ਜਾਂਦੀ ਹੈ[2] ਕਿ ਮੂਲ ਸ਼ਬਦ ਗੁਰੂ ਗ੍ਰੰਥ ਵਾਲਾ ਹੀ ਹੈ ਕਿਉਂਕਿ ਇਹ ਵਧੇਰੇ ਭਾਵ ਪੂਰਤ ਅਤੇ ਸ਼ੁੱਧ ਹੈ । ਦੋਵਾਂ ਸ਼ਬਦਾਂ ਵਿਚ ਮਿਲਦੀ ਵਿਸ਼ਾ-ਵਸਤੂ ਦੀ ਸਮਾਨਤਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਇਕ ਹੀ ਲੇਖਕ ਦੀਆਂ ਰਚਨਾਵਾਂ ਹਨ । ਸਿਰਫ ਸਮੇਂ ਦੀਆਂ ਪਰਿਸਥਿਤੀਆਂ ਅਨੁਸਾਰ ਬਦਲਦੀ ਭਾਸ਼ਾ, ਉਚਾਰਣ ਭੇਦ ਅਤੇ ਅਧਪੜ੍ਹ ਲਿਪੀਕਾਰਾਂ ਕਾਰਨ, ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਹੱਥ-ਲਿਖਤ ਖਰੜਿਆਂ ਵਿਚ ਪ੍ਰਾਪਤ ਰਵਿਦਾਸ ਬਾਣੀ ਵਿਚ ਪਾਠ-ਭੇਦ ਪ੍ਰਚਲਿਤ ਹੋ ਗਏ ।

---

1. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ, ਪਹਿਲੀ ਵਾਰ 1986, ਪੰਨਾ 03.

2. ਮਿਲਤ ਪਿਆਰੋ ਪ੍ਰਾਨ ਨਾਥ ਕਵਨ ਭਗਤ ਤੇ ।।
ਸਾਧ ਸੰਗਤਿ ਪਾਈ ਪਰਮ ਗਤੇ ।। ਰਹਾਉ ।।
ਮੈਲੇ ਕਪਰੇ ਕਹਾ ਲਉ ਧੋਵਉ ।। ਆਵੈਗੀ ਨੀਂਦ ਕਹਾ ਲਗ ਸੋਵਹੁ ।। 1 ।।
ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ।। ਝੂਠੇ ਬਨਜਿ ਉਠਿ ਹੀ ਗਈ ਹਾਟਿਓ ।। 2 ।।
ਕਹੁ ਰਵਿਦਾਸ ਭਇਓ ਜਬ ਲੇਖੋ ।। ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ।। 3 ।।
- ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1293.

ਪਾਠ-ਭੇਦ

ਕੌਂਣ ਭਗਤਿ ਥੈਂ ਰਹੈ ਪਯਾਰੋ ਪਾਹੁਨੋ ਰੇ ।।
ਘਰਿ ਘਰਿ ਦੇਖਯੋ ਮੈਂ ਅਧਿਕ ਅਭਾਵਨੋ ।। ਟੇਕ ।।
ਮੈਲਾ ਮੈਲਾ ਕਪੜਾ ਕੇਤਾ ਏਕ ਧੋਊਂ ।। ਆਵੈ ਨੀਂਦੜੀ ਹੋ ਕਹਾ ਲੌਂ ਸੋਊਂ ।।
ਜਯੋਂ ਜਯੋਂ ਜੋੜਯੋ ਤਯੋਂ ਤਯੋਂ ਫਾਟੈ ।। ਝੂਠੈ ਸੈ ਬਨਜਿ ਰੇ ਉਠਿ ਗਯੋ ਹਾਟੈ ।। 2 ।।
ਕਹੈ ਰੈਦਾਸ ਪਰਯੋ ਜਬ ਲੇਖੋ ।। ਜੋਈ ਜੋਈ ਕੀਯੋ ਰੇ ਸੋਈ ਦੇਖੋ ।। 3 ।।
- ਦਾਦੂ ਦਿਆਲ ਜੀ ਕੀ ਅਨਭੈ ਬਾਣੀ, ਗ੍ਰੰਥ ਨੰ: 2706 ਲਿਪੀਕਾਲ 1755 ਬਿ.ਸੰ., ਪੰਨਾ 233.

## 3. 1. 32. ਰਵਿਰਾਮ ਸਾਹਿਬ (1783-1860 ਬਿ.ਸੰ.) ਦੇ ਨਾਂ ਬਾਰੇ ਭੁਲੇਖਾ

ਗੁਜਰਾਤ ਦੇ ਤਣਛਾ ਪਿੰਡ ਵਿਚ ਇਕ ਬਾਣੀਏ ਦੇ ਘਰ ਜੰਮੇ 'ਰਵਿਰਾਮ' ਭਾਣ ਸਾਹਿਬ ਦੇ ਸ਼ਿਸ਼ ਬਣ ਕੇ 'ਰਵਿ ਸਾਹਿਬ ਅਤੇ 'ਰਵਿਦਾਸ' ਨਾਂ ਨਾਲ ਪ੍ਰਸਿੱਧ ਹੋਏ । ਰਵਿਰਾਮ ਨੇ ਆਪਣੀ ਰਚਨਾ ਵਿਚ ਆਪਣਾ ਨਾਂ 'ਰਵੀਦਾਸ' ਦਰਜ ਕੀਤਾ ਹੈ[1]। ਪਰੰਤੂ ਦੋਵਾਂ ਸੰਤਾਂ ਵਿਚ ਸਦੀਆਂ ਦਾ ਅੰਤਰ ਹੈ । ਦੂਜੇ 'ਰਵਿ ਸਾਹਿਬ' ਨੇ ਆਪਣੇ ਇਕ ਪਦ ਵਿਚ 'ਗੁਰੂ ਰਵਿਦਾਸ' ਨੂੰ 'ਰੋਹੀਦਾਸ' ਨਾਂ ਨਾਲ ਯਾਦ ਕੀਤਾ ਹੈ । ਸੋ ਦੋਵਾਂ ਸੰਤਾਂ ਦੀ ਸ਼ਖ਼ਸੀਅਤ ਰਲ ਗੱਡ ਹੋਣੀ ਸੰਭਵ ਨਹੀਂ ।

ਸੰਤ ਸਾਹਿਤ ਦੇ ਉੱਘੇ ਖੋਜੀ ਵਿਦਵਾਨ ਅਚਾਰੀਆ ਪਰਸ਼ੂ ਰਾਮ ਚੁਤਰਵੇਦੀ[2] ਅਤੇ ਡਾ. ਨਗੇਂਦ੍ਰ,[3] ਵੀ 'ਰਵਿਦਾਸ' ਜਾਂ ਰੈਦਾਸ ਨੂੰ ਇਕ ਹੀ ਸ਼ਖ਼ਸੀਅਤ ਸਵੀਕਾਰ ਕਰਦੇ ਹਨ । ਗੁਰੂ ਰਵਿਦਾਸ ਦੇ ਨਾਂ ਬਾਰੇ ਕੀਤੀ ਵਿਚਾਰ ਚਰਚਾ ਵਿਚੋਂ ਇਹ ਤੱਥ ਤਾਂ ਸਪੱਸ਼ਟ ਹੈ ਕਿ ਉਕਤ ਵਿਭਿੰਨ ਨਾਂ ਇਕ ਹੀ ਸ਼ਖ਼ਸੀਅਤ ਦੇ ਹਨ ਪਰੰਤੂ ਆਪ ਦੇ ਬਹੁ-ਗਿਣਤੀ ਵਿਚ ਨਾਵਾਂ ਦੇ ਪ੍ਰਚਲਿਤ ਹੋ ਜਾਣ ਨੂੰ ਸਪਸ਼ਟ ਕਰਨ ਲਈ ਅਤੇ ਨਾਂ ਬਾਰੇ ਇਕ ਸਿੱਟੇ ਤੇ ਪਹੁੰਚਣ ਲਈ ਨਿਮਨ ਲਿਖਤ ਨਿਰਣਾਇਕ ਤੱਥਾਂ ਨੂੰ ਵਿਚਾਰ ਲੈਣਾ ਜ਼ਰੂਰੀ ਹੈ :-

(ੳ) ਗੁਰੂ ਰਵਿਦਾਸ ਦੇ ਵਿਭਿੰਨ ਨਾਂ ਭਾਸ਼ਾਗਤ ਪ੍ਰਭਾਵ ਦਾ ਸਿੱਟਾ ਹਨ ।

(ਅ) 'ਅਲਪਗ੍ਹਤਾ ਕਾਰਨ ਅਤੇ ਮੁਖ ਸੁਖ ਦੀ ਸਹੂਲਤ ਲਈ ਹੋਈ ਨਾਂ ਵਿਚ ਤਬਦੀਲੀ

(ੲ) ਪ੍ਰਾਚੀਨ ਸ੍ਰੋਤਾਂ ਵਿਚ 'ਰਵਿਦਾਸ' ਨਾਂ ਹੀ ਦਰਜ ਹੈ ।

(ੳ) ਭਾਰਤ ਬਹੁ-ਭਾਸ਼ਾਈ ਦੇਸ਼ ਹੈ ਇਥੇ ਪ੍ਰਾਂਤੀ ਭਾਸ਼ਾਵਾਂ ਤੋਂ ਇਲਾਵਾ ਉਥੋਂ ਦੀਆਂ ਇਲਾਕਾਈ ਬੋਲੀਆਂ ਵਿਚ ਵੀ ਵਖਰੇਵਾਂ ਮਿਲਦਾ ਹੈ । ਗੁਰੂ ਰਵਿਦਾਸ ਆਪਣੇ ਸਮੇਂ ਦੀ ਪ੍ਰਸਿੱਧ ਅਤੇ ਬਹੁ-ਚਰਚਿਤ ਸ਼ਖ਼ਸੀਅਤ ਸਨ । ਭਗਤੀ ਪ੍ਰਚਾਰ ਹਿਤ ਆਪ ਜੀਵਨ ਭਰ ਭ੍ਰਮਣ ਕਰਦੇ ਰਹੇ ।

ਵੱਖ ਵੱਖ ਰਾਜਾਂ ਦੇ ਭਗਤ ਸੇਵਕ ਜਨ ਚਰਨ-ਪਰਸਨਾ ਲਈ ਆਪ ਦੇ ਪਾਸ ਆਉਂਦੇ ਰਹੇ। ਸਿੱਟੇ ਵਜੋਂ ਜਿਸ ਪ੍ਰਾਂਤ ਵਿਚ ਆਪ ਗਏ ਜਾਂ ਆਪ ਦੇ ਸ਼ਿਸ਼ਾਂ ਰਾਹੀਂ ਆਪ ਦੀ ਬਾਣੀ ਪਹੁੰਚ ਗਈ ਉਥੋਂ ਦੇ ਸ਼ਰਧਾਲੂਆਂ ਨੇ ਆਪਣੀ ਬਾਣੀ ਆਪਣੀ ਭਾਸ਼ਾ ਵਿੱਚ ਕੰਠ ਕਰ ਲਈ। ਇੰਵ ਜਦੋਂ ਆਪ ਦੀ ਕੰਠਗ੍ਰ ਬਾਣੀ ਵੱਖ-ਵੱਖ ਰਾਜਾਂ ਅਤੇ ਇਲਾਕਿਆਂ ਵਿਚ ਲਿਖਤ ਰੂਪ ਵਿਚ ਆਈ ਤਾਂ ਭਾਸ਼ਾ ਅਤੇ ਇਲਾਕਾਈ ਪ੍ਰਭਾਵ ਅਧੀਨ ਆਪ ਦਾ ਨਾਂ ਵੀ ਬਦਲਾ ਗਿਆ। ਜਿਵੇਂ ਪੰਜਾਬ ਵਿਚ ਗੁਰਮੁਖੀ ਲਿਪੀ ਵਿਚ ਲੇਖਕਾਂ

1. ਰਵੀਦਾਸ ਸੋ ਰਹੇ ਭੂੰਢ ਲੇ, ਜੀਸ ਰਾਹਾ ਗਯੇ ਕਬੀਰ ।।
ਰਵਿਭਾਣ ਸੰਪਰਦਾਯਨੀ ਬਾਣੀ, ਭਾਗ ਬੀਜੋ, ਸਾਖੀ 23 ਪੰਨਾ 234.
ਉਧ੍ਰਿਤ : ਚਤੁਰਵੇਦੀ ਪਰਸੂ ਰਾਮ (ਆਚਾਰੀਆ) ਉਤਰੀ ਭਾਰਤ ਕੀ ਸੰਤ ਪਰੰਪਰਾ, ਤੀਜਾ ਸੰਸਕਰਣ, 1972, ਪੰਨਾ 713.

2. ਚਤੁਰਵੇਦੀ, ਪਰਸੂ ਰਾਮ (ਆਚਾਰੀਆ) ਉਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 239.

3. ਨਗੇਂਦ੍ਰ, (ਡਾ.) ਹਿੰਦੀ ਸਾਹਿਤਯ ਕਾ ਇਤਿਹਾਸ (ਸੰ.) ਦੂਜੀ ਛਾਪ 1976 ਪੰਨਾ 146.

ਨੇ ਆਪ ਦਾ ਨਾਂ ਰਵਿਦਾਸ, ਰਿਵਦਾਸ, ਰਵਦਾਸ, ਰਮਦਾਸ ਅਤੇ ਰਵੀਦਾਸ, 'ਰਵਿਦਾਸ' ਨਾਂ ਦੀ ਭਾਵਨਾ ਪ੍ਰਗਟ ਕਰਦਿਆਂ ਸਤਿਕਾਰ ਸਹਿਤ ਅੰਕਿਤ ਕੀਤਾ ਹੈ । ਇਸ ਤਰ੍ਹਾਂ ਬੰਗਾਲੀ, ਗੁਜਰਾਤੀ, ਮਰਾਠੀ ਅਤੇ ਹਿੰਦੀ ਭਾਸ਼ਾਈ ਪ੍ਰਦੇਸਿਕ ਬੋਲੀਆਂ ਵਿਚ ਆਪ ਦੇ ਵੱਖ ਵੱਖ ਨਾਂ ਪ੍ਰਚਲਿਤ ਹੋ ਗਏ[1] 1. ਆਪ ਦੇ ਵਿਭਿੰਨ ਨਾਵਾਂ ਦਾ ਪ੍ਰਚਲਣ ਭਾਸ਼ਾਗਤ ਪ੍ਰਭਾਵ ਅਤੇ ਉਚਾਰਣ ਭੇਦ ਕਾਰਨ ਹੋਇਆ । ਇਸ ਮਤ ਨਾਲ ਸਹਿਮਤੀ ਪ੍ਰਗਟ ਕਰਨ ਵਾਲੇ ਵਿਦਵਾਨਾਂ ਵਿਚ ਸੁਆਮੀ ਰਾਮਾਨੰਦ ਸ਼ਾਸਤ੍ਰੀ[2], ਡਾ. ਸੰਗਮ ਲਾਲ ਪਾਂਡੇ[3] ਡਾ. ਯੋਗੇਂਦ੍ਰ ਸਿੰਹ[4] ਡਾ. ਚੰਦ੍ਰ ਦੇਵ ਰਾਯ[5] ਸੰਤ ਜਗਬੀਰ[6] ਅਤੇ ਡਾ. ਧਰਮਪਾਲ ਸਿੰਗਲ[7] ਦੇ ਨਾਂ ਵਿਸ਼ੇਸ਼ ਵਰਣਨਯੋਗ ਹਨ । ਇਸ ਮੱਤ ਨੂੰ ਆਚਾਰੀਆ ਪਰਸ਼ੂ ਰਾਮ ਚਤੁਰਵੇਦੀ[8] ਹੋਰ ਬਲ ਪ੍ਰਦਾਨ ਕਰਦੇ ਲਿਖਦੇ ਹਨ ਕਿ ਜਿਹੜੇ ਸੰਤ ਵਧੇਰੇ ਪ੍ਰਸਿੱਧੀ ਪ੍ਰਾਪਤ ਕਰ ਜਾਂਦੇ ਸਨ ਉਨ੍ਹਾਂ ਦੇ ਵੱਖ ਵੱਖ ਭਾਸ਼ਾਵਾਂ ਦੇ ਅਨੁਆਈ ਉਨ੍ਹਾਂ ਦੀਆਂ ਰਚਨਾਵਾਂ ਮਨਮਾਨੇ ਢੰਗ ਨਾਲ ਬਦਲ ਲੈਂਦੇ ਸਨ। ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਜਦੋਂ ਉਹ ਆਪਣੇ ਸੁਆਮੀ ਸੰਤਾਂ ਦੀ ਬਾਣੀ ਆਪਣੀ ਭਾਸ਼ਾ ਅਤੇ ਉਚਾਰਣ ਅਨੁਸਾਰ ਪਰਿਵਰਤਿਤ ਕਰ ਲੈਂਦੇ ਸਨ ਤਾਂ ਸੰਤਾਂ ਦਾ ਨਾ ਵਿਕ੍ਰਿਤ ਹੋ ਜਾਣਾ ਸਹਿਜ ਹੀ ਹੈ।

(ਅ) ਅਨਪੜ੍ਹਤਾ ਕਾਰਨ ਅਤੇ ਮੁੱਖ ਸੁੱਖ ਦੀ ਸਹੂਲਤ ਲਈ ਹੋਈ ਨਾਂ ਵਿਚ ਤਬਦੀਲੀ ਦਾ ਕਾਰਨ ਗੁਰੂ ਰਵਿਦਾਸ ਦੇ ਸਮੇਂ ਨੀਵੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਵਿੱਦਿਆ ਪੜ੍ਹਨ ਦੀ ਮਨਾਹੀ ਸੀ । ਇਸ ਲਈ ਸਤਿਗੁਰੂ ਰਵਿਦਾਸ ਦੇ ਸ਼ਰਧਾਲੂਆਂ ਨੂੰ ਆਪ ਦੀ ਬਾਣੀ ਦਾ ਪ੍ਰਚਾਰ ਅਤੇ ਪਾਸਾਰ ਜ਼ਿਆਦਾਤਰ ਮੌਖਿਕ ਪ੍ਰਣਾਲੀ ਰਾਹੀ ਕਰਨਾ ਪਿਆ । ਇਸ ਤਰ੍ਹਾਂ ਬਾਣੀ ਦਾ ਪਾਸਾਰ ਕਰਨ ਵੇਲੇ ਅਨਪੜ੍ਹ ਜਨ ਸਾਧਾਰਨ ਨੇ ਸਹਿਜ ਹੀ ਮੁੱਖ ਸੁਖ ਦੀ ਸਹੂਲਤ ਲਈ ਆਪ ਦਾ ਨਾਂ ਸਰਲ ਕਰ ਲਿਆ। ਸਾਡੇ ਦੇਸ਼ ਵਿਚ ਹਰ ਵਿਅਕਤੀ ਦੇ ਨਾਂ ਨੂੰ ਸਰਲ ਕਰਕੇ ਬੋਲਣ ਦੀ ਪ੍ਰਥਾ ਪ੍ਰਚਲਿਤ ਹੈ ਜੋ ਪ੍ਰਾਚੀਨ ਸਮੇਂ ਤੋਂ ਹੀ ਚਲ ਰਹੀ ਹੈ ਜਿਵੇਂ ਮੱਧ ਕਾਲ ਦੇ ਪ੍ਰਸਿੱਧ ਸੰਤਾਂ ਦੇ ਨਾਵਾਂ ਨੂੰ ਹੀ ਦੇਖ ਲਵੋ ਜੋ ਸੰਖੇਪ ਅਤੇ ਸਰਲ ਰੂਪ ਵਿਚ ਪ੍ਰਚਲਿਤ ਹਨ ਜਿਵੇਂ: ਜੈ ਦੇਵ; ਜੈ ਦੇਉ, ਨਾਮਦੇਵ, ਨਾਮਦੇਊ ਜਾਂ ਨਾਮਾ, ਤ੍ਰਿਲੋਚਨ, ਤਿਲੋਚਨ, ਕਬੀਰ, ਕੰਮੀਰ, ਕੰਬੀਰਾ । ਨਾਨਕ ਦੇਵ; ਨਾਨਕ, ਬੁੱਲੇ ਸ਼ਾਹ ਨੂੰ ਬੁੱਲ੍ਹਾ ਆਦਿ ਇਹ ਪ੍ਰਵਿਰਤੀ ਅਜੋਕੇ ਯੁਗ ਵਿਚ ਵੀ ਪ੍ਰਚਲਿਤ ਹੈ । ਅਜ ਵੀ ਅਸੀਂ ਆਪਣੇ ਆਲੇ ਦੁਆਲੇ ਅਜਿਹੇ ਨਾਵਾਂ ਦਾ ਪਾਸਾਰ ਦੇਖ ਅਤੇ ਸੁਣ ਰਹੇ ਹਾਂ। ਉਦਾਹਰਣ ਮਾਤਰ 'ਭੁਪਿੰਦਰ' ਨਾਂ ਨੂੰ ਆਮ ਬੋਲ ਚਾਲ ਵਿਚ ਭਿੰਦਰ, ਭਿੰਦਾ, ਭਿੰਦੀ, ਭੂਪਾ ਆਦਿ ਮੁੱਖ ਸੁੱਖ ਦੀ ਸਹੂਲਤ ਲਈ ਸਰਲ ਕਰ ਲਿਆ ਜਾਂਦਾ ਹੈ । ਇੰਞ ਹੀ ਪ੍ਰਾਚੀਨ ਸੰਤਾਂ ਦੇ ਨਾਂ ਸਰਲ ਰੂਪ ਵਿਚ ਪ੍ਰਚਲਿਤ ਅਤੇ ਪ੍ਰਸਿੱਧ ਹੋ ਗਏ ।

---

1. ਰੈਦਾਸ, ਰਯੁਦਾਸ, ਰਵਿਦਾਸ, ਰਮਾਦਾਸ, ਰੋਹਿਦਾਸ, ਰੋਹੀਦਾਸ, ਰੋਹੀਦਾਸ, ਰੁਈਦਾਸ, ਰੁਇਦਾਸ ਹਰਿਦਾਸ ।
2. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰਨਾ-41
3. ਪਾਂਡੇ ਸੰਗਮ ਲਾਲ (ਡਾ.) ਸੰਤ ਰੈਦਾਸ ਵਿਅਕਤਿਤਵ ਏਵੰਮ ਕਰਤਿਤਵ, 1970 ਪੰਨਾ-10.
4. ਯੋਗੇਂਦ੍ਰ. ਸਿੰਹ (ਡਾ.) ਸੰਤ ਰੈਦਾਸ ਵ੍ਰਿਤਿਤਵ ਜੀਵਨ ਔਰ ਵਿਚਾਰ, 1972, ਪੰਨਾ-4.
5. ਰਾਯ, ਚੰਦ੍ਰਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਕ ਅਧਿਐਨ, 1978, ਪੰਨਾ-64.
6. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਾਯ (ਸੰ.) 1978,ਪੰਨਾ-41.
7. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ-28.
8. ਚਤੁਰਵੇਦੀ ਪਰਸ਼ੂ ਰਾਮ (ਆਚਾਰੀਆ) ਸੰਤ ਕਾਵਯ, ਚੌਥੀ ਬਾਰ, 1981, ਪੰਨਾ-68.

ਜਦੋਂ ਭਾਸ਼ਾ ਦੀ ਦ੍ਰਿਸ਼ਟੀ ਤੋਂ ਰਵਿ+ਦਾਸ ਦਾ ਸੰਧੀ-ਛੇਦ ਕਰਦੇ ਹਾਂ ਤਾਂ ਇਹ 'ਰੈਦਾਸ' ਹੀ ਬਣਦਾ ਹੈ ਇਸ ਲਈ 'ਰਵਿਦਾਸ' ਨਾਂ ਦਾ ਸਰਲ ਅਤੇ ਸੰਖੇਪ ਰੂਪ ਵਿਚ 'ਰੈਦਾਸ' ਮੁੱਖ ਸੁੱਖ ਦੀ ਸਹੂਲਤ ਦਾ ਕ੍ਰਿਸ਼ਮਾ ਹੈ ।

(ੲ) ਕਿਸੇ ਵੀ ਵਿਵਾਦ-ਗ੍ਰਸਤ ਤੱਥ ਦੇ ਨਿਰਣੇ ਲਈ ਪ੍ਰਾਚੀਨ ਸ੍ਰੋਤ ਦੀ ਗਵਾਹੀ ਹੀ ਨਿਰਣਾਇਕ ਸਿੱਧ ਹੁੰਦੀ ਹੈ । ਇਸ ਤੱਥ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਵਿਦਾਸ ਬਾਣੀ ਪ੍ਰਾਚੀਨ ਅਤੇ ਪ੍ਰਮਾਣਿਕ ਸ੍ਰੋਤ ਹੈ । ਇਸ ਮਹਾਨ ਗ੍ਰੰਥ ਵਿਚ ਦਰਜ ਆਪ ਦੀ ਸੰਪੂਰਨ ਬਾਣੀ ਵਿਚ ਲਿਖਾਰੀ ਦੇ ਨਾਂ ਵਾਲੀ ਥਾਂ 'ਰਵਿਦਾਸ' ਨਾਂ ਦੀ ਮੁਹਰ ਛਾਪ ਲੱਗੀ ਹੋਈ ਹੈ । ਗੁਰੂ ਗ੍ਰੰਥ ਵਿਚ ਹੀ ਆਪ ਦੇ ਸਮਕਾਲੀ ਸੰਤ, ਭਗਤ ਧੰਨਾ, ਪਰਵਰਤੀ ਗੁਰੂ, ਰਾਮਦਾਸ, ਗੁਰੂ ਅਰਜਨ ਦੇਵ ਅਤੇ ਭੱਟ, ਕਵੀਆਂ ਵਲੋਂ ਭੇਂਟ ਸ਼ਰਧਾਂਜਲੀ ਪਦਾਂ ਵਿਚ ਆਪ ਦਾ ਨਾਂ 'ਰਵਿਦਾਸ' ਹੀ ਅੰਕਿਤ ਹੋਇਆ ਹੈ । ਇਹ ਪਰਮ ਉੱਚ ਅਧਿਆਤਮਿਕ ਅਤੇ ਇਤਿਹਾਸਕ ਸ਼ਖ਼ਸ਼ੀਅਤਾਂ ਵਲੋਂ ਆਪ ਦੇ 'ਰਵਿਦਾਸ' ਨਾਂ ਬਾਰੇ ਕੀਤੀ ਪੁਸ਼ਟੀ ਨੂੰ ਅੱਖੋਂ ਪਰੋਖੇ ਕਰਨਾ ਸਾਡੀ ਵੱਡੀ ਭੁੱਲ ਹੋਵੇਗੀ । ਆਪ ਦੇ ਨਾਂ ਬਾਰੇ ਉਕਤ ਸਾਰੀ ਵਿਚਾਰ ਚਰਚਾ ਵਿਚੋਂ ਸਪਸ਼ਟ ਹੁੰਦਾ ਹੈ ਕਿ ਆਪ ਦਾ ਜਨਮ ਨਾਂ 'ਰਵਿਦਾਸ' ਹੈ ।

## 3.2. ਗੁਰੂ ਰਵਿਦਾਸ ਦਾ ਜਨਮ ਤਿੱਥ-ਸੰਮਤ

ਗੁਰੂ ਰਵਿਦਾਸ ਦੇ ਜੀਵਨ ਦੇ ਹੋਰ ਤੱਥਾਂ ਦੀ ਤਰ੍ਹਾਂ, ਜਨਮ ਤਿੱਥ-ਸੰਮਤ ਬਾਰੇ ਅੰਦਰਲੀ ਗਵਾਹੀ ਵਿਚ ਪ੍ਰਮਾਣਿਕ ਤਿੱਥ-ਸੰਮਤ ਸਬੰਧੀ ਕੋਈ ਉਲੇਖ ਨਹੀਂ । ਆਪ ਦੇ ਜੀਵਨ ਚਰਿਤਰ ਸਬੰਧੀ ਖੋਜ ਕਰਨ ਵਾਲੇ ਵਿਦਵਾਨਾਂ ਅਤੇ ਜਨਮਸਾਖੀ ਸਾਹਿੱਤ ਲਿਖਣ ਵਾਲੇ ਸਾਖੀਕਾਰਾਂ ਨੇ ਆਪੋ ਆਪਣੀ ਖੋਜ ਸਮਰਥਾ ਦੇ ਅਨੁਸਾਰ ਜਨਮ ਤਿੱਥ-ਸੰਮਤ ਨਿਸ਼ਚਿਤ ਕਰਨ ਦਾ ਪ੍ਰਯਤਨ ਕੀਤਾ ਹੈ । ਭਾਵੇਂ ਕਿ ਇਨ੍ਹਾਂ ਵਿਚੋਂ ਵਧੇਰੇ ਮੱਤ ਅਨੁਮਾਨ ਅਤੇ ਅਟਕਲਾਂ ਉਤੇ ਹੀ ਆਧਾਰਤ ਹਨ । ਫਿਰ ਵੀ ਆਪ ਦੇ ਜਨਮ ਸੰਮਤ ਬਾਰੇ ਇਕ ਪਰੰਪਰਾਗਤ ਵਿਚਾਰ ਪ੍ਰਚਲਿਤ ਹੈ ਕਿ ਗੁਰੂ ਰਵਿਦਾਸ ਮਾਘ ਦੀ ਪੂਰਨਮਾਸ਼ੀ ਦਿਨ ਐਤਵਾਰ ਨੂੰ ਪੈਦਾ ਹੋਏ । ਇਸ ਲਈ ਕੁਝ ਵਿਦਵਾਨਾਂ ਨੇ ਆਪਦਾ ਜਨਮ ਸੰਮਤ ਨਿਸ਼ਚਿਤ ਕਰਦਿਆਂ ਆਪਣੇ ਮੱਤ ਨੂੰ ਵਧੇਰੇ ਪ੍ਰਮਾਣਿਕ ਬਣਾਉਣ ਲਈ ਪਰੰਪਰਾ ਵਿਚ ਪ੍ਰਚਲਿਤ ਉਕਤ ਵਿਚਾਰ ਨੂੰ ਨਾਲ ਟਾਂਕ ਲਿਆ ਹੈ । ਵਿਦਵਾਨਾਂ ਵਲੋਂ, ਰਵਿਦਾਸ ਸੰਪਰਦਾਇ ਵਿਚ ਪ੍ਰਚਲਿਤ ਇਸ ਪਰੰਪਰਾਗਤ ਤਿੱਥ ਨੂੰ ਆਧਾਰ ਬਣਾ ਕੇ ਆਪ ਦੇ ਜਨਮ ਸੰਮਤ ਦਾ ਨਿਰਣਾ ਕਰਨਾ ਖੋਜ ਦੀ ਦ੍ਰਿਸ਼ਟੀ ਤੋਂ ਵਿਗਿਆਨਕ ਅਮਲ ਭਾਸਦਾ ਹੈ । ਇਸ ਵਿਵਾਦ ਗ੍ਰਸਤ ਤੱਥ ਬਾਰੇ ਪੂਰੀ ਤਰ੍ਹਾਂ ਸਪਸ਼ਟ ਹੋਣ ਲਈ ਅਸੀਂ ਹੁਣ ਤੱਕ ਵਿਭਿੰਨ ਵਿਦਵਾਨਾਂ ਵਲੋਂ ਪ੍ਰਗਟ ਮੱਤ ਹਰ ਪੁਸਤਕ ਦੀ ਪ੍ਰਾਚੀਨਤਾ ਅਨੁਸਾਰ ਨਿਮਨ ਲਿਖਤ ਤਾਲਿਕਾ ਵਿਚ ਰੱਖ ਦਿੱਤੇ ਹਨ । ਉਪਰੰਤ ਇਸ ਸੰਪੂਰਨ ਸੂਚੀ ਦਾ ਵਿਸ਼ਲੇਸ਼ਣ ਕਰਕੇ 'ਗੁਰੂ ਰਵਿਦਾਸ' ਦਾ ਪ੍ਰਮਾਣਿਕ ਜਨਮ ਤਿੱਥ ਸੰਮਤ ਸਥਾਪਿਤ ਕੀਤਾ ਗਿਆ ਹੈ:

---

1. ਰਾਮਾਨੰਦ ਸ਼ਾਸਤਰੀ (ਸੁਆਮੀ) ਪਾਂਡੇਯ ਵਿਰੇਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955 ਪੰਨਾ- 84.

## ਤਾਲਿਕਾ

## ਹਿੰਦੀ ਪੁਸਤਕਾਂ

| ਲੜੀ ਨੰ: | ਲੇਖਕ ਦਾ ਨਾਂ | ਪੁਸਤਕ | ਜਨਮ ਬਾਰੇ ਵੇਰਵਾ | ਪੰਨਾ |
|---|---|---|---|---|
| 1. | ਮਹਾਤਮਾ ਰਾਮਚਰਨ ਕੁਰੀਲ | ਭਗਵਾਨ ਰਵਿਦਾਸ ਕੀ ਸਤਯ ਕਥਾ | 1471 ਬਿ.ਸੰ. (1415 ਈ.) | 33 |
| 2. | ਡਾ. ਰਾਮ ਕੁਮਾਰ ਵਰਮਾ | ਹਿੰਦੀ ਸਾਹਿਤਯ ਕਾ ਆਲੋਚਨਾਤਮਿਕ ਇਤਿਹਾਸ | 1445 ਬਿ.ਸੰ. | 224 |
| 3. | ਡਾ. ਭਗਵਤ ਵਰਤ ਮਿਸ਼ਰ | ਸੰਤ ਰਵਿਦਾਸ ਔਰ ਉਨਕਾ ਪੰਥ | 1455 ਤੋਂ 1505 ਬਿ.ਸੰ. ਦੇ ਵਿਚਕਾਰ | 116 |
| 4. | ਸੁਆਮੀ ਰਾਮਾਨੰਦ ਸ਼ਾਸਤ੍ਰੀ | ਸੰਤ ਰਵਿਦਾਸ ਔਰ ਉਨਕਾ ਕਾਵਯ | 1441 ਬਿ.ਸੰ. ਤੋਂ ਲੈ 1454-55 ਬਿ.ਸੰ. ਤਕ ਮਾਘ ਪੂਰਨਿਮਾ, ਐਤਵਾਰ | 84 |
| 5. | ਡਾ. ਗੋਬਿੰਦ ਤ੍ਰਿਗੁਣਾਇਤ | ਹਿੰਦੀ ਕੀ ਨਿਰਗੁਣ ਕਾਵਯ ਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਟ-ਭੂਮੀ | 1471 ਬਿ.ਸੰ. | 33 |
| 6. | ਡਾ. ਧੀਰੇਂਦ੍ਰ ਵਰਮਾ | ਹਿੰਦੀ ਸਾਹਿਤਯ ਕੋਸ਼ (ਭਾਗ-2) | 1445 ਬਿ.ਸੰ. (1388 ਈ.) | 506 |
| 7. | ਡਾ. ਰਾਮ ਪ੍ਰਸਾਦ ਤ੍ਰਿਪਾਠੀ | ਹਿੰਦੀ ਵਿਸ਼ਵ ਕੋਸ਼ (ਭਾਗ-10) | 1471 ਬਿ.ਸੰ. | 220 |
| 8. | ਡਾ. ਤ੍ਰਿਲੋਕੀ ਨਾਰਾਇਣ ਦੀਕਸ਼ਿਤ | ਹਿੰਦੀ ਸੰਤ ਸਾਹਿਤਯ | 1447 ਬਿ.ਸੰ. | 94 |
| 9. | ਪ੍ਰੋ. ਰਤਨ ਚੰਦ | ਸੰਤ ਰਵਿਦਾਸ | 15ਵੀਂ ਤੋਂ 16ਵੀਂ ਸਤਾਵਦੀ ਤੱਕ | 11 |
| 10. | ਡਾ. ਸੰਗਮ ਲਾਲ ਪਾਂਡੇਯ | ਸੰਤ ਰੈਦਾਸ ਵਿਅਕਤਿਤਵ ਇਵਮ ਕ੍ਰਿਤਿਤਵ | 1450 ਈ. | 15 |
| 11. | ਡਾ. ਯੋਗੇਂਦ੍ਰ ਸਿੰਹੁ | ਸੰਤ ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ | 1500 ਬਿ.ਸੰ. ਦੇ ਲਗਭਗ ਮਾਘ ਪੂਰਨਿਮਾ, ਐਤਵਾਰ | 15 |
| 12. | ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ | ਰਵਿਦਾਸ ਦਰਸ਼ਨ | 1433 ਬਿ.ਸੰ. ਮਾਘ ਸੁਦੀ | |

| | | | |
|---|---|---|---|
| | | ਪੰਦਰਾਸ, ਐਤਵਾਰ | 72 |
| 13. ਆਚਾਰੀਆ ਪਰਸ਼ੂ ਰਾਮ ਚੁਤੁਰਵੇਦੀ | ਉਤਰੀ ਭਾਰਤ ਕੀ ਸੰਤ ਪਰੰਪਰਾ | ਸੰਤ ਰਵਿਦਾਸ ਦਾ ਸਮਾਂ ਬਿਕਰਮੀ ਦੀ ਸੋਲ੍ਹਵੀਂ ਸਦੀ ਦੇ ਅੰਤ ਤੱਕ ਹੈ । | 243 |
| 14. ਡਾ. ਪਦਮ ਗੁਰਚਰਨ ਸਿੰਘ | ਸੰਤ ਰਵਿਦਾਸ ਵਿਚਾਰਕ ਔਰ ਕਵੀ | 1433 ਬਿ.ਸੰ. ਮਾਘ ਸੁਦੀ ਪੰਦਰਾਸ | 22 |
| 15. ਡਾ. ਬੀ.ਪੀ. ਸ਼ਰਮਾ[1] | ਸੰਤ ਗੁਰੂ ਰਵਿਦਾਸ | 1445ਬਿ.ਸੰ ਦਿਨ ਐਤਵਾਰ 8 ਮਾਘ ਦੀ ਪੂਰਨਿਮਾ, ਸਵੇਰ ਵੇਲੇ | |
| 16. ਸੰਤ ਜਗਬੀਰ ਸਿੰਘ | ਸੰਤ ਰਵਿਦਾਸ ਮਹਾਤਮਜ | 1444 ਬਿ.ਸੰ. ਮਾਘ ਪੂਰਨਿਮਾ | 42 |
| 17. ਡਾ. ਚੰਦਰ ਦੇਵ ਰਾਯ | ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ | 15ਵੀਂ ਅਤੇ 16 ਬਿ.ਸੰ.ਦੇ ਵਿਚ | 68 |
| 18. ਡਾ. ਧਰਮਪਾਲ ਮੈਨੀ[2] | ਰੈਦਾਸ | 1456 ਬਿ.ਸੰ. | 15 |
| 19. ਡਾ. ਐਨ.ਸਿੰਘ | ਸੰਤ ਕਵਿ ਰੈਦਾਸ ਮੁਲਾਂਕਣ ਔਰ ਪ੍ਰਦੇਯ | 1456 ਬਿ.ਸੰ ਤੋਂ 1467 ਬਿ.ਸੰ ਦੇ ਵਿਚਕਾਰ | 2 |
| 20. ਡਾ. ਕਾਸ਼ੀ ਨਾਥ ਉਪਾਧਿਆਏ | ਗੁਰੂ ਰਵਿਦਾਸ | 1471 ਬਿ.ਸੰ. ਇਕ ਹਾੜ ਦਿਨ ਐਤਵਾਰ | 9 |
| 21. ਸ੍ਰੀ ਚੰਦ੍ਰਿਕਾ ਪ੍ਰਸਾਦ ਜਿਗਿਆਸੂ | ਸੰਤ ਪ੍ਰਵਰ ਰੈਦਾਸ ਸਾਹਿਬ | 1460 ਬਿ.ਸੰ. | 15 |
| 22. ਡਾ. ਧਰਮਪਾਲ ਸਰੀਨ | ਨੀਚ ਤੇ ਊਚ ਕੀਓ ਮੇਰੇ ਸਤਿਗੁਰੂ | 1433 ਬਿ.ਸੰ. ਮਾਘ ਪੂਰਨਿਮਾ ਦਿਨ ਐਤਵਾਰ | 10 |
| 23. ਸ੍ਰੀ ਇੰਦ੍ਰਰਾਜ ਸਿੰਘ | ਸੰਤ ਰਵਿਦਾਸ | 1433 ਬਿ.ਸੰ. | 34 |

1. ਲੇਖਕ ਦੀ 'ਸੰਤ ਗੁਰੂ ਰਵਿਦਾਸ ਬਾਣੀ' ਪੁਸਤਕ ਵਿਚ ਪੰਨਾ 23 ਉੱਤੇ ਗੁਰੂ ਰਵਿਦਾਸ ਦਾ ਜਨਮ ਸੰਮਤ 1455-56 ਬਿ.ਸੰ. ਬੈਠਦਾ ਹੈ, ਲਿਖਿਆ ਮਿਲਦਾ ਹੈ ।

2. ਮੈਨੀ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ: ਇਕ ਪਰਿਚਯ ਪੁਸਤਕ ਦੇ ਪੰਨਾ 154 ਉਤੇ ਗੁਰੂ ਰਵਿਦਾਸ ਦਾ ਜਨਮ ਸੰਮਤ 1441 ਬਿ.ਸੰ. ਲਿਖਿਆ ਮਿਲਦਾ ਹੈ ।

## ਪੰਜਾਬੀ ਪੁਸਤਕਾਂ

| | | | |
|---|---|---|---|
| 1. ਭਾਈ ਕਾਨ੍ਹ ਸਿੰਘ ਨਾਭਾ | ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ | ਰਵਿਦਾਸ ਕਬੀਰ ਦਾ ਸਮਕਾਲੀ ਸੀ । | 1025 |
| 2. ਸੰਤ ਕਾਲਾ ਸਿੰਘ ਗਿਆਨੀ ਨਾਮਧਾਰੀਆ | ਜਨਮ ਸਾਖੀ ਭਗਤ ਰਵਿਦਾਸ ਜੀ | 1471 ਬਿ.ਸੰ.ਇਕ ਹਾੜ ਸੰਗਰਾਂਦ ਦਿਨ ਐਤਵਾਰ | 8 |
| 3. ਮਹੰਤ ਜਮੁਨਾ ਦਾਸ ਉਰਫ ਜਸਵੰਤ ਸਿੰਘ | ਸ੍ਰੀ ਰਵਿਦਾਸ ਪ੍ਰਗਾਸ | ਹਾੜ ਦੀ ਸੰਗਰਾਂਦ ਸਵਾ ਪਹਿਰ ਦੇ ਅੰਮ੍ਰਿਤ ਵੇਲੇ ਸੰਮਤ 1456 ਬਿ.ਸੰ. 1399 ਈ. | 62 |
| 4. ਕਵੀ ਵਰਿਆਮ ਸਿੰਘ ਚੰਦੜ | ਸ੍ਰੀ ਰਵਿਦਾਸ ਲੀਲਾ | 1456 ਬਿ.ਸੰ. ਦਿਨ ਮੰਗਲਵਾਰ ਮਾਘ ਸੁਦੀ ਪਦਰਾਸ, 1399ਈ | 13 |
| 5. ਰਾਜਿੰਦਰ ਸਿੰਘ ਸਚਦੇਵ | ਭਗਤ ਰਵਿਦਾਸ | 1456 ਬਿ.ਸੰ. ਮੱਘਰ ਦੀ ਪੂਰਨਿਮਾ | 11 |
| 6. ਪਾਖਰ ਸਿੰਘ | ਮਨੁਖਤਾ ਦਾ ਚਾਨਣ ਮੁਨਾਰਾ ਗੁਰੂ ਰਵਿਦਾਸ | 1434 ਬਿ.ਸੰ. 1377 ਈ. | 01 |
| 7. ਡਾ. ਧਰਮਪਾਲ ਸਿੰਗਲ | ਸੰਤ ਸ਼ਿਰੋਮਣੀ ਰਵਿਦਾਸ | 1433 ਬਿ.ਸੰ. ਮਾਘ ਸੁਦੀ ਪੰਦਰਾਸ | 26 |
| 8. ਆਸਾ ਰਾਮ, ਕਰਤਾਰ ਸਿੰਘ ਨਾਗਰਾ | ਧਾਰਮਿਕ ਪ੍ਰਸੰਗ ਸ੍ਰੀ ਰਵਿਦਾਸ ਭਗਤ | ਸੁਭਾ ਵਕਤ, ਦਿਨ ਬੁੱਧਵਾਰ ਲਗਨ ਵਿਚ 1370ਈ. 1427 ਬਿ.ਸੰ. | 12 |
| 9. ਡਾ. ਦਲੀਪ ਸਿੰਘ ਦੀਪ | ਸਾਧਨ ਮੇਂ ਰਵਿਦਾਸ ਸੰਤ | 1433 ਬਿ.ਸੰ. ਮਾਘ ਸੁਦੀ ਪੰਦਰਾਸ | 2 |
| 10. ਡਾ. ਜਸਬੀਰ ਸਿੰਘ | ਭਗਤ ਰਵਿਦਾਸ: ਸ੍ਰੋਤ ਪੁਸਤਕ | 1433 ਬਿ.ਸੰ. ਤਿੱਥ ਸੰਮਤ ਪ੍ਰਮਾਣਿਕ ਮੰਨਦੇ ਹਨ | 26 |
| 11. ਬੰਤਾ ਰਾਮ ਘੇੜਾ | ਆਦਿ ਗੁਰ ਪ੍ਰਕਾਸ਼ ਪਤ੍ਰਿਕਾ | 1471 ਬਿ.ਸੰ. (1414 ਈ.) ਚਾਰ ਵਜੇ ਸਵੇਰੇ ਦਿਨ ਐਤਵਾਰ ਮਾਘ ਸੁਦੀ ਪੰਦਰਾਸ । | 4 |
| 12. ਗਿ: ਗੁਰਮੇਲ ਸਿੰਘ ਨਾਭਾ | ਇਹ ਜਨਮ ਤੁਮ੍ਹਾਰੇ ਲੇਖੇ | ਹਾੜ ਦੀ ਸੰਗਰਾਂਦ 1471 ਬਿ.ਸੰ. | 7 |
| 13. ਗਿ: ਮੰਗੂ ਰਾਮ ਬਾਹੜਵਾਲ | ਸਾਖੀ ਸ੍ਰੀ ਗੁਰੂ ਰਵਿਦਾਸ ਮਿਸ਼ਨ | 1456 ਬਿ.ਸੰ. ਮਾਘ ਸੁਦੀ ਪੰਦਰਾਸ | 10 |

| | | | |
|---|---|---|---|
| 14. ਗਿ: ਪ੍ਰਤਾਪ ਸਿੰਘ ਜੋਤਸ਼ੀ | ਅਸਲੀ ਜਨਮ ਸਾਖੀ<br>ਬ੍ਰਹਮ ਗਿਆਨੀ ਭਗਤ ਰਵਿਦਾਸ ਜੀ | ਪੰਦਰਵੀਂ ਸਦੀ | 8 |
| 15. ਗਿ: ਬਰਕਤ ਸਿੰਘ ਅਨੰਦ | ਸਭ ਤੋਂ ਵੱਡੀ ਤੇ ਅਸਲੀ<br>ਜਨਮ ਸਾਖੀ ਸ੍ਰੀ ਰਵਿਦਾਸ<br>ਭਗਤ ਜੀ | 1471 ਬਿ.ਸੰ. ਦਿਨ ਐਤਵਾਰ ਪਹਿਰ<br>ਰਾਤ ਰਹਿੰਦੀ | 17 |
| 16. ਭਾਈ ਭਾਨ ਸਿੰਘ ਚੰਨਣ<br>ਸਿੰਘ | ਪੁਰਾਤਨ ਪ੍ਰਸੰਗ ਜਨਮ<br>ਸਾਖੀ ਸ੍ਰੀ ਰਵਿਦਾਸ<br>ਭਗਤ ਜੀ | 1471 ਬਿ.ਸੰ. ਚਾਨਣ ਦਾ ਪੱਖ<br>ਦਿਨ ਐਤਵਾਰ | 5 |
| 17. ਸਮਸ਼ੇਰ ਸਿੰਘ 'ਅਸ਼ੋਕ' | ਗੁਰਮਤਿ ਪ੍ਰਕਾਸ਼ | 1456 ਬਿ.ਸੰ. 14ਵੀਂ ਸਦੀ | 55 |
| 18. ਡਾ. ਹਰਨਾਮ ਸਿੰਘ ਸ਼ਾਨ | ਬਾਣੀ ਭਗਤ ਰਵਿਦਾਸ ਜੀ ਕੀ | 1433 ਬਿ.ਸੰ. | 27 |
| 19. ਡਾ. ਕੁਲਵੰਤ ਕੌਰ | ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ<br>ਤਮਿਕ ਅਧਿਐਨ ਬਿਕ੍ਰਮੀ ਦੀ ਪੰਦਰਵੀਂ<br>ਸਦੀ ਵਿਚ ਪੈਦਾ ਹੋਏ | | 367 |

## ਅੰਗਰੇਜ਼ੀ ਪੁਸਤਕਾਂ

| | | | |
|---|---|---|---|
| 1. ਡਾ. ਜੇ.ਐਨ. ਫਰਕੁਹਰ | ਐਨਆਉਟ ਲਾਈਨ ਆਫ<br>ਰੀਲੀਜਸ ਲਿਟਰੇਚਰ ਆਫ ਇੰਡੀਆ | 1470 ਈ. (ਅਨੁਮਾਨ) | 328 |
| 2. ਮਿ.ਐਮ.ਏ. ਮੈਕਾਲਿਫ | ਦੀ ਸਿੱਖ ਰੀਲੀਜਨ ਭਾਗ ਛੇਵਾਂ | ਰਾਮਾਨੰਦ ਦੇ ਸ਼ਿਸ਼ ਕਬੀਰ<br>ਦੇ ਸਮਕਾਲੀ | 319 |
| 3. ਡਬਲਯੂ.ਐਚ. ਮੈਕਲੋਡ | ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜ਼ਨ | 1398 ਈ. | 155 |
| 4. ਪ੍ਰੋ. ਦਰਸ਼ਨ ਸਿੰਘ | ਸੰਤ ਰਵਿਦਾਸ ਐਂਡ<br>ਹਿੱਜ ਟਾਈਮਜ਼ | 1471 ਬਿ.ਸੰ. ਜੂਨ-ਜੁਲਾਈ<br>1414 ਈ. | 5 |
| 5. ਪ੍ਰੋ. ਦਰਸ਼ਨ ਸਿੰਘ | ਏ ਸਟੱਡੀ ਆਫ ਭਗਤ ਰਵਿਦਾਸ | 1450 ਬਿ.ਸੰ. | 33 |

ਉਪਰ ਦਿੱਤੀ ਤਾਲਕਾ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਰਵਿਦਾਸ ਦੀ ਜਨਮ ਤਿਥੀ ਸਬੰਧੀ ਵਿਦਵਾਨ ਇਕ ਮੱਤ ਨਹੀਂ ਰੱਖਦੇ । ਵਿਦਵਾਨ ਆਪਦੀ ਜਨਮ ਤਿਥੀ 1430 ਬਿ.ਸੰ. ਤੋਂ 1505 ਬਿ.ਸੰ. ਵਿਚਕਾਰ ਵੱਖ ਵੱਖ ਤਿੱਥ ਸੰਮਤ ਨੂੰ ਮਿਥਦੇ ਹਨ । ਇਸ ਮਹੱਤਵਪੂਰਨ ਤੱਥ ਸਬੰਧੀ ਅੰਦਰਲੀ ਗਵਾਹੀ ਅਤੇ ਪ੍ਰਾਚੀਨ ਸ੍ਰੋਤਾਂ ਵਿਚ ਮਾਤਰ ਉਲੇਖ ਨਹੀਂ ਹੋਇਆ । ਇਹ ਤਾਲਕਾ ਸਪਸ਼ਟ ਕਰਦੀ ਹੈ

ਕਿ ਕੁਝ ਵਿਦਵਾਨ ਜਿਵੇਂ ਆਚਾਰੀਆ ਪਰਸ਼ੂ ਰਾਮ ਚਤੁਰਵੇਦੀ ਪ੍ਰੋ. ਰਤਨ ਚੰਦ, ਡਾ. ਚੰਦਰ ਦੇਵ ਰਾਯ,ਗਿ. ਪ੍ਰਤਾਪ ਸਿੰਘ ਜੋਤਸ਼ੀ, ਭਾਈ ਕਾਨ੍ਹ ਸਿੰਘ ਨਾਭਾ, ਡਾ. ਕੁਲਵੰਤ ਕੌਰ ਅਤੇ ਐਮ.ਏ. ਮੈਕਾਲਿਫ ਨੇ ਕੋਈ ਵਿਸ਼ੇਸ਼ ਤਿੱਥ ਸੰਮਤ ਦੇਣ ਤੋਂ ਸੰਕੋਚ ਕੀਤਾ ਹੈ । ਕੁਝ ਖੋਜੀ ਵਿਦਵਾਨਾ ਨੇ ਸਪਸ਼ਟ ਰੂਪ ਵਿਚ ਕੋਈ ਇਕ ਤਿੱਥ-ਸੰਮਤ ਨਾ ਮੰਨ ਕੇ ਆਪਣਾ ਮੱਤ ਇਕ ਵਿਸ਼ੇਸ਼ ਸਮੇਂ ਦੀ ਸੀਮਾ ਵਿਚਕਾਰ ਨਿਸ਼ਚਿਤ ਕਰ ਲੈਣ ਦਾ ਸੰਕਲਪ ਦਿੱਤਾ ਹੈ ਜਿਵੇਂ: ਸੁਆਮੀ ਰਾਮਾਨੰਦ ਸ਼ਾਸਤ੍ਰੀ ਆਪ ਦਾ ਜਨਮ ਤਿੱਥ ਸੰਮਤ, 1441 ਬਿ.ਸੰ. ਤੋਂ 1454-55 ਬਿ.ਸੰ. ਤੱਕ ਜਿਸ ਨਾਲ 'ਮਾਘ ਸੁਦੀ ਪੰਦਰਾਸ' ਨੂੰ ਦਿਨ 'ਐਤਵਾਰ' ਹੋਏ ਮੰਨ ਲੈਣ ਦਾ ਸੁਝਾਅ ਦਿੰਦੇ ਹਨ ਡਾ. ਐਨ. ਸਿੰਹ ਨੇ ਆਪ ਦਾ ਜਨਮ ਸੰਮਤ 1456 ਬਿ.ਸੰ ਤੋਂ 1467 ਬਿ.ਸੰ. 11 ਸਾਲ ਦੇ ਸਮੇਂ ਵਿਚਕਾਰ ਮੰਨ ਲੈਣਾ ਉਚਿਤ ਦੱਸ ਕੇ ਗੱਲ ਮੁਕਾ ਦਿੱਤੀ ਹੈ । ਇਸ ਤਾਲੁਕਾ ਵਿਚ ਕੁਝ ਮੱਤ ਅਜਿਹੇ ਵੀ ਦਰਜ ਹਨ ਜਿਨ੍ਹਾਂ ਨੂੰ ਸਮੂਹ ਵਿਦਵਾਨਾਂ ਦੀ ਸਹਿਮਤੀ ਪ੍ਰਾਪਤ ਨਹੀਂ ਜਿਵੇਂ : ਪ੍ਰੋ.ਰਾਜ ਕੁਮਾਰ, ਵਰਮਾ, ਸ੍ਰੀ ਧੀਰੇਂਦ੍ਰ ਵਰਮਾ ਅਤੇ ਡਾ.ਬੀ.ਪੀ. ਸ਼ਰਮਾ ਆਪ ਦਾ ਜਨਮ 1445 ਬਿ.ਸੰ. ਦਿਨ ਮੰਗਲਵਾਰ ਲਿਖਦੇ ਹਨ । ਇਸ ਤਰ੍ਹਾਂ ਹੀ ਡਾ. ਤ੍ਰਿਲੋਕੀ ਨਾਰਾਇਣ ਦੀਕਸ਼ਿਤ 1447 ਬਿ.ਸੰ. ਡਾ. ਯੋਗੇਂਦ੍ਰ ਸਿੰਹ 1500 ਬਿ.ਸੰ. ਸੰਤ ਜਗਬੀਰ ਸਿੰਹ ਮਾਘ ਸੁਦੀ ਪੰਦਰਾਂ, ਦਿਨ ਐਤਵਾਰ ਨੂੰ ਨਾਲ ਟਾਂਕਦੇ ਹੋਏ ਆਪ ਦਾ ਜਨਮ 1444 ਬਿ.ਸੰ. ਉਲੇਖ ਕਰਦੇ ਹਨ । ਚੰਦ੍ਰਿਕਾ ਪ੍ਰਸਾਦ ਜਿਗਿਆਸੂ ਇਹ ਸਮਾਂ 1460 ਬਿ.ਸੰ. ਲਿਖਦੇ ਹਨ । ਪ੍ਰੋ. ਦਰਸ਼ਨ ਸਿੰਘ ਅਨੁਸਾਰ ਆਪ ਦਾ ਜਨਮ 1450 ਬਿ.ਸੰ. ਵਿਚ ਹੋਇਆ ।

ਗੁਰੂ ਰਵਿਦਾਸ ਦੇ ਜਨਮ ਸੰਮਤ ਬਾਰੇ ਇਸ ਤਾਲੁਕਾ ਵਿਚ ਤਿੰਨ ਅਜਿਹੇ ਮੱਤ ਵੀ ਆਏ ਹਨ ਜਿਨ੍ਹਾਂ ਨੂੰ ਖੋਜੀ ਵਿਦਵਾਨਾਂ ਦਾ ਸਮੂਹਿਕ ਸਮਰਥਨ ਪ੍ਰਾਪਤ ਹੈ ਭਾਵੇਂ ਇਹ ਕਿਸੇ ਪ੍ਰਮਾਣਿਕ ਪ੍ਰਾਚੀਨ ਸ੍ਰੋਤ ਉਤੇ ਆਧਾਰਿਤ ਨਹੀਂ ਹਨ । ਇਨ੍ਹਾਂ ਵਿਚ ਪਹਿਲ ਪ੍ਰਥਮ ਸੰਤ ਕਾਲਾ ਸਿੰਘ ਗਿਆਨੀ ਨਾਮਧਾਰੀਆ ਦਾ ਮੱਤ ਹੈ ਜੋ ਗੁਰੂ ਰਵਿਦਾਸ ਦਾ ਜਨਮ ਇਕ ਹਾੜ ਦੀ ਸੰਗਰਾਂਦ, ਦਿਨ ਐਤਵਾਰ, 1471 ਬਿ.ਸੰ. ਨੂੰ ਰਾਤ ਦੇ ਪਹਿਰ ਤੜਕੇ ਹੋਇਆ ਲਿਖਦੇ ਹਨ । ਮਹਾਤਮਾ ਰਾਮ ਚਰਨ ਕੁਰੀਲ[1] ਡਾ. ਗੋਬਿੰਦ ਤ੍ਰਿਗੁਣਾਇਤ, ਡਾ. ਕਾਸ਼ੀ ਨਾਥ ਉਪਾਧਿਆਇ ਗਿ. ਬਰਕਤ ਸਿੰਘ ਅਨੰਦ, ਭਾਈ ਭਾਨ ਸਿੰਘ ਚੰਨਣ ਸਿੰਘ ਅਤੇ ਪ੍ਰੋ. ਦਰਸ਼ਨ ਸਿੰਘ ਨੇ ਇਸ ਮੱਤ ਨਾਲ ਸਹਿਮਤੀ ਪ੍ਰਗਟ ਕੀਤੀ ਹੈ । ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪਰਵਕਤਾ 1471 ਬਿ.ਸੰ. ਦਿਨ ਐਤਵਾਰ ਦੇ ਨਾਲ ਮਾਘ ਸੁਦੀ ਪੰਦਰਾਸ ਜੋੜਦੇ ਹਨ । ਇਹ ਤਿੱਥ-ਸੰਮਤ ਆਦਿ ਧਰਮ ਮਿਸ਼ਨ ਦੇ ਪ੍ਰਮੁੱਖ ਵਕਤਾ 'ਬੰਤਾ ਰਾਮ ਘੇੜਾ' ਦੀ ਨਵੀਨਤਮ ਖੋਜ ਕਹੀ ਜਾਂਦੀ ਹੈ । ਇਸ ਮੱਤ ਦਾ ਪੁਸ਼ਟੀ ਆਧਾਰ 'ਗੁਰੂ ਰਵਿਦਾਸ ਜਨਮ ਸਥਾਨ ਸੀਰ-ਗਵਰਧਨ-ਪੁਰ ਵਿਖੇ ਸਥਾਪਿਤ ਇਕ ਪਾਂਡੂ-ਲਿਪੀ ਨੂੰ ਬਣਾਇਆ ਗਿਆ ਹੈ । ਇਹ ਮੱਤ ਨਵੀਨ ਨਹੀਂ, ਇਸ ਮੱਤ ਨੂੰ ਸੰਤ ਕਾਲਾ ਸਿੰਘ ਗਿਆਨੀ ਪਹਿਲਾਂ ਹੀ ਪੇਸ਼ ਕਰ ਚੁੱਕੇ ਹਨ । ਇਹ ਤਿੱਥ-ਸੰਮਤ ਕੈਲੰਡਰ ਦੀ ਗਣਨਾ ਅਨੁਸਾਰ ਠੀਕ ਸਿੱਧ ਨਹੀਂ ਹੁੰਦੀਆਂ । ਸੁਆਮੀ ਐਲ.ਡੀ. ਕਾਨੂੰਪਿਲੇ ਦੇ

---

1. ਕੁਰੀਲ, ਰਾਮ ਚਰਨ (ਮ੍ਰੀ) ਭਗਵਾਨ ਰਵਿਦਾਸ ਕੀ ਸਤਯ ਕਥਾ ਪੰਨਾ 33

ਉਧ੍ਰਿਤ ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ.) 1984 ਪੰਨਾ 24.

ਕੈਲੰਡਰ ਅਨੁਸਾਰ ਇਕ ਹਾੜ 1471 ਬਿ.ਸੰ. (29 ਜੂਨ 1414) ਦਿਨ ਸ਼ੁਕਰਵਾਰ ਬਣਦਾ ਹੈ[1] । ਆਦਿ ਧਰਮ ਮਿਸ਼ਨ ਵਲੋਂ ਪ੍ਰਗਟ ਕੀਤੇ ਮਤ 'ਮਾਘ ਸੁਦੀ ਪੰਦਰਾਸ' ਅਨੁਸਾਰ ਪੂਰਨਮਾਸੀ 29 ਮਾਘ 1471 ਬਿ.ਸੰ. (23 ਫਰਵਰੀ, 1415 ਈ.) ਨੂੰ ਦਿਨ ਸ਼ਨਿਚਰਵਾਰ ਬਣਦਾ ਹੈ[2] । ਹਾੜ ਦੇ ਮਹੀਨੇ ਪੂਰਨਮਾਸੀ 5 ਹਾੜ 1471 ਬਿ.ਸੰ. (3 ਜੁਲਾਈ 1414 ਈ.) ਦਿਨ ਮੰਗਲਵਾਰ ਨੂੰ ਆਉਂਦੀ ਹੈ । ਜਦੋਂ ਕਿ ਮਾਘ ਦੇ ਮਹੀਨੇ 1470 ਬਿ.ਸੰ. (14 ਫਰਵਰੀ, 1414 ਈ.) ਦਿਨ ਐਤਵਾਰ ਨੂੰ ਬਣਦੀ ਹੈ[3] । ਇੰਞ ਇਹ ਮਤ ਵਿਗਿਆਨਕ ਤੌਰ ਤੇ ਕੈਲੰਡਰ ਦੀ ਗਣਨਾ ਅਨੁਸਾਰ ਤਿੱਥ ਅਤੇ ਦਿਨ ਦੇ ਹਿਸਾਬ ਨਾਲ ਠੀਕ ਸਿੱਧ ਨਹੀਂ ਹੁੰਦਾ ।

ਦੂਜੇ ਮਤ ਅਨੁਸਾਰ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਨੇ ਹਾੜ ਦੀ ਸੰਗਰਾਂਦ 1456 ਬਿ.ਸੰ.(1399 ਈ.) ਨੂੰ ਸਵਾ ਪਹਿਰ ਦੇ ਅੰਮ੍ਰਿਤ ਵੇਲੇ ਆਪ ਦਾ ਜਨਮ ਹੋਣਾ ਮੰਨਿਆ ਹੈ ਕਵੀ ਵਰਿਆਮ ਸਿੰਘ ਚੰਦੜ ਨੇ ਇਸ ਸੰਮਤ ਨਾਲ ਦਿਨ ਮੰਗਲਵਾਰ ਮਾਘ ਸੁਦੀ ਪੰਦਰਾਸ ਜੋੜ ਦਿੱਤੀ ਹੈ। ਡਾ. ਭਾਗਵਤ ਵਰਤ ਮਿਸ਼ਰ ਨੇ ਜਨਮ ਸਮਾਂ 1455 ਤੋਂ 1505 ਬਿ.ਸੰ. ਦੇ ਵਿਚਕਾਰ ਮੰਨਿਆ ਹੈ[4]। ਇਸ ਤੋਂ ਬਿਨਾ ਇਸ ਮੱਤ ਨਾਲ, ਡਾ. ਧਰਮਪਾਲ ਮੈਨੀ, ਡਾ. ਬੀ.ਪੀ. ਸ਼ਰਮਾ ਮੰਗੂ ਰਾਮ ਬਾਹੜਵਾਲ ਅਤੇ ਸਮਸ਼ੇਰ ਸਿੰਘ ਅਸ਼ੋਕ ਨੇ ਸਹਿਮਤੀ ਪ੍ਰਗਟ ਕੀਤੀ ਹੈ । ਆਪ ਦੇ ਜਨਮ ਸੰਮਤ ਨਾਲ ਸਬੰਧਿਤ ਇਸ ਮੱਤ ਉੱਤੇ ਵਿਦਵਾਨਾ ਦੀ ਇਕ ਨਿਸ਼ਚਿਤ ਤਿੱਥ-ਸੰਮਤ ਉਤੇ ਸਹਿਮਤੀ ਨਹੀਂ ਹੈ । ਇਹ ਤਿੱਥ-ਸੰਮਤ ਕੈਲੰਡਰ ਨਾਲ ਮਿਲਾਉਣ ਉੱਤੇ ਸਹੀ ਸਿੱਧ ਨਹੀਂ ਹੁੰਦੇ । ਇਕ ਹਾੜ 1456 ਬਿ.ਸੰ. (29 ਜੂਨ 1399 ਈ.) ਨੂੰ ਦਿਨ ਐਤਵਾਰ ਬਣਦਾ ਹੈ, ਪਰ ਇਸ ਦਿਨ ਪੂਰਨਮਾਸੀ ਨਹੀਂ ਮਾਘ ਸੁਦੀ ਪੰਦਰਾਸ 1456 ਬਿ.ਸੰ.ਨੂੰ ਦਿਨ ਐਤਵਾਰ ਨਹੀਂ ਆਉਂਦਾ ਕਿਉਂਕਿ ਇਸ ਮੱਤ ਦੇ ਧਾਰਨੀ ਵਿਦਵਾਨ ਕਿਸੇ ਨਿਸ਼ਚਿਤ ਮਿਤੀ ਦਾ ਉਲੇਖ ਨਹੀਂ ਕਰਦੇ ਇਸ ਲਈ ਕਿਸੇ ਨਿਸ਼ਚਿਤ ਸਿੱਟੇ ਤੇ ਪੁੱਜਣਾ ਅਸੰਭਵ ਹੈ[5]।

ਗੁਰੂ ਰਵਿਦਾਸ ਦੇ ਉਕਤ ਜਨਮ ਤਿੱਥ ਸੰਮਤ ਸਬੰਧੀ ਵਿਦਵਾਨ ਅਨੁਮਾਨ ਨੂੰ ਹੀ ਆਧਾਰ ਬਣਾਉਂਦੇ ਹਨ ਜਿਵੇਂ ਰਵਿਦਾਸ ਬਾਰੇ ਵਿਸ਼ੇਸ਼ ਖੋਜ ਕਰਤਾ ਡਾ. ਬੀ.ਪੀ. ਸ਼ਰਮਾ ਨੇ ਆਪਣੀ ਇਕ

---

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ) 1984 ਪੰਨਾ-25.
2. -ਉਹੀ- ਪੰਨਾ 25
3. -ਉਹੀ- ਪੰਨਾ 25
4. ਮਿਸ਼ਰ ਭਗਵਤ ਵਰਤ (ਡਾ.) ਸੰਤ ਰੈਦਾਸ ਔਰ ਉਨਕਾ ਪੰਥ ਪੰਨਾ 116.

   ਉਧ੍ਰਿਤ : ਰਾਜ ਚੰਦ੍ਰ, ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978 ਪੰਨਾ 68
5. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ) 1984, ਪੰਨਾ 25.

ਪੁਸਤਕ ਵਿਚ ਆਪ ਦਾ ਜਨਮ 1445 ਬਿ.ਸੰ. ਮਾਘ ਦੀ ਪੂਰਨਿਮਾ ਦਿਨ ਐਤਵਾਰ ਦੱਸਿਆ ਹੈ[1] । ਇਕ ਹੋਰ ਪੁਸਤਕ ਵਿਚ ਇਸ ਮਹੱਤਵਪੂਰਨ ਤੱਥ ਨੂੰ ਨਿਰਧਾਰਤ ਕਰਦਿਆਂ ਲਿਖਦੇ ਹਨ ਕਿ "ਰਵਿਦਾਸ ਤੇ ਕਬੀਰ ਨੇ ਇਕੋ ਮਾਤਾ ਦਾ ਸਤਨਪਾਨ ਕੀਤਾ ਦੋਵਾਂ ਦਾ ਜਨਮ ਦੋ ਚਾਰ ਮਹੀਨੇ ਦੇ ਅੰਤਰ ਵਿਚ 1455-56 ਬਿ.ਸੰ. ਬੈਠਦਾ ਹੈ[2] । ਡਾ. ਬੀ.ਪੀ ਸ਼ਰਮਾ ਆਪਣੀ ਇਕ ਹੋਰ ਪੁਸਤਕ ਵਿਚ ਅਨੁਮਾਨ ਲਾਉਣ ਦੀ ਗੱਲ ਸਵੀਕਾਰ ਕਰਦੇ ਲਿਖਦੇ ਹਨ ਕਿ 'ਰਵਿਦਾਸ ਦੀ ਜਨਮ ਤਿਥੀ ਦੇ ਵਿਸ਼ੇ ਵਿਚ ਵੱਖ ਵੱਖ ਵਿਦਵਾਨਾ ਨੇ ਅਟਕਲਾਂ ਲਾਈਆਂ ਹਨ, ਪੁਸ਼ਟੀ ਆਧਾਰ ਕੋਈ ਨਹੀਂ ਹੈ । ਮੇਰੀ ਇਕ ਹੋਰ ਅਟਕਲ ਹੈ," ਰੈਦਾਸ ਕਬੀਰ ਤੋਂ ਲਗ-ਭਗ ਤਿਨ ਚਾਰ ਮਹੀਨੇ ਵੱਡੇ ਸਨ । ਇਸ ਅਨੁਮਾਨ ਦੇ ਅਨੁਸਾਰ ਸੁਆਮੀ ਰਾਮਾਨੰਦ ਦੇ ਸ਼ਿਸ਼ ਜੇਠ ਦੀ ਪੂਰਨਮਾਸੀ 1456 ਬਿ.ਸੰ. ਵਿਚ ਭਗਤ ਪ੍ਰਹਲਾਦ ਦੇ ਅਵਤਾਰ ਦੇ ਰੂਪ ਵਿਚ ਕਬੀਰ ਨੇ ਇਕ ਧਰਮ ਪੁਰੋਹਿਤ ਤੇ ਦੇਵਗਨਾਂ ਦੇ ਸਹਿਵਾਸ ਦੇ ਫਲਸਰੂਪ ਜਨਮ ਲਿਆ, ਜਿਸ ਨੂੰ ਬਾਹਰ ਸੁੱਟ ਦਿਤਾ । ਲਾਵਾਰਿਸ ਬਾਲਕ ਜਾਣ ਕੇ ਨੀਰੂ ਤੇ ਨੀਮਾ ਨੇ ਉਸ ਨੂੰ ਚੁੱਕ ਕੇ ਪਾਲਣਾ ਕੀਤੀ । ਇਸ ਸਥਿਤੀ ਵਿਚ ਰਵਾਂਢਣ ਕਰਮਾ ਦੇਵੀ ਨੇ ਬਾਲਕ ਨੂੰ ਆਪਣਾ ਸਤਨ-ਪਾਨ ਕਰਵਾਉਣਾ ਸਵੀਕਾਰ ਕਰ ਲਿਆ । ਉਸ ਸਮੇਂ ਤਿਨ ਚਾਰ ਮਹੀਨੇ ਦੀ ਉਮਰ ਦਾ ਬਾਲਕ 'ਰੈਦਾਸ' ਕਰਮਾ ਦੇਵੀ ਦੀ ਗੋਦ ਵਿਚ ਸੀ[3] । ਲੇਖਕ ਦੇ ਆਪਣੇ ਦੱਸਣ ਅਨੁਸਾਰ ਇਹ ਇਕ ਅਟਕਲ ਹੈ ਜਿਸ ਨੂੰ ਸਵੀਕਾਰ ਕਰਨਾ ਕਠਿਨ ਹੈ । ਉਂਜ ਵੀ ਲੇਖਕ ਨੇ ਇਥੇ ਅਜਿਹੇ ਬਾਲਕ ਦਾ ਜਨਮ ਤਿੱਥ ਸੰਮਤ ਦੇ ਦਿੱਤਾ ਹੈ ਜੋ ਸੰਤਾਨਹੀਨ ਦੰਪਤੀ ਨੂੰ ਲੱਭਿਆ ਹੈ ਪਰੰਤੂ ਰਵਿਦਾਸ ਦੇ ਜਨਮ ਬਾਰੇ ਕੋਈ ਇਕ ਸਪੱਸ਼ਟ ਤਿੱਥ ਸੰਮਤ ਨਹੀਂ ਦਿੱਤਾ । ਸੋ ਵਿਦਵਾਨ ਲੇਖਕ ਵਲੋਂ ਪ੍ਰਗਟ ਕੀਤੇ ਅਨੁਮਾਨਿਤ ਅਤੇ ਅਟਕਲਪਚੂ ਮੱਤ ਗੰਭੀਰ ਖੋਜ ਦੀ ਕਸਵੱਟੀ ਤੋਂ ਦੂਰ ਹਨ ।

ਗੁਰੂ ਰਵਿਦਾਸ ਦੇ ਜਨਮ ਤਿੱਥ-ਸੰਮਤ ਸਬੰਧੀ ਤੀਸਰਾ ਮੱਤ ਰਵਿਦਾਸੀਆ ਸੰਤਾਂ ਵਿਚ ਪ੍ਰਚਲਿਤ ਪਰੰਪਰਾ ਉੱਤੇ ਆਧਾਰਤ ਹੈ । ਜਿਸ ਅਨੁਸਾਰ ਆਪ ਦੀ ਜਨਮ ਤਿੱਥੀ ਮਾਘ ਦੀ ਪੂਰਨਮਾਸ਼ੀ ਮੰਨੀ ਜਾਂਦੀ ਹੈ[4] । ਇਸ ਮੱਤ ਦਾ ਪ੍ਰਥਮ ਲਿਖਤ ਪਰੀਰੋ ਡਾ. ਬੀ.ਪੀ. ਸ਼ਰਮਾ ਨੇ ਕਰਵਾਇਆ । ਇਸ ਪੁਸਤਕ ਵਿਚ ਛਪੇ ਚਿੱਤਰ ਉਤੇ ਆਪ ਦਾ ਜਨਮ 1433 ਬਿ.ਸੰ. ਅੰਕਿਤ ਹੈ[5]। ਇਕ ਸਾਲ ਬਾਅਦ ਵਿਚ ਛਪੀ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਦੀ ਪੁਸਤਕ ਵਿਚ ਇਸ ਤਿੱਥ ਸੰਮਤ ਨੂੰ ਇਕ ਪ੍ਰਾਚੀਨ ਸ੍ਰੋਤ ਅਨੁਸਾਰ ਪ੍ਰਚਿਤ ਕਰਾਇਆ ਗਿਆ ਹੈ । ਲੇਖਕ ਕਥਨ ਕਰਦਾ ਹੈ ਕਿ, "ਉਨ੍ਹਾਂ ਦੇ ਪ੍ਰਵਾਰ ਦੇ ਪਾਸ ਸੰਤ ਕਰਮ ਦਾਸ ਰਚਿਤ ਗੁਰੂ ਰਵਿਦਾਸ ਜੀ ਦੀਆਂ 1757 ਬਿ.ਸੰ. ਵਿਚ ਪ੍ਰਤਿਲਿਪੀ ਕੀਤੀਆਂ ਸਾਖੀਆਂ ਦਾ ਸੰਗ੍ਰਹਿ ਸੀ । ਇਸ 'ਸਾਖੀ ਸੰਗ੍ਰਹਿ' ਵਿਚ ਹੀ ਸੰਤ ਕਰਮ ਦਾਸ ਦੀ ਰਚਨਾ 'ਰਵਿਦਾਸ ਮਹਿਮਾ' ਵੀ ਸੀ । ਜਿਸ ਵਿਚ ਲਿਖੇ ਦੋਹੇ ਅਨੁਸਾਰ ਗੁਰੂ ਰਵਿਦਾਸ ਦਾ ਜਨਮ ਮਾਘ ਸੁਦੀ ਪੰਦਰਾਂ,

---

1. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ, 1972, ਪੰਨਾ 8
2. " ਸੰਤ ਗੁਰੂ ਰਵਿਦਾਸ ਬਾਣੀ (ਸੰ.) 1978, ਪੰਨਾ 25.
3. " ਸੰਤ ਰਵਿਦਾਸ ਦੀ ਭਕਿਤ ਸਾਧਨਾ, 1980 ਪੰਨਾ 11.
4. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ, 1972 (ਭੂ) ਪੰਨਾ 8
5. ਦੇਖੋ, ਸੰਤ ਗੁਰੂ ਰਵਿਦਾਸ ਪੁਸਤਕ ਵਿਚ ਲਿਖੀ ਭੂਮਿਕਾ ਪੰਨਾ 8 ਉਪਰੰਤ ਗੁਰੂ ਰਵਿਦਾਸ ਦਾ ਚਿੱਤਰ ।

1433 ਬਿ.ਸੰ ਵਿਚ ਹੋਇਆ[1] । ਅਚਾਰੀਆ ਕੋਲ ਇਹ ਮਹੱਤਵਪੂਰਨ ਸਾਖੀ ਸੰਗ੍ਰਹਿ 1941 ਈ. ਤੱਕ ਰਿਹਾ ਅੰਤ ਇਹ ਦੇਸ਼ ਦੀ ਵੰਡ ਸਮੇਂ ਅਗਨ ਭੇਟ ਹੋ ਗਿਆ[2] । ਆਚਾਰੀਆ ਆਜ਼ਾਦ ਅੱਗੇ ਲਿਖਦੇ ਹਨ, " ਗੁਰੂ ਰਵਿਦਾਸ ਦੀ ਜਨਮ ਤਿਥੀ ਬਾਰੇ ਰਵਿਦਾਸੀ ਸੰਪਰਦਾਇ ਵਿਚ ਸਦੀਆਂ ਤੋਂ ਉਕਤ ਦੋਹਾ ਪ੍ਰਚਲਿਤ ਹੈ । ਗਣਨਾ ਅਨੁਸਾਰ ਇਸ ਦਿਨ ਐਤਵਾਰ ਵੀ ਬਣਦਾ ਹੈ ਪਰੰਤੂ ਆਜ਼ਾਦ ਵਲੋਂ ਇਸ ਪ੍ਰਾਚੀਨ ਸ੍ਰੋਤ ਨੂੰ ਆਧਾਰ ਬਣਾ ਕੇ ਸੰਪਾਦਤ ਕ੍ਰਿਤ ਵਿਚ ਦਰਜ ਸਾਖੀਆਂ ਨੂੰ ਵਿਦਵਾਨ ਗੁਰੂ ਰਵਿਦਾਸ ਦੀ ਰਚਨਾ ਨਹੀਂ ਮੰਨਦੇ ਅਤੇ ਇਤਿਹਾਸਕ ਆਲੋਚਨਾ ਦੀ ਨਿਸਬਤ ਇਸ ਪਰੰਪਰਾ ਨੂੰ ਕਮਜ਼ੋਰ ਸਮਝਦੇ ਹਨ[3] । ਪਰੰਤੂ ਸੰਤ ਸਾਹਿਤ ਦੇ ਬਹੁਤ ਸਾਰੇ ਖੋਜੀ ਵਿਦਵਾਨ ਨੇ ਪਰੰਪਰਾ ਦੇ ਵਡੇਰੇ ਮਹੱਤਵ ਨੂੰ ਸਵੀਕਾਰ ਕਰਦਿਆਂ, ਇਸ ਪਰੰਪਰਾਗਤ ਵਿਚਾਰ ਨੂੰ ਪ੍ਰਮਾਣਿਕ ਮੰਨ ਲਿਆ ਹੈ । ਇਨ੍ਹਾਂ ਵਿਦਵਾਨਾਂ ਵਿਚ ਡਾ. ਧਰਮਪਾਲ ਸਿੰਗਲ, ਡਾ. ਪਦਮ ਗੁਰਚਰਨ ਸਿੰਘ, ਡਾ. ਹਰਨਾਮ ਸਿੰਘ ਸ਼ਾਨ, ਡਾ. ਧਰਮਪਾਲ ਸ਼ਰੀਨ, ਡਾ. ਦਲੀਪ ਸਿੰਘ ਦੀਪ, ਇੰਦ੍ਰਰਾਜ ਸਿੰਘ ਅਤੇ ਪਾਖਰ ਸਿੰਘ ਸ਼ਾਮਿਲ ਹਨ। ਡਾ. ਧਰਮਪਾਲ ਮੈਨੀ ਇਸ ਮੱਤ ਨੂੰ ਮੰਨਦੇ ਹੋਏ ਵੀ ਇਸ ਲਈ ਨਹੀਂ ਮੰਨਦੇ ਕਿ ਇਸ ਜਨਮ ਸੰਮਤ ਅਨੁਸਾਰ ਆਪ ਦੀ ਉਮਰ 151 ਸਾਲ ਬਣ ਜਾਂਦੀ ਹੈ । ਜਿਸ ਨੂੰ ਘਟਾਉਣ ਲਈ ਡਾ. ਮੈਨੀ ਨੇ 1456 ਬਿ.ਸੰ. ਵਾਲੀ ਜਨਮ ਤਿੱਥ ਮੰਨ ਲਈ ਹੈ । ਉਹ ਲਿਖਦੇ ਹਨ ਕਿ ਇਸ ਦਿਨ ਦੇਸ਼ ਭਰ ਵਿਚ ਉਨ੍ਹਾਂ ਦੀ ਜਨਮ ਤਿਥੀ ਮਨਾਈ ਜਾਂਦੀ ਹੈ ਇਉਂ ਹੋਰ ਕਿਸੇ ਤਕੜੇ ਸਬੂਤ ਦੀ ਘਾਟ ਵਿਚ ਸਾਨੂੰ ਸੰਮਤ 1433 ਦੀ ਮਾਘ ਪੂਨਿਆ ਮੰਨ ਲੈਣ ਵਿਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ ਪਰੰਤੂ ਉਨ੍ਹਾਂ ਦੀ ਮ੍ਰਿਤੂ ਦੀ ਤਰੀਖ ਬਹੁਤ ਵਿਸ਼ਵਾਸ ਯੋਗ ਨਹੀਂ ਜਾਪਦੀ । ਇਵੇਂ ਉਨ੍ਹਾਂ ਦੀ ਉਮਰ 151 ਸਾਲ ਬਣਦੀ ਹੈ ਜੋ ਕਿ ਸੁਭਾਵਿਕ ਨਹੀਂ[4] । ਮ੍ਰਿਤੂ ਦੀ ਤਿਥੀ ਵਿਚ ਅਵਿਸ਼ਵਾਸ ਪ੍ਰਗਟ ਕਰਕੇ ਡਾ. ਮੈਨੀ ਨੇ ਜਨਮ-ਤਿੱਥੀ ਵਾਲਾ ਮੱਤ ਬਦਲ ਲਿਆ ਜੋ ਤਰਕਮਈ ਨਹੀਂ ਲਗਦਾ । ਇੰਞ ਹੀ ਡਾ. ਬੀ.ਪੀ.ਸ਼ਰਮਾ ਨੇ 'ਪ੍ਰਸੰਗ ਪਾਰਿਜਾਤ' ਵਿਚ ਦਰਜ ਕਥਾ ਨੂੰ ਆਧਾਰ ਬਣਾ ਕੇ ਜਨਮ ਸੰਮਤ ਬਾਰੇ ਆਪਣਾ ਮੱਤ ਬਦਲ ਲਿਆ ਹੈ । ਪਰੰਤੂ ਇਹ ਮੱਤ ਲੇਖਕ ਦੇ ਆਪਣੇ ਕਹਿਣ ਅਨੁਸਾਰ ਇਕ ਅਟਕਲ ਜਾਂ ਅਨੁਮਾਨ ਹੈ ਜਿਸ ਨੂੰ ਮੰਨਣਾ ਉਚਿਤ ਨਹੀਂ । ਡਾ. ਜਸਬੀਰ ਸਿੰਘ ਸਾਬਰ ਨੇ ਵਿਧੀਬੱਧ ਢੰਗ ਨਾਲ ਇਸ ਮੱਤ ਦੀ ਮੁਕੰਮਲ ਪਰਖ ਕਰਕੇ ਇਸ ਨੂੰ ਪ੍ਰਵਾਨ ਕੀਤਾ ਹੈ, ਪਰੰਤੂ ਉਹ ਇਸ ਧਾਰਨਾ ਦੀ ਪ੍ਰੋੜ੍ਹਤਾ ਕਰਨ ਵਾਲੇ ਮੱਤ ਨੂੰ ਸੰਦੇਹ-ਜੁਗਤ ਮੰਨਦੇ ਹੋਏ ਇਸ ਵਿਸ਼ੇ ਸਬੰਧੀ ਅੰਤਿਮ ਨਿਰਣਾ ਨਹੀਂ ਦਿੰਦੇ[5] । ਡਾ. ਸਾਬਰ, ਜਨਮ ਸੰਮਤ ਸਬੰਧੀ ਪ੍ਰਚਲਿਤ ਤਿੱਥ ਸੰਮਤ ਅਤੇ ਦਿਨ ਨੂੰ ਬਿਲਕੁਲ ਠੀਕ ਮੰਨਦੇ ਹਨ । ਜੋ ਮੂਲ ਰੂਪ

---

1. ਚੋਦਹ ਸੈ ਤੇਤੀਸ ਕੀ, ਮਾਘ ਸੁਦੀ ਪੰਦਰਾਸ ।

   ਦੁਖਿਓਂ ਕੇ ਕਲਯਾਣ ਹਿਤ ਪ੍ਰਗਟੇ ਸ੍ਰੀ ਰਵਿਦਾਸ । ।

ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ (ਅਪਨੀ ਬਾਤ) 1973 ਪੰਨਾ 3

2. -ਉਹੀ- ਪੰਨਾ 3

3. ਦਰਸ਼ਨ ਸਿੰਘ (ਪ੍ਰੋ.) ਦੇ ਸਟੱਡੀ ਆਫ ਭਗਤ ਰਵਿਦਾਸ, 1981 ਪੰਨਾ 33.,

4. ਸੈਨੀ, ਧਰਮਪਾਲ (ਡਾ.) ਰੈਦਾਸ, 1979 ਪੰਨਾ 15.

5. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ, 1984 ਪੰਨਾ 26.

ਵਿਚ ਸੰਤ ਪਰੰਪਰਾ ਉੱਤੇ ਆਧਾਰਿਤ ਹੈ । ਜਨਮ ਤਿੱਥ ਸਬੰਧੀ ਦਿੱਤੀ ਤਾਲਿਕਾ ਸਪਸ਼ਟ ਕਰਦੀ ਹੈ ਕਿ ਇਸ ਪਰੰਪਰਾਗਤ ਮੱਤ ਵਿਚ ਪੇਸ਼ ਦਿਨ ਐਤਵਾਰ ਅਤੇ ਮਾਘ ਸੁਦੀ ਪੰਦਰਾਸ ਇਕ ਅਜਿਹਾ ਤੱਥ ਹੈ ਜਿਸ ਨੂੰ ਆਪਦੇ ਜਨਮ ਸੰਮਤ ਬਾਰੇ ਵੱਖਰੀ ਰਾਇ ਰੱਖਣ ਵਾਲੇ ਵਿਦਵਾਨਾਂ ਨੇ ਵੀ ਸਵੀਕਾਰ ਕੀਤਾ ਹੈ। ਇਨ੍ਹਾਂ ਵਿਦਵਾਨਾਂ ਵਿਚ ਸੁਆਮੀ ਰਾਮਾਨੰਦ ਸ਼ਾਸਤੀ, ਡਾ. ਧਰਮਪਾਲ ਮੈਨੀ, ਡਾ. ਯੋਗੇਂਦ੍ਰ ਸਿੰਹ, ਸੰਤ ਜਗਬੀਰ ਸਿੰਹ, ਦਰਿਆਮ ਸਿੰਘ ਚੰਦੜ, ਮੰਗੂ ਰਾਮ ਬਾਹੜਵਾਲ, ਰਾਜਿੰਦਰ ਸਿੰਘ ਸਚਦੇਵ ਅਤੇ ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪ੍ਰਵਕਤਾ ਬੰਤਾ ਰਾਮ ਘੇੜਾ ਦੇ ਨਾਂ ਸ਼ਾਮਿਲ ਹਨ ।

ਗੁਰੂ ਰਵਿਦਾਸ ਦੇ ਜਨਮ ਤਿੱਥ ਸੰਮਤ ਬਾਰੇ 'ਮਾਘ ਸੁਦੀ ਪੰਦਰਾਸ' ਦਿਨ ਐਤਵਾਰ ਹੀ ਨਿਰਣਾਇਕ ਤੱਥ ਹੈ, ਜਿਸ ਨੂੰ ਸੰਤ ਸਾਹਿਤ ਦੇ ਵਧੇਰੇ ਖੋਜੀ ਵਿਦਵਾਨ ਪ੍ਰਵਾਨ ਕਰਦੇ ਹਨ । ਇਸ ਮੱਤ ਨੂੰ ਸੰਤ ਪਰੰਪਰਾ, ਰਵਿਦਾਸ ਸੰਪਰਦਾਇ, ਰਵਿਦਾਸੀਆਂ ਮਹਾਂ ਸਭਾ, ਅਤੇ ਅਖਿਲ ਭਾਰਤੀ ਰਵਿਦਾਸ ਸਾਹਿਤਯ ਪ੍ਰਿਸ਼ਦ (ਰਜਿ:) ਦਿੱਲੀ ਸਮੇਤ ਸਾਰੇ ਪ੍ਰਮਾਣਿਕ ਮੰਨਦੇ ਹਨ । ਭਾਰਤ ਭਰ ਵਿਚ ਗੁਰੂ ਰਵਿਦਾਸ ਦੇ ਸ਼ਰਧਾਲੂਆਂ ਵਲੋਂ ਸਦੀਆਂ ਤੋਂ ਹਰ ਸਾਲ ਇਸ ਤਿੱਥ ਸੰਮਤ ਅਨੁਸਾਰ ਹੀ ਆਪ ਦਾ ਜਨਮ ਦਿਵਸ ਮਨਾਇਆ ਜਾਂਦਾ ਹੈ ।

ਇਸ ਤਿੱਥ ਸੰਮਤ ਦੀ ਭਾਰਤੀ ਪੰਚਾਂਗ ਅਨੁਸਾਰ ਵੀ ਪੁਣ-ਛਾਣ ਕਰ ਲਈ ਹੈ । ਜਿਸ ਅਨੁਸਾਰ ਮਾਘ ਸੁਦੀ ਪੰਦਰਾਂ, 1433 ਬਿ.ਸੰ. (25 ਜਨਵਰੀ 1377 ਈ.) ਨੂੰ ਦਿਨ ਐਤਵਾਰ, ਬਹੁਲਾ ਪ੍ਰਕਾਸ਼ ਹੈ ਇਸ ਸਾਲ ਕਲਜੁਗ ਸੰਮਤ 4478 ਅਤੇ ਸਾਕਾ ਸੰਮਤ 1299 ਤੇ ਮੇਸਾ ਸੰਕਰਾਂਤ ਹੈ।[1] ਇਸ ਤਿੱਥ ਨੂੰ ਸੁਆਮੀ ਐਲ.ਡੀ. ਕਾਨੂੰ ਪਿਲੈ ਵਲੋਂ ਤਿਆਰ ਕੀਤੇ ਕੈਲੰਡਰ ਅਨੁਸਾਰ ਮਾਘ ਸੁਦੀ 15 ਦਿਨ ਐਤਵਾਰ, 1433 ਬਿ.ਸੰ ਵਿਚ ਹੀ ਆਉਂਦਾ ਹੈ ਹੋਰ ਕਿਸੇ ਸੰਮਤ ਵਿਚ ਇਸ ਤਿੱਥੀ ਅਤੇ ਦਿਨ ਦਾ ਮੇਲ ਨਹੀਂ ਬੈਠਦਾ । ਕਿਉਂਕਿ ਜਨਮ ਸੰਮਤ ਬਾਰੇ ਪ੍ਰਚਲਿਤ ਪਰੰਪਰਾ ਦੇ ਸੰਚੇ ਵਿਚ ਵਿਧੀਬੱਧ ਢੰਗ ਨਾਲ ਇਹ ਤਿੱਥ ਸੰਮਤ ਹੀ ਠੀਕ ਬੈਠਦਾ ਹੈ ਇਸ ਲਈ ਗੁਰੂ ਰਵਿਦਾਸ ਦਾ ਜਨਮ ਮਾਘ ਸੁਦੀ 15, 1433 ਬਿ.ਸੰ. ਦਿਨ ਐਤਵਾਰ, 25 ਜਨਵਰੀ, 1377 ਈ. ਸਾਕਾ ਸੰਮਤ 1299 ਕਲਯੁਗ ਸੰਮਤ 4478 ਵਿਚ ਹੋਇਆ ਮੰਨ ਲੈਣਾ ਹੀ ਠੀਕ ਹੈ[2]।

### 3. 3. ਜਨਮ ਸਥਾਨ

ਗੁਰੂ ਰਵਿਦਾਸ ਦੇ ਜਨਮ ਸਥਾਨ ਬਾਰੇ ਵਿਦਵਾਨ ਇਕ ਮੱਤ ਨਹੀਂ, ਭਾਵੇਂ ਕਿ ਆਪ ਦੇ ਜਨਮ ਸਥਾਨ ਸਬੰਧੀ ਅੰਦਰਲੀ ਗਵਾਹੀ ਵਿਚ ਭਾਵਪੂਰਤ ਸੰਕੇਤ ਮਿਲਦੇ ਹਨ ਫਿਰ ਵੀ ਇਸ ਬਾਰੇ ਵਿਭਿੰਨ ਮੱਤ ਪ੍ਰਚਲਿਤ ਹਨ ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਹੈ:-

1. ਗੁਰੂ ਰਵਿਦਾਸ ਉੱਤਰ ਪ੍ਰਦੇਸ਼ ਦੇ ਕਿਸੇ ਪੱਛਮੀਂ ਭਾਗ ਦੇ ਨਿਵਾਸੀ ਸਨ ।
2. ਆਪ ਬਨਾਰਸ ਵਿਚ ਹੀ ਅਵਤਾਰਿਤ ਹੋਏ ।

---

1. ਸਾਥਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ, 1984 ਪੰਨਾ-25.
2. ਪਿਲੈ, ਐਲ.ਡੀ. ਕਾਨੂੰ (ਸੁਆਮੀ) ਐਨ ਇੰਡੀਅਨ ਇਫੈਮਰੀਜ਼ (1200-1399 ਈ.) ਪੰਨਾ - 356.

### 3.3.1. ਗੁਰੂ ਰਵਿਦਾਸ ਉੱਤਰ ਪ੍ਰਦੇਸ਼ ਦੇ ਕਿਸੇ ਪੱਛਮੀ ਭਾਗ ਦੇ ਨਿਵਾਸੀ ਸਨ

ਗੁਰੂ ਰਵਿਦਾਸ ਦੇ ਜਨਮ ਸਥਾਨ ਸਬੰਧੀ ਪਹਿਲੇ ਮੱਤ ਨੂੰ ਮੰਨਣ ਵਾਲੇ ਅਖਿਲ ਭਾਰਤੀ ਰਵਿਦਾਸ ਮਹਾਂਸਭਾ ਦੇ ਪ੍ਰਵਕਤਾ ਹਨ ਜਿਨ੍ਹਾਂ ਵਲੋਂ ਆਯੋਜਤ ਰਵਿਦਾਸ ਸਬੰਧੀ ਸਮਾਗਮ ਦੇ ਪ੍ਰਧਾਨਗੀ ਭਾਸ਼ਨ ਵਿਚ ਸਵਰਗੀ ਲਾਲਾ ਲਾਜਪਤ ਰਾਇ ਨੇ ਗੁਰੂ ਰਵਿਦਾਸ ਦੇ ਜੀਵਨ ਬਾਰੇ ਵਿਚਾਰ ਪ੍ਰਗਟ ਕਰਦਿਆਂ ਦੱਸਿਆ ਕਿ "ਸੰਤ ਰਵਿਦਾਸ ਦੇ ਜੀਵਨ ਦਾ ਮਹੱਤਵਪੂਰਨ ਭਾਗ ਬਨਾਰਸ ਵਿਚ ਬੀਤਿਆ, ਬ੍ਰਿਧ ਅਵਸਥਾ ਵਿਚ ਉਹ ਦੇਸ਼ਾਟਨ 'ਤੇ ਗਏ ਪਰੰਤੂ ਉਹ ਬਨਾਰਸ ਦੇ ਮੂਲ ਨਿਵਾਸੀ ਨਾ ਹੋ ਕੇ ਉੱਤਰ ਪ੍ਰਦੇਸ਼ ਦੇ ਕਿਸੇ ਪੱਛਮੀ ਭਾਗ ਦੇ ਰਹਿਣ ਵਾਲੇ ਸਨ। ਬਨਾਰਸ ਦੀ ਪ੍ਰਸਿੱਧੀ ਸੰਤ ਰਵਿਦਾਸ ਦੇ ਮਿਹਨਤੀ ਪਿਤਾ ਨੂੰ ਇਥੇ ਲੈ ਆਈ।[1]" ਰਾਮਾਨੰਦ ਸ਼ਾਸਤ੍ਰੀ ਇਸ ਮੱਤ ਨਾਲ ਭਾਵੁਕ ਪੱਧਰ ਦੀ ਸਾਂਝ ਸਥਾਪਿਤ ਕਰਦੇ ਇਸ ਵਿਚਾਰ ਨੂੰ ਲਿਪੀਬੱਧ ਨਾ ਹੁੰਦੇ ਹੋਏ ਵੀ ਕੋਰੀ ਕਲਪਨਾ ਤੋਂ ਰਹਿਤ ਸਵੀਕਾਰਦਿਆਂ ਅੰਕਿਤ ਕਰਦੇ ਹਨ ਕਿ "ਜੇਕਰ ਸੰਤ ਰਵਿਦਾਸ ਦੇ ਪਿਉ ਦਾਦਾ ਪੁਸਤ ਦਰ ਪੁਸਤ ਬਨਾਰਸ ਦੇ ਨਿਵਾਸੀ ਹੁੰਦੇ ਤਾਂ ਨਿਸ਼ਚਿਤ ਰੂਪ ਵਿਚ ਕੋਈ ਨਾ ਕੋਈ ਨਿਵਾਸ ਚਿੰਨ੍ਹ ਵੀ ਮੌਜੂਦ ਹੁੰਦਾ[2]" ਪਰੰਤੂ ਅੰਤ ਵਿਚ ਸ਼ਾਸਤ੍ਰੀ ਆਪ ਹੀ ਇਸ ਮੱਤ ਦੇ ਆਧਾਰ ਪ੍ਰਮਾਣ ਦੀ ਅਣਹੋਂਦ ਕਾਰਨ ਇਸਨੂੰ ਪ੍ਰਮਾਣਿਕ ਨਹੀਂ ਮੰਨਦੇ[3]।" ਡਾ. ਯੋਗੇਂਦ੍ਰ ਸਿੰਹੁ[4] ਅਤੇ ਡਾ. ਚੰਦ੍ਰਦੇਵ ਰਾਯ[5] ਕਿਸੇ ਪੁਸ਼ਟੀ ਪ੍ਰਮਾਣ ਦੀ ਅਣਹੋਂਦ ਕਾਰਨ ਇਸ ਮੱਤ ਨੂੰ ਨਿਰਾਧਾਰ ਮੰਨਦੇ ਹਨ। ਲਾਲਾ ਜੀ ਦੇ ਵਿਚਾਰ ਦਾ ਸੰਦਰਭ ਨਾਮਾਲੂਮ ਹੋਣ ਕਾਰਨ ਆਪ ਦੇ ਅਹਿਮ ਜੀਵਨ ਤੱਥ ਬਾਰੇ ਇਹ ਮੱਤ ਨੂੰ ਮੰਨਣਾ ਸਾਡੀ ਭੁੱਲ ਹੋਵੇਗੀ।

#### 3.3.1.1. ਗੁਜਰਾਤ ਰਾਜਸਥਾਨ ਅਤੇ ਮਹਾਂਰਾਸ਼ਟਰ ਵਿਚ ਜਨਮ ਲੈਣ ਵਾਲਾ ਮੱਤ

ਆਪ ਦੇ ਜਨਮ ਸਥਾਨ ਸਬੰਧੀ ਇਸ ਮੱਤ ਨੂੰ ਸੁਆਮੀ ਰਾਮਾਨੰਦ ਸ਼ਾਸਤ੍ਰੀ ਉਜਾਗਰ ਕਰਦੇ ਲਿਖਦੇ ਹਨ ਕਿ ਸੰਤ ਰਵਿਦਾਸ ਦੇ ਬਹੁ-ਗਿਣਤੀ ਵਿਚ ਅਨੁਆਈ ਅਤੇ ਪੰਥ ਦਾ ਵਿਸਤਰਿਤ ਰੂਪ ਮਹਾਂਰਾਸ਼ਟਰ, ਗੁਜਰਾਤ ਅਤੇ ਰਾਜਸਥਾਨ ਵਿਚ ਦਿਖਾਈ ਦਿੰਦਾ ਹੈ ਇਸ ਆਧਾਰ ਉੱਤੇ ਬਹੁਤ ਸਾਰੇ ਰਵਿਦਾਸੀਆ ਲੋਕ ਅਨੁਮਾਨ ਲਾਉਂਦੇ ਹਨ ਕਿ ਗੁਰੂ ਰਵਿਦਾਸ ਦਾ ਜਨਮ ਇਨ੍ਹਾਂ ਪ੍ਰਾਂਤਾਂ ਵਿਚੋਂ ਕਿਸੇ ਇਕ ਵਿਚ ਹੋਇਆ ਪਰੰਤੂ ਰਾਮਾਨੰਦ ਸ਼ਾਸਤ੍ਰੀ ਖੁਦ ਵੀ ਇਸ ਮੱਤ ਨਾਲ ਅਸਹਿਮਤੀ ਪ੍ਰਗਟ ਕਰਦੇ ਹੋਏ ਲਿਖਦੇ ਹਨ - ਕਿ "ਕਿਸੇ ਸਥਾਨ ਉਤੇ ਸ਼ਰਧਾਲੂਆਂ ਦੀ ਵਧੇਰੇ ਗਿਣਤੀ ਉਸ ਮਹਾਂਪੁਰਸ਼ ਦੇ ਜਨਮ ਸਥਾਨ ਨੂੰ ਪ੍ਰਮਾਣਿਕ ਕਰਨ ਲਈ ਮੱਦਦਗਾਰ ਨਹੀਂ ਹੋ ਸਕਦੀ[6]।" ਆਚਾਰੀਆ ਪਰਸ਼ੂ ਰਾਮ

---

1. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਡੇਂਯ, ਵਿਰੇਂਦ੍ਰ, ਸੰਤ ਰਵਿਦਾਸ ਔਰ ਉਨਕਾ ਕਾਵਯ, 1955; ਪੰ. 66.
2. -ਉਹੀ- ਪੰਨਾ 67
3. -ਉਹੀ- ਪੰਨਾ 66
4. ਯੋਗੇਂਦ੍ਰ, ਸਿੰਹੁ (ਡਾ.) ਸੰਤ ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ, 1972, ਪੰਨਾ 16.
5. ਰਾਯ, ਚੰਦ੍ਰਦੇਵ (ਡਾ.) ਕ਼ਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ 72.
6 ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 65

ਚਤੁਰਵੇਦੀ ਅਨੁਸਾਰ ਮਹਾਂਰਾਸ਼ਟਰ ਅਤੇ ਰਾਜਸਥਾਨ ਵਿਚ ਵਸਦੇ ਸ਼ਿਸ਼ਾਂ ਤੋਂ ਇਹ ਅਨੁਮਾਨ ਲਾਉਣਾ ਕਿ "ਆਪ ਕਿਸੇ ਪੱਛਮੀ ਪ੍ਰਾਂਤ ਦੇ ਸਨ, ਨਿਰਾਧਾਰ ਹੈ ਕਿਉਂਕਿ ਆਪ ਦੇ ਸ਼ਿਸ਼ਾਂ ਦਾ ਇਨ੍ਹਾਂ ਰਾਜਾਂ ਵਿਚ ਵਸੇ ਹੋਣਾ ਆਪਦੇ ਭਰਮਣ ਪ੍ਰਚਾਰ ਦਾ ਸਿੱਟਾ ਹੀ ਕਿਹਾ ਜਾ ਸਕਦਾ ਹੈ[1] ।" ਡਾ. ਯੋਗੇਂਦ੍ਰ ਸਿੰਹੁ ਮੱਤ ਪ੍ਰਗਟ ਕਰਦੇ ਲਿਖਦੇ ਹਨ ਕਿ "ਗੁਜਰਾਤ, ਰਾਜਸਥਾਨ ਵਿਚ ਆਪ ਦੇ ਸ਼ਿਸ਼ਾਂ ਦੀ ਵਧੇਰੇ ਗਿਣਤੀ ਇਸ ਗੱਲ ਦਾ ਪ੍ਰਮਾਣ ਨਹੀਂ ਕਿ ਆਪ ਉਥੋਂ ਦੇ ਨਿਵਾਸੀ ਸਨ ਸਗੋਂ ਇਸ ਤੋਂ ਇਸ ਖੇਤਰ ਵਿਚ ਆਪ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਸਦਕਾ ਪਏ ਅਸਰ ਦੇ ਦਰਸ਼ਨ ਹੁੰਦੇ ਹਨ । ਇਸ ਲਈ ਆਪ ਦੀ ਬਾਣੀ ਵਿਚ ਇਨ੍ਹਾਂ ਇਲਾਕਿਆਂ (ਗੁਜਰਾਤ, ਰਾਜਸਥਾਨ) ਦੀ ਭਾਸ਼ਾ ਦਾ, ਪ੍ਰਭਾਵ ਵੀ ਸਪੱਸ਼ਟ ਦਿਖਾਈ ਦਿੰਦਾ ਹੈ ਜਿਸ ਤੋਂ ਆਪ ਦੇ ਭਰਮਣ ਤੱਥ ਝਲਕਦੇ ਹਨ[2] ।" ਇਸ ਮੱਤ ਬਾਰੇ ਡਾ. ਚੰਦ੍ਰ ਦੇਵ ਰਾਯ ਲਿਖਦੇ ਹਨ ਕਿ "ਅਨੁਆਈਆਂ ਦੀ ਬਹੁ-ਗਿਣਤੀ ਦੇ ਆਧਾਰ ਤੇ ਗੁਜਰਾਤ ਨੂੰ ਆਪਦਾ ਜਨਮ ਸਥਾਨ ਮੰਨਣ ਦਾ ਜਤਨ ਉਚਿਤ ਨਹੀਂ[3] ।" ਡਾ. ਜਸਬੀਰ ਸਿੰਘ ਸਾਬਰ ਵੀ ਆਪ ਦੀ ਬਾਣੀ ਉੱਤੇ ਇਲਾਕੇ ਦੀ ਬੋਲੀ ਦੇ ਪ੍ਰਭਾਵ ਨੂੰ ਦੇਸ਼-ਰਟਨ ਦਾ ਸਿੱਟਾ ਹੀ ਮੰਨਦੇ ਹਨ[4] ।

ਇੰਞ ਵੱਖ ਵੱਖ ਇਲਾਕਿਆਂ ਵਿਚ ਗੁਰੂ ਰਵਿਦਾਸ ਦੇ ਸ਼ਿਸ਼ਗਣਾਂ ਦੀ ਬਹੁ-ਗਿਣਤੀ ਵੇਖਦਿਆਂ ਆਪ ਨੂੰ ਉਸ ਰਾਜ ਦਾ ਨਿਵਾਸੀ ਮੰਨਣਾ ਠੀਕ ਨਹੀਂ ਕਿਉਂਕਿ ਕਈ ਮਹਾਂਪੁਰਸ਼ਾਂ ਨਾਲ ਸਬੰਧਿਤ ਅਜਿਹੀਆਂ ਉਦਾਹਰਣਾਂ ਮਿਲਦੀਆਂ ਹਨ ਜਿਨ੍ਹਾਂ ਅਨੁਸਾਰ ਉਨ੍ਹਾਂ ਦਾ ਜਨਮ ਕਿਸੇ ਹੋਰ ਪ੍ਰਦੇਸ਼ ਵਿਚ ਹੋਇਆ ਪਰੰਤੂ ਪ੍ਰਸਿੱਧੀ ਅਤੇ ਮਾਨਤਾ ਹੋਰ ਪ੍ਰਦੇਸ਼ ਵਿਚ ਪ੍ਰਚਲਿਤ ਹੋ ਗਈ ਜਿਵੇਂ ਬੁੱਧ ਧਰਮ ਭਾਰਤ, ਚੀਨ, ਬਰਮਾ, ਜਪਾਨ ਆਦਿ ਵਿਚ ਵਧੇਰੇ ਪ੍ਰਚਲਿਤ ਰਿਹਾ ਪ੍ਰੰਤੂ ਗੌਤਮ ਬੁੱਧ ਦਾ ਜਨਮ ਇਨ੍ਹਾਂ ਦੇਸ਼ਾਂ ਵਿਚੋਂ ਕਿਸੇ ਇਕ ਵਿਚ ਵੀ ਨਹੀਂ ਹੋਇਆ । ਆਪ ਦੀ ਬਾਣੀ ਵਿਚ ਵਿਭਿੰਨ ਇਲਾਕਿਆਂ ਦੀ ਸ਼ਬਦਾਵਲੀ ਦਾ ਆ ਜਾਣਾ ਵੀ ਭਗਤੀ ਪ੍ਰਚਾਰ ਹਿੱਤ ਭਰਮਣ ਦਾ ਸਿੱਟਾ ਮੰਨਣਾ ਹੀ ਉਚਿਤ ਹੈ । ਇਨ੍ਹਾਂ ਦੋਵਾਂ ਤੱਥਾਂ ਨੂੰ ਆਧਾਰ ਬਣਾ ਕੇ ਆਪ ਦਾ ਜਨਮ ਸਥਾਨ ਨਿਸ਼ਚਿਤ ਕਰਨਾ ਯਥਾਯੋਗ ਨਹੀਂ ।

3.3.1.2. ਰਾਜਸਥਾਨ ਵਿਚ ਚਿਤੌੜ ਵਾਸੀ ਹੋਣਾ

ਚਿਤੌੜ ਵਿਚ ਕੁੰਭਸਿਆਮ ਦੇ ਮੰਦਿਰ ਦੇ ਨੇੜੇ ਬਣੀ ਰਵਿਦਾਸ ਛਤਰੀ ਜਿਸ ਦੇ ਚਬੂਤਰੇ ਤੇ ਬਣੇ ਸਤਿਗੁਰੂ ਦੇ ਪੈਰਾਂ ਦੇ ਚਿੰਨ੍ਹ (ਪਦ-ਪਾਦਿਕਾ) ਸਥਾਪਿਤ ਹਨ । ਇਥੋਂ ਦੀ ਰਾਣੀ ਝਾਲੀ ਅਤੇ ਮੀਰਾ ਬਾਈ ਆਪ ਦੀਆਂ ਪਰਮ ਭਗਤ ਸਨ । ਪ੍ਰਤੀਤ ਹੁੰਦਾ ਹੈ ਇਹ ਯਾਦਗਾਰਾਂ ਰਾਜ ਘਰਾਣੇ ਵਲੋਂ ਆਪਣੇ ਰਾਜ ਗੁਰੂ ਪ੍ਰਤੀ ਸ਼ਰਧਾ ਸਿਮਰਤੀਆਂ ਵਜੋਂ ਬਣਵਾਈਆਂ ਗਈਆਂ ਹਨ । ਜਿਸ ਅਧਾਰ ਉਤੇ ਆਪ ਨੂੰ ਇਥੋਂ ਦਾ ਜੰਮ-ਪਲ ਮੰਨ ਲੈਣਾ ਵੀ ਠੀਕ ਨਹੀਂ ਕਿਉਂਕਿ ਇਹ ਯਾਦਗਾਰਾਂ ਆਪ ਦੇ ਸਿਖ ਸ਼ਰਧਾਲੂਆਂ ਦੇ ਮਨਾਂ ਵਿਚ ਆਪ ਪ੍ਰਤੀ ਸਤਿਕਾਰ ਦੇ ਚਿੰਨ੍ਹ ਹਨ ਜੋ ਉਸ ਸਮੇਂ ਦੇ ਸਮਾਜ ਵਿਚ ਆਪ ਦੀ ਮਾਣ ਪ੍ਰਤਿਸ਼ਠਾ ਨੂੰ ਪ੍ਰਗਟਾਉਂਦੀਆਂ ਹਨ। ਇੰਞ ਹੀ ਰਾਜਸਥਾਨ ਵਿਚ ਮਾਂਡੋਗੜ੍ਹ ਸਥਾਨ ਉੱਤੇ ਗੁਰੂ ਰਵਿਦਾਸ ਦੀ ਯਾਦ ਵਿਚ ਕੁੰਡ ਅਤੇ ਕੁਟੀ ਬਣੀ ਹੋਈ ਹੈ । ਕੁਝ ਲੋਕ ਇਸ ਪਵਿੱਤਰ ਸਿਮਰਤੀ ਨੂੰ ਵੀ ਆਪ ਦੀ ਜਨਮ ਭੂਮੀ ਹੋਣ ਦਾ ਦਾਅਵਾ ਕਰਦੇ ਹਨ ਪਰੰਤੂ ਅਜਿਹਾ ਸਮਝਣਾ ਉਨ੍ਹਾਂ ਦੀ ਆਪ ਪ੍ਰਤੀ

---

1. ਚਤੁਰਵੇਦੀ, ਪਰਸ਼ੂ ਰਾਮ (ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਪੰਨਾ 242
2. ਯੋਗੇਂਦ੍ਰ, ਸਿੰਹੁ (ਡਾ.) ਸੰਤ ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ, 1978, ਪੰਨਾ 16-17.
3. ਰਾਯ, ਚੰਦ੍ਰਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਯਨ, 1978, ਪੰਨਾ 72.
4. ਸਾਬਰ; ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984 ਪੰਨਾ 28.

ਅਥਾਹ ਸ਼ਰਧਾ ਦਾ ਪ੍ਰਮਾਣ ਹੈ । ਰਾਮਾਨੰਦ ਸ਼ਾਸਤ੍ਰੀ ਇਸ ਬਾਰੇ ਸਿੱਟਾ ਕੱਢਦੇ ਲਿਖਦੇ ਹਨ ਕਿ "ਭਾਰਤ ਭਰ ਵਿਚ ਜਿਥੇ ਕਿਤੇ ਵੀ ਰਵਿਦਾਸੀਆ ਲੋਕ ਵਸਦੇ ਹਨ ਉਨ੍ਹਾਂ ਵਿਚ ਗੁਰੂ ਰਵਿਦਾਸ ਦੁਆਰਾ ਤਾਲਾਬ, ਕੁੰਡ ਅਤੇ ਮੰਦਿਰ ਬਣਵਾਉਣ ਦਾ ਵਿਸ਼ਵਾਸ ਚਲਿਆ ਆਉਂਦਾ ਹੈ । ਰਾਜਸਥਾਨ, ਗੁਜਰਾਤ, ਨਾਸਿਕ ਅਤੇ ਮਦਰਾਸ ਆਦਿ ਸ਼ਹਿਰਾਂ ਵਿਚ ਉਨ੍ਹਾਂ ਦੇ ਨਾਂ ਉੱਤੇ ਕੁੰਡ ਅਤੇ ਹੋਰ ਚਿੰਨ੍ਹ ਅਜ ਵੀ ਸੁਭਾਇਮਾਨ ਹਨ[1] ।" ਡਾ. ਯੋਗੇਂਦ, ਸਿੰਹੁ ਦੀ ਰਾਇ ਹੈ ਕਿ, "ਇਹ ਯਾਦਗਾਰਾਂ ਇਸ ਗੱਲ ਦਾ ਅੰਤਿਮ ਪ੍ਰਮਾਣ ਨਹੀਂ ਕਿ ਸੰਤ ਰਵਿਦਾਸ ਜੀ ਉਸ ਖੇਤਰ ਦੇ ਸਨ[2] ।"

ਕੁੰਭ ਸਿਆਸ ਮੰਦਿਰ ਅਤੇ ਰਵਿਦਾਸ ਛਤਰੀ ਬਾਰੇ ਤਾਂ ਇਹ ਪ੍ਰਸਿੱਧ ਹੈ ਕਿ ਇਹ ਰਾਣੀ ਝਾਲੀ ਤੇ ਮੀਰਾਬਾਈ ਨੇ ਆਪ ਦੇ ਚਿਤੌੜ ਆਗਮਨ ਦੀ ਖੁਸ਼ੀ ਵਿਚ ਯਾਦ ਵਜੋਂ ਬਣਵਾਏ ਸਨ[3] । ਡਾ. ਜਸਬੀਰ ਸਿੰਘ ਸਾਬਰ ਇਸ ਵਿਸ਼ੇ ਬਾਰੇ ਕੀਤੀ ਵਿਚਾਰ ਦਾ ਸਾਰ ਕੱਢਦੇ ਲਿਖਦੇ ਹਨ ਕਿ ਇਨ੍ਹਾਂ ਯਾਦਗਾਰਾਂ ਨੂੰ ਆਧਾਰ ਮੰਨ ਕੇ ਆਪ ਨੂੰ ਰਾਜਸਥਾਨ ਦਾ ਜੰਮਪਲ ਆਖਿਆ ਜਾ ਸਕਣਾ ਉਚਿਤ ਨਹੀਂ ਲਗਦਾ ।

ਕੁਝ ਵਿਦਵਾਨਾਂ ਵਲੋਂ 'ਰਵਿਦਾਸ ਰਾਮਾਇਣ' ਵਿਚ ਉਲੇਖਿਤ ਇਕ ਤੁਕ[4] ਨੂੰ ਆਧਾਰ ਬਣਾ ਕੇ ਆਪ ਨੂੰ ਮਾਂਡੋਗੜ੍ਹ (ਰਾਜਸਥਾਨ) ਵਿਚ ਅਵਤਾਰਿਤ ਹੋਏ ਆਖਣਾ ਸਰਾਸਰ ਭੁੱਲ ਹੈ । ਇਹ ਸੱਜਣ ਇਸ ਭੁੱਲ ਦੀ ਸੋਧ ਕਰਨ ਲਈ ਇਸ ਤੋਂ ਪਹਿਲੀ ਤੁਕ, ਕਾਸ਼ੀ ਪਾਸ 'ਮੰਡੂਰ'ਅਸਥਾਨਾਂ, ਨੂੰ ਪੜ੍ਹ ਲੈਣ ਤਾਂ ਸਪਸ਼ਟ ਹੋ ਜਾਂਦਾ ਹੈ ਕਿ 'ਰਵਿਦਾਸ ਰਾਮਾਇਣ' ਦੇ ਕਰਤਾ ਅਨੁਸਾਰ ਮਡੂਰ ਕਾਸ਼ੀ ਦੇ ਆਸ ਪਾਸ ਹੀ ਸਥਿਤ ਹੈ ਕਿਸੇ ਹੋਰ ਪ੍ਰਦੇਸ਼ ਵਿਚ ਨਹੀਂ" ।

ਸੰਖੇਪ ਸਾਰ ਇਹ ਹੋਇਆ ਕਿ ਹਰ ਮਹਾਂਪੁਰਸ਼ ਦੇ ਭਗਤੀ ਪ੍ਰਚਾਰ ਹਿੱਤ ਭਰਮਣ ਕਰਨ ਉਪਰੰਤ ਉਸ ਮਹਾਤਮਾ ਦੀ ਸੁੱਚੀ ਯਾਦ ਨੂੰ ਸਦੀਵੀਂ ਬਣਾਉਣ ਲਈ ਉਨ੍ਹਾਂ ਦੇ ਸ਼ਰਧਾਲੂ ਸਿੱਖ ਸੇਵਕਾਂ ਵਲੋਂ ਉਨ੍ਹਾਂ ਦੀ ਮਹਾਨਤਾ ਨੂੰ ਸਵੀਕਾਰ ਕਰਦਿਆਂ ਉਨ੍ਹਾਂ ਦੀ ਯਾਦ ਵਿਚ ਯਾਦਗਾਰਾਂ ਕਾਇਮ ਕੀਤੀਆਂ ਜਾਂਦੀਆਂ ਹਨ ਜੋ ਸਾਰੀਆਂ ਜਨਮ ਸਥਾਨ ਦੀਆਂ ਲਖਾਇਕ ਨਹੀਂ ਕਹੀਆਂ ਜਾ ਸਕਦੀਆਂ ਜਿਵੇਂ ਸੰਤ ਨਾਮਦੇਵ ਜੀ ਦੀ ਇਕ ਯਾਦਗਾਰ ਪੰਜਾਬ ਵਿਖੇ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ 'ਘੁੰਮਾਣ' ਵਿਚ ਕਾਇਮ ਹੈ ਜੋ ਸੰਤ ਨਾਮਦੇਵ ਦੀ ਜਨਮ ਭੂਮੀ ਨਹੀਂ ਹੈ ।

## 3.3.2. ਗੁਰੂ ਰਵਿਦਾਸ ਬਨਾਰਸ ਵਿਚ ਅਵਤਾਰਿਤ ਹੋਏ

ਗੁਰੂ ਰਵਿਦਾਸ ਦੀ ਜਨਮ ਭੂਮੀ ਬਨਾਰਸ ਹੋਣ ਬਾਰੇ ਵੀ ਵਿਦਵਾਨ ਇਕ ਮੱਤ ਨਹੀਂ ਹਨ।

---

1. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰਨਾ 71.
2. ਯੋਗੇਂਦ੍ਰ, ਸਿੰਹੁ (ਡਾ.) ਸੰਤ ਰਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ, 1972 ਪੰਨਾਂ 17.
3. ਯੋਗੇਂਦ੍ਰ ਸਿੰਹ (ਡਾ.) ਸੰਤ ਰੈਦਾਸ ਕ੍ਰਿਤਿਤਵ ਜੀਵਨ ਔਰ ਵਿਚਾਰ, 1972, ਪੰਨਾ 17.
4. ਕਾਸ਼ੀ ਪਾਸ ਮਡੂਰ ਅਸਥਾਨਾ, ਸੁਦਰ ਵਰਣ ਕਰਤ ਗੁਜ਼ਰਾਨਾ ।।

   ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ ਪੰਨਾ 23.

ਇਸ ਬਾਰੇ ਨਿਮਨਲਿਖਤ ਵਿਭਿੰਨ ਮੱਤ ਪ੍ਰਚਲਿਤ ਹਨ:-

### 3.3.2.1. ਗੁਰੂ ਰਵਿਦਾਸ ਦਾ ਜਨਮ ਸਥਾਨ ਕਾਸ਼ੀ ਦਾ ਚੌਂਕ ਮਹੌਲਾ ਹੈ

ਇਹ ਮੱਤ ਆਪ ਦੀ ਪਰਮ ਸ਼ਿਸ਼ ਭਗਤਣੀ ਮੀਰਾ ਬਾਈ ਦੀ ਬਾਣੀ ਦੇ ਇਕ ਸ਼ਬਦ ਵਿਚ ਆਈ ਤੁਕ ਉੱਤੇ ਆਧਾਰਿਤ ਹੈ ਜਿਸ ਦੇ ਅਰਥ ਅਨੁਸਾਰ "ਮੀਰਾ ਬਾਈ ਨੂੰ ਸਤਿਗੁਰੂ ਰਵਿਦਾਸ ਕਾਸ਼ੀ ਦੇ 'ਚੌਂਕ ਮਹੌਲਾ' ਸਥਾਨ ਉੱਤੇ ਮਿਲਦੇ ਹਨ[1] ।" ਸੰਤ ਜਗਬੀਰ ਸਿੰਹੁ ਦਾ ਮੱਤ ਹੈ ਕਿ "ਇਸ ਤੁਕ ਅਨੁਸਾਰ ਆਪ ਦਾ ਜਨਮ ਸਥਾਨ ਬਨਾਰਸ ਦਾ 'ਚੌਂਕ ਮਹੌਲਾ' ਮੰਨਿਆ ਜਾਂਦਾ ਹੈ। ਪਹਿਲਾ ਇਹ ਸਥਾਨ ਇਕ ਸਮਸ਼ਾਨ ਘਾਟ ਸੀ, ਮੁਗਲ ਕਾਲ ਵੇਲੇ ਇਸ ਨੂੰ ਆਬਾਦ ਕਰ ਲਿਆ । ਹੁਣ ਇਥੇ ਪੁਰਾਣੀ ਕਚਹਿਰੀ ਹੈ, ਆਪ ਦੇ ਪਿਤਾ ਦੀ ਕਿਧਰੇ ਇਥੇ ਹੀ ਰਿਹਾਇਸ਼ ਸੀ । ਬਾਅਦ ਵਿਚ ਭਾਵੇਂ ਆਪ ਨੇ ਆਪਣਾ ਘਰ ਕਿਸੇ ਹੋਰ ਜਗ੍ਹਾ ਬਣਾ ਲਿਆ ਹੋਵੇ[2] ।" ਵਿਦਵਾਨ ਇਸ ਤੁਕ ਤੋਂ ਇਹ ਪ੍ਰਭਾਵ ਹੀ ਲੈਂਦੇ ਹਨ ਕਿ ਇਸ ਸਥਾਨ ਉੱਤੇ ਗੁਰੂ ਰਵਿਦਾਸ ਨੇ ਭਗਤੀ ਪ੍ਰਚਾਰ ਹਿੱਤ ਕੋਈ ਸਮਾਗਮ ਕੀਤਾ ਹੋਵੇਗਾ, ਜਿਸ ਵਿਚ ਮੀਰਾ ਬਾਈ ਨੂੰ ਆਪ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੋਵੇਗਾ । ਇਸ ਤੋਂ ਬਿਨਾਂ ਇਹ ਤੁਕ ਅਜਿਹੀ ਸੰਭਾਵਨਾ ਦਾ ਵੀ ਪੂਰਨ ਬੋਧ ਕਰਵਾਉਂਦੀ ਹੈ ਕਿ ਇਸ ਸ਼ੁਭ ਸਥਾਨ ਉੱਤੇ ਮੀਰਾ ਬਾਈ ਨੇ ਆਪ ਨੂੰ ਗੁਰੂ ਧਾਰਨ ਕੀਤਾ ਹੋਵੇ।

### 3.3.2.2. ਗੋਪਾਲ ਮੰਦਰ ਆਪ ਦਾ ਜਨਮ ਸਥਾਨ ਹੈ

ਕੁਝ ਸ਼ਰਧਾਲੂ ਲੋਕ ਕਾਸ਼ੀ ਸਥਿਤ ਗੋਪਾਲ ਮੰਦਿਰ ਨੂੰ ਬਹੁਤ ਵਿਸ਼ਵਾਸ ਨਾਲ ਆਪ ਦਾ ਜਨਮ ਸਥਾਨ ਸਵੀਕਾਰਦੇ ਹਨ । ਉਨ੍ਹਾਂ ਦਾ ਇਹ ਵਿਸ਼ਵਾਸ ਵੀ ਹੈ ਕਿ "ਗੋਪਾਲ ਮੰਦਿਰ ਦੇ ਤਹਿ-ਖਾਨੇ ਵਿਚ, ਜਿਸਨੂੰ 'ਤੁਲਸੀ ਗੁਫਾ' ਕਿਹਾ ਜਾਂਦਾ ਹੈ, ਗੁਰੂ ਰਵਿਦਾਸ ਨਾਲ ਸਬੰਧਿਤ ਕੁਝ ਚੀਜ਼ਾਂ ਪਈਆਂ ਹਨ[3] । ਭਗਤਾਂ ਦਾ ਵਿਚਾਰ ਹੈ ਕਿ ਇਹ ਸਥਾਨ ਆਪਨੇ ਖੁਦ ਬਣਵਾਇਆ ਸੀ । ਸੰਭਵ ਹੈ ਇਹ ਸੱਚ ਹੋਵੇ ਕਿ ਆਪ ਦਾ ਆਸ਼ਰਮ ਇਹੋ ਸਥਾਨ ਹੋਵੇ, ਜਨਮ ਮੰਡੂਰ ਵਿਚ ਹੀ ਹੋਇਆ ਹੋਵੇਗਾ[4] ।" ਪਰੰਤੂ ਰਾਮਾਨੰਦ ਸ਼ਾਸਤ੍ਰੀ ਇਸ ਸਥਾਨ ਨੂੰ ਆਪ ਦਾ ਜਨਮ ਸਥਾਨ ਮੰਨਣ ਤੋਂ ਇਨਕਾਰ ਕਰਦੇ ਲਿਖਦੇ ਹਨ ਕਿ "ਪ੍ਰਾਪਤ ਕਥਾਵਾਂ ਅਨੁਸਾਰ ਸੰਤ ਰਵਿਦਾਸ ਦਾ ਆਸ਼ਰਮ ਜੀਵਨ ਉਸ ਸਮੇਂ ਪ੍ਰਾਰੰਭ ਹੁੰਦਾ ਹੈ ਜਦ ਉਹ ਪਤਨੀ ਸਹਿਤ ਗ੍ਰਿਹ ਤਿਆਗ ਕਰ ਦਿੰਦੇ ਹਨ । ਇਸ ਲਈ ਆਸ਼ਰਮ ਦਾ ਸਥਾਨ ਉਨ੍ਹਾਂ ਦਾ ਜਨਮ ਸਥਾਨ ਨਹੀਂ ਹੋ ਸਕਦਾ । ਇਹ ਉਸ ਜਗ੍ਹਾ ਹੋਵੇਗਾ ਜਿਥੇ ਆਪ ਦੇ ਪਿਤਾ ਦਾ ਨਿਵਾਸ ਸਥਾਨ

---

1. ਕਾਸ਼ੀ ਨਗਰ ਨਾ-ਚੋਕਨਾਂ, ਮਨੇ ਗੁਰੂ ਮਿਲਾ ਰੈਹਿਦਾਸ ।
   ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ 43.
2. - ਉਹੀ - ਪੰਨਾ - 42-43.
3. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955 ਪੰਨਾ 67
4. ਯੋਗੇਂਦ੍ਰ, ਸਿੰਘ (ਡਾ.) ਸੰਤ ਰੈਦਾਸ ਕ੍ਰਤਿਤਵ ਜੀਵਨ ਔਰ ਵਿਚਾਰ, 1972 ਪੰਨਾ 19.

ਹੋਵੇਗਾ ਜੋ ਅਗਿਆਤ ਤੱਥ ਹੈ[1] ।" ਡਾ. ਜਸਬੀਰ ਸਿੰਘ ਸਾਬਰ ਦੀ ਇਸ ਧਰਮ ਅਸਥਾਨ ਦੇ ਪ੍ਰੋਹਿਤਾਂ ਤੋਂ ਖੋਜ ਦ੍ਰਿਸ਼ਟੀ ਤੋਂ ਕੀਤੀ ਪੁੱਛ-ਗਿੱਛ ਵੀ ਨਿਸਫਲ ਰਹੀ[2] । ਅਸੀਂ ਖੁਦ ਵੀ ਇਸ ਸਥਾਨ ਤੇ ਜਾ ਕੇ ਅਜਿਹਾ ਜਤਨ ਕੀਤਾ ਪਰੰਤੂ ਕੋਈ ਫਲ ਪ੍ਰਾਪਤ ਨਹੀਂ ਹੋਇਆ । ਉਂਜ ਵੀ ਇਸ ਸਥਾਨ ਨੂੰ ਆਪਦੇ ਪਿਤਾ ਦਾ ਨਿਵਾਸ ਸਥਾਨ ਮੰਨਣਾ ਸੰਭਵ ਨਹੀਂ । ਇਹ ਬਹੁਤ ਘਣੀ ਆਬਾਦੀ ਵਾਲਾ ਸਵਰਨ ਜਾਤੀ ਦੇ ਲੋਕਾਂ ਦਾ ਮਹੱਲਾ ਹੈ । ਅੰਦਰਲੀ ਗਵਾਹੀ ਵਿਚੋਂ ਪ੍ਰਾਪਤ ਤੱਥ ਅਨੁਸਾਰ ਆਪ ਦੇ ਪਰਿਵਾਰ ਦੇ ਲੋਕ ਮਰੇ ਹੋਏ ਢੋਰ ਢੋਣ ਤੇ ਸਮੇਟਣ ਦਾ ਕਿੱਤਾ ਕਰਦੇ ਸਨ । ਉਸ ਸੁੱਚ-ਭਿੱਟ ਦੇ ਸਮੇਂ ਇਹ ਸਥਾਨ ਅਜਿਹਾ ਕਿੱਤਾ ਕਰਨ ਵਾਲੇ ਲੋਕਾਂ ਦੀ ਰਿਹਾਇਸ਼ ਨਹੀਂ ਹੋ ਸਕਦੀ । ਇਹ ਸੰਭਵ ਹੈ ਕਿ ਆਪ ਦੀਆਂ ਅਧਿਆਤਮਿਕ ਪ੍ਰਾਪਤੀਆਂ ਤੋਂ ਪ੍ਰਭਾਵਿਤ ਹੋ ਕੇ ਕਾਸ਼ੀ ਨਰੇਸ਼ ਨੇ ਇਹ ਛੋਟਾ ਜਿਹਾ ਮਹੱਲ ਆਪ ਦੇ ਨਿਵਾਸ ਲਈ ਬਣਵਾ ਦਿੱਤਾ ਹੋਵੇ ਜਿਸ ਵਿਚ ਵਿਸ਼ੇਸ਼ ਤੌਰ ਤੇ ਬਣੀ ਹੋਈ ਗੁਫ਼ਾ ਆਪ ਦੇ ਭਗਤੀ ਕਰਨ ਦਾ ਸਥਾਨ ਰਿਹਾ ਹੋਵੇਗਾ ।

### 3. 3. 2. 3. ਗੁਰੂ ਰਵਿਦਾਸ ਬਨਾਰਸ ਜਾਂ ਬਨਾਰਸ ਵਿਖੇ ਮੰਡੂਆ ਡੀਹ ਵਿਚ ਅਵਤਾਰਿਤ ਹੋਏ

ਗੁਰੂ ਰਵਿਦਾਸ ਦੇ ਜਨਮ ਸਥਾਨ ਬਾਰੇ ਇਹ ਪ੍ਰਾਚੀਨ ਮੱਤ ਹੈ । ਇਸ ਮੱਤ ਅਨੁਸਾਰ ਸ਼ਹਿਰ ਦੇ ਪੱਛਮ ਵੱਲ ਸਥਿਤ ਬਨਾਰਸ ਨਗਰੀ ਦੀ ਇਕ ਬਸਤੀ ਮੰਡੂਰ ਵਿਖੇ ਆਪ ਨੇ ਜਨਮ ਲਿਆ । ਇਹ ਸਥਾਨ ਬਨਾਰਸ ਸ਼ਹਿਰ ਦੇ ਨਜ਼ਦੀਕ ਹੈ । ਪ੍ਰਾਚੀਨ ਅਤੇ ਮਹੱਤਵਪੂਰਨ ਸਥਾਨ ਲਹਿਰ ਤਾਰਾ ਵੀ ਇਥੇ ਹੀ ਹੈ । ਪ੍ਰਾਚੀਨ ਸ੍ਰੋਤ 'ਰੈਦਾਸ ਜੀ ਕੀ ਪਰਚਈ' ਵਿਚ ਆਪ ਨੂੰ ਬਨਾਰਸ ਵਿਚ ਅਵਤਾਰਿਤ ਹੋਏ ਦੱਸਿਆ ਗਿਆ ਹੈ[3] । ਇਸ ਸ੍ਰੋਤ ਵਿਚ ਜਨਮ ਦੇ ਵਿਸ਼ੇਸ਼ ਸਥਾਨ ਬਾਰੇ ਸਪਸ਼ਟ ਨਹੀਂ ਕੀਤਾ ਗਿਆ ਪਰੰਤੂ ਇਹ ਮੱਤ ਦੀ ਸਥਾਪਨਾ ਜ਼ਰੂਰ ਹੁੰਦੀ ਹੈ ਕਿ ਆਪ ਦਾ ਜਨਮ ਬਨਾਰਸ ਨਗਰੀ ਵਿਚ ਹੀ ਹੋਇਆ । ਮੰਡੂਆ ਡੀਹ ਸਥਾਨ ਸਬੰਧੀ ਵੀ ਪ੍ਰਾਚੀਨ ਗ੍ਰੰਥ ਦੱਸ ਪਾਉਂਦੇ ਹਨ । ਇਸ ਸਥਾਨ ਦਾ ਵਰਣਨ ਸੰਸਕ੍ਰਿਤ ਗ੍ਰੰਥ 'ਕਾਸ਼ੀ ਮਹਾਤਮ' ਵਿਚ ਆਉਂਦਾ ਹੈ ਕਿ ਇਸ ਸਥਾਨ ਉੱਤੇ ਕਿਸੇ ਸ਼ੂਦਰ ਜਾਤ ਦੇ ਮਹਾਤਮਾ ਪੁਰਸ਼ ਨੇ ਕਾਸ਼ੀ ਵਿਚ ਵਰਤਮਾਨ ਸ਼ੰਕਰਚਾਰਯ

---

1. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰ. 67.
2. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ) 1984 ਪੰਨਾ 29
3. ਨਗਰ ਬਨਾਰਸੀ ਉਤਿਮ ਠਾਉਂ । ਪਾਪ ਨ ਨੀਯਰੈ ਆਵੈ ਕਾਉਂ ।।
   ਮੁਵੇ ਨ ਕੋਊ ਨਰਕਹਿ ਜਾਈ ।। ਸੰਕਰ ਰਾਮ ਸੁਨਾਵੈ ਆਈ ।।
   ਸ੍ਰੁਤਿ ਸੁਮ੍ਰਿਤਿ ਕੋ ਹੈ ਅਧਿਕਾਰੂ ।। ਤਹਾ ਰੈਦਾਸ ਲਯੋ ਅਵਤਾਰੂ ।।
   ਰੈਦਾਸ ਜੀ ਕੀ ਪਰਚਈ, ਹੱਥ ਲਿਖਿਤ ਗ੍ਰੰਥ ਨੰ: 15756 ਲਿਪੀਕਾਲ 1707 ਬਿ.ਸੰ. ਪ੍ਰਾਪਤੀ ਸਥਾਨ, ਰਾਜ : ਪ੍ਰਾਚਯ ਵਿਦਿਆ ਸ਼ੋਧ ਪ੍ਰਤਿ : ਜੋਧਪੁਰ ।

ਨਾਲ ਸ਼ਾਸਤਾਰਥ ਕੀਤਾ । ਇਸ ਸ੍ਰੋਤ ਵਿਚ ਇਨ੍ਹਾਂ ਦੋਵਾਂ ਸ਼ਖ਼ਸ਼ੀਅਤਾਂ ਦੇ ਨਾਂਵਾਂ ਦਾ ਉਲੇਖ ਨਹੀਂ ਹੋਇਆ[1] । 'ਭਵਿਖ ਪੁਰਾਣ' ਵਿਚ ਆਪ ਦੇ ਜਨਮ ਸਬੰਧੀ ਆਈ ਕਥਾ ਦਾ ਅੰਤਰੀਵ ਭਾਵ 'ਕਾਸ਼ੀ ਮਾਹਾਤਮ' ਵਾਲੀ ਕਥਾ ਨਾਲ ਮਿਲਦਾ ਹੈ[2] । ਪਹਿਲੀ ਕਥਾ ਵਿਚ ਸ਼ਾਸਤਾਰਥ ਦਾ ਸਥਾਨ ਕਾਸ਼ੀ ਦੇ ਨਗਰ ਦਵਾਰ ਦੇ ਬਾਹਰ ਅੰਕਿਤ ਹੈ[3] । ਦੂਜੀ ਕਥਾ ਸਪਸ਼ਟ ਕਰਦੀ ਹੈ ਕਿ 'ਸ਼ੰਕਰਚਾਰਯ' ਨਾਲ ਸਾਸ਼ਤਾਰਥ ਕਰਨ ਵਾਲੇ 'ਗੁਰੂ ਰਵਿਦਾਸ' ਹਨ । ਕਾਸ਼ੀ ਦੇ ਨਗਰ ਦਵਾਰ ਉਤੇ ਮੰਡੂਆ ਡੀਹ ਹੀ ਵਸਿਆ ਹੋਇਆ ਹੈ[4] । ਇਸ ਤੋਂ ਸਪਸ਼ਟ ਹੈ ਕਿ ਆਪ 'ਮੰਡੂਆ ਡੀਹ' ਵਿਚ ਹੀ ਪੈਦਾ ਹੋਏ ਅਤੇ ਇਥੇ ਹੀ ਨਿਵਾਸ ਕਰਦੇ ਸਨ । ਡਾ. ਯੋਗੇਂਦ੍ਰ ਸਿੰਹ ਇਸ ਮੱਤ ਦੀ ਪੁਸ਼ਟੀ ਕਰਦੇ ਲਿਖਦੇ ਹਨ । ਰੈਦਾਸ ਦੇ ਨਿਵਾਸ ਸਥਾਨ ਜਾਂ ਪਰਿਵਾਰਿਕ ਸਥਾਨ ਬਾਰੇ ਵਧੇਰੇ ਪ੍ਰਮਾਣ ਮੰਡੂਆ ਡੀਹ ਦੇ ਪੱਖ ਵਿਚ ਹੀ ਮਿਲਦੇ ਹਨ[5] ।

'ਇਨਸਾਈਕਲੋਪੀਡੀਆ ਆਫ ਰੀਲੀਜ਼ਨ ਐਂਡ ਐਥੇਕਿਸ' ਵਿਚ ਆਪ ਦਾ ਜਨਮ ਸਥਾਨ ਕਾਸ਼ੀ ਹੀ ਮੰਨਿਆ ਗਿਆ ਹੈ । 'ਹਿੰਦੀ ਵਿਸ਼ਵਕੋਸ਼' ਵਿਚ ਜਨਮ ਸਥਾਨ ਮੰਡੂਆ ਡੀਹ ਦੇ ਨੇੜੇ ਲਹਿਰਤਾਰਾ ਕੋਲ ਹੋਇਆ, ਲਿਖਿਆ ਗਿਆ ਹੈ[7] । ਆਚਾਰੀਆ ਪਰਸ਼ੂ ਰਾਮ ਚਤੁਰਵੇਦੀ ਅਨੁਸਾਰ ਇਨ੍ਹਾਂ ਦਾ ਜਨਮ ਕਾਸ਼ੀ ਨਗਰ ਦੇ ਪੱਛਮ ਵਲ ਮੰਡੂਆ ਡੀਹ ਦੇ ਨੇੜੇ ਲਗਭਗ ਤਾਲਾਬ ਪਾਸ ਕਿਸੇ ਚਮਾਰ ਕੁਲ ਵਿਚ ਹੋਇਆ[8] । ਰਾਮਾਨੰਦ ਸ਼ਾਸਤ੍ਰੀ, ਮੰਡੂਆ ਡੀਹ ਨੂੰ ਆਪਦਾ ਜਨਮ ਅਤੇ ਨਿਵਾਸ ਸਥਾਨ ਦੇ ਸਬੰਧ ਵਿਚ ਲਿਖਦੇ ਹਨ ਕਿ "ਸੰਤ ਰਵਿਦਾਸ ਦੇ ਜਨਮ ਅਤੇ ਨਿਵਾਸ ਸਥਾਨ ਦੇ ਸਬੰਧ ਵਿਚ ਬਨਾਰਸ ਨਗਰ ਦੀ ਹੱਦ ਤੇ ਮੰਡੂਆ ਡੀਹ (ਜਿਸਨੂੰ ਅਜ ਕਲ੍ਹ ਮੰਡੂਰ ਕਹਿੰਦੇ ਹਨ) ਤੋਂ ਬਿਨਾ ਕੋਈ ਹੋਰ ਅਜਿਹਾ ਸਥਾਨ ਨਹੀਂ ਜਿਹੜਾ ਆਪ ਦੀਆਂ ਜੀਵਨ ਯਾਦਾਂ ਨਾਲ ਏਨਾ ਓਤ ਪੋਤ ਹੋਵੇ[10]।" ਡਾ. ਗੋਬਿੰਦ ਤ੍ਰਿਗੁਣਾਇਤ ਮੱਤ ਪ੍ਰਗਟ ਕਰਦੇ ਹਨ ਕਿ ਇਹ ਨਿਸ਼ਚਿਤ ਹੈ ਕਿ ਉਨ੍ਹਾਂ ਦਾ ਜਨਮ ਬਨਾਰਸ ਵਿਚ ਹੀ ਕਿਸੇ ਸਥਾਨ ਉਤੇ ਹੋਇਆ ਹੋਵੇਗਾ[11] । ਸੰਤ ਜਗਬੀਰ ਸਿੰਹੁ ਆਪ ਦੇ ਜਨਮ

---

1. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955. ਪੰਨਾ 69.
2. -ਉਹੀ- ਪੰਨਾ 69.
3. -ਉਹੀ- ਪੰਨਾ 69.
4. -ਉਹੀ- ਪੰਨਾ 71.
5. ਯੋਗੇਂਦ੍ਰ ਸਿੰਹ (ਡਾ.) ਸੰਤ ਰੈਦਾਸ, ਕ੍ਰਿਤਿਤਵ, ਜੀਵਨ ਔਰ ਵਿਚਾਰ, 1972 ਪੰਨਾ 19.
6. ਇਨਸਾਈਕਲੋਪੀਡੀਆ ਆਫ ਰੀਲੀਜ਼ਨ ਐਂਡ ਐਥੇਕਿਸ, ਭਾਗ 10 ਪੰਨਾ 60.
7. ਹਿੰਦੀ ਵਿਸ਼ਵਕੋਸ਼ ਭਾਗ 10 ਪੰਨਾ 220 ਸੰਸਕਰਣ 1968
8. ਰੈਦਾਸ ਜੀ ਕੀ ਬਾਣੀ, ਬੇਲਵੀਡਿਯਰ ਪ੍ਰਿੰਟਿੰਗ ਵਰਕਸ, ਨੌਵੀਂ ਵਾਰ 1980 ਪੰਨਾ 2.
9. ਪਰਸ਼ੂ ਰਾਮ ਚਤੁਰਵੇਦੀ (ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1972, ਪੰਨਾ 239.
10. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਵਿਰੇਂਦ੍ਰ ਪਾਂਡੇ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 7
11. ਤ੍ਰਿਗੁਣਾਇਤ ਗੋਬਿੰਦ (ਡਾ.) ਹਿੰਦੀ ਕੀ ਨਿਰਗੁਣ ਕਾਵਿ ਧਾਰਾ, ਔਰ ਉਸਕੀ ਦਾਰਸ਼ਨਿਕ ਪ੍ਰਿਸ਼ਟ-ਭੂਮੀ, 1961 ਪੰਨਾ 33.

ਸਥਾਨ ਬਾਰੇ ਚਰਚਾ ਕਰਦੇ ਸਿੱਟਾ ਕੱਢਦੇ ਹਨ ਕਿ ਮੰਡੂਰ ਗ੍ਰਾਮ ਨੂੰ ਹੀ ਉਨ੍ਹਾਂ ਦਾ ਜਨਮ ਸਥਾਨ ਮੰਨਣਾ ਵਧੇਰੇ ਉਚਿਤ ਅਤੇ ਪ੍ਰਮਾਣਿਕ ਹੈ[1] । ਡਾ. ਬੀ.ਪੀ.ਸ਼ਰਮਾ ਆਪ ਦਾ ਜਨਮ ਬਨਾਰਸ ਦੇ ਨੇੜੇ ਮੰਡੂਆ ਡੀਹ ਵਿਚ ਹੋਇਆ ਮੰਨਦੇ ਹਨ[2] । ਡਾ. ਧਰਮਪਾਲ ਸਿੰਗਲ ਆਪ ਦੇ ਜਨਮ ਸਥਾਨ ਬਾਰੇ ਲਿਖਦੇ ਹਨ ਕਿ ਹੁਣ ਇਸ ਬਾਰੇ ਲਗਭਗ ਸਭ ਇਕ ਮੱਤ ਹੋ ਚੁੱਕੇ ਹਨ ਕਿ ਆਪ ਦਾ ਜਨਮ ਮੰਡੂਰ ਜਾਂ ਮੰਡਵਾ ਡੀਹ ਗ੍ਰਾਮ ਵਿਚ ਹੋਇਆ[3] । ਆਚਾਰਯ ਪ੍ਰਿਥਵੀ ਸਿੰਘ ਆਜ਼ਾਦ,[4] ਧਰਮਪਾਲ ਮੈਣੀ,[5] ਡਾ. ਦਲੀਪ ਸਿੰਘ ਦੀਪ,[6] ਡਾ. ਮਨਮੋਹਨ ਸਿੰਘ[7] ਅਤੇ ਡਾ. ਐਨ. ਸਿੰਘ[8] ਗੁਰੂ ਰਵਿਦਾਸ ਦਾ ਜਨਮ ਸਥਾਨ ਬਨਾਰਸ ਵਿਖੇ ਮੰਡੂਆ ਡੀਹ ਨੂੰ ਹੀ ਸਵੀਕਾਰ ਕਰਦੇ ਹਨ ।

ਡਾ. ਚੰਦਰ ਦੇਵ ਰਾਯ[9] ਅੰਦਰਲੀ ਗਵਾਹੀ ਨੂੰ ਆਧਾਰ ਬਣਾ ਕੇ ਕਾਸ਼ੀ ਨੂੰ ਹੀ ਜਨਮ ਸਥਾਨ ਮੰਨਦੇ ਹਨ । ਗਦ ਅਤੇ ਪਦ ਵਿਚ ਗੁਰੂ ਰਵਿਦਾਸ ਦੀਆਂ ਜਨਮ ਸਾਖੀਆਂ ਲਿਖਣ ਵਾਲੇ ਸਾਖੀਕਾਰਾਂ ਕਾਲਾ ਸਿੰਘ ਨਾਮਧਾਰੀਆ,[10] ਸੰਤ ਜਮਨਾ ਦਾਸ ਉਰਫ ਜਸਵੰਤ ਸਿੰਘ[11] ਵਰਿਆਮ ਸਿੰਘ ਚੰਦੜ[12] ਗਿ: ਬਰਕਤ ਸਿੰਘ ਆਨੰਦ[13] ਗਿ: ਪ੍ਰਤਾਪ ਸਿੰਘ ਜੇਤਲੀ,[14] ਰਾਜਿੰਦਰ ਸਿੰਘ[15] ਅਤੇ ਗਿ. ਨਰੈਣ ਸਿੰਘ[16] ਨੇ ਆਪ ਦਾ ਜਨਮ ਸਥਾਨ ਕਾਸ਼ੀ ਜਾਂ ਕਾਸ਼ੀ ਦੇ ਆਸ ਪਾਸ ਨੂੰ ਹੀ ਉਚਿਤ ਮੰਨਿਆ ਹੈ । ਇਸ ਤਰ੍ਹਾਂ ਸੰਤ ਸਾਹਿਤ ਦੇ ਵਧੇਰੇ ਖੋਜੀ ਵਿਦਵਾਨਾਂ ਨੇ ਬਨਾਰਸ (ਕਾਸ਼ੀ) ਦੇ ਆਸ ਪਾਸ ਨੂੰ ਹੀ

---

1. ਜਗਬੀਰ ਸਿੰਘ (ਡਾ.) ਸੰਤ ਰਵਿਦਾਸ ਮਹਾਤਮਯ (ਸੰ.) 1978, ਪੰਨਾ 43.
2. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ-ਵਾਣੀ, 1978, ਪੰਨਾ 22.
3. ਸਿੰਘਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 29.
4. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ, 1973, ਪੰਨਾ 64.
5. ਮੈਣੀ, ਧਰਮਪਾਲ (ਡਾ.) ਰੈਦਾਸ, 1979 ਪੰਨਾ 16.
6. ਦੀਪ, ਦਲੀਪ ਸਿੰਘ (ਡਾ.) ਸਾਧਨਾ ਮੇਂ ਰਵਿਦਾਸ ਸੰਤ, 1984, ਪੰਨਾ 2.
7. ਮਨਮੋਹਨ ਸਿੰਘ (ਡਾ.) ਭਗਤ ਰਵਿਦਾਸ: ਜੀਵਨ ਅਤੇ ਰਚਨਾ, 1980 ਪੰਨਾ 5
8. ਐਨ ਸਿੰਘ (ਡਾ.) ਸੰਤ ਕਵਿ ਰੈਦਾਸ ਮੁਲਾਂਕਨ ਔਰ ਪ੍ਰਦੇਯ, 1983 ਪੰਨਾ 2.
9. ਰਾਯ, ਚੰਦ੍ਰ, ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਯਯਨ, 1978, ਪੰਨਾ 73.
10. ਨਾਮਧਾਰੀਆ ਕਾਲਾ ਸਿੰਘ (ਗਿ.) ਜਨਮਸਾਖੀ ਭਗਤ ਰਵਿਦਾਸ ਜੀ, 1927, ਪੰਨਾ 4
11. ਸਤਿ ਸਰਬਾਣੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼, (ਭੂ) ਪੰਨਾ
12. ਚੰਦੜ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲਾ, 1953 (ਤੌ) ਪੰਨਾ 14
13. ਅਨੰਦ, ਬਰਕਤ ਸਿੰਘ (ਗਿ:) ਜਨਮ ਸਾਖੀ ਸ੍ਰੀ ਰਵਿਦਾਸ ਭਗਤ ਜੀ, ਪੰਨਾ 15
14. ਜੇਤਲੀ, ਪ੍ਰਤਾਪ ਸਿੰਘ (ਗਿ.) ਅਸਲੀ ਜਨਮ ਸਾਖੀ ਭਗਤ ਰਵਿਦਾਸ ਜੀ, ਪੰਨਾ 8.
15. ਸਹਦੇਵ, ਰਾਜਿੰਦਰ ਸਿੰਘ (ਸ੍ਰੀ) ਭਗਤ ਰਵਿਦਾਸ, 1976, ਪੰਨਾ 6.
16. ਨਰੈਣ ਸਿੰਘ (ਗਿ.) ਅਸਲੀ ਤੇ ਸਭ ਤੋਂ ਵੱਡੀ ਜਨਮ ਸਾਖੀ ਸ੍ਰੀ ਭਗਤ ਰਵਿਦਾਸ ਜੀ, ਮਿਤੀਹੀਨ, ਪੰਨਾ 9.

ਆਪ ਦੀ ਜਨਮ ਭੂਮੀ ਮੰਨਿਆ ਹੈ । ਇਹ ਆਮ ਪਾਸ ਵਾਲਾ ਮੱਤ ਮੰਡੂਆ ਡੀਹ ਵੱਲ ਹੀ ਸੰਕੇਤ ਕਰਦਾ ਹੈ । ਇਸ ਲਈ ਆਪ ਦਾ ਜਨਮ ਸਥਾਨ 'ਮੰਡੂਆ ਡੀਹ' ਹੀ ਹੈ।

## 3.3.2.4. ਗੁਰੂ ਰਵਿਦਾਸ ਦਾ ਜਨਮ ਸਥਾਨ ਸੀਰ-ਗੋਵਰਧਨਪੁਰ ਵਿਚ ਹੋਇਆ

ਗੁਰੂ ਰਵਿਦਾਸ ਦੇ ਜਨਮ ਸਥਾਨ ਸਬੰਧੀ ਇਕ ਨਵੀਨ ਮੱਤ ਪ੍ਰਚਲਿਤ ਹੈ ਜਿਸ ਅਨੁਸਾਰ ਆਪ ਦਾ ਜਨਮ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਨੇੜੇ ਪੈਂਦੇ ਪਿੰਡ ਸੀਰ-ਗੋਵਰਧਨਪੁਰ ਵਿਚ ਹੋਇਆ। ਇਥੋਂ ਦੇ ਲੋਕ ਇਸ ਨੂੰ 'ਸੀਰ-ਕਰੌਹਿਆਂ ਵੀ ਆਖਦੇ ਹਨ । ਇਸ ਸਥਾਨ ਦੀ ਖੋਜ 'ਆਲ ਇੰਡੀਆ ਆਦਿ ਧਰਮ ਮਿਸ਼ਨ' ਦੇ ਸੰਸਥਾਪਕ ਸ੍ਰੀ ਬੰਤਾ ਰਾਮ ਘੇੜਾ ਨੇ ਫਰਵਰੀ 1964 ਈ. ਵਿਚ ਕੀਤੀ । ਹੁਣ ਇਸ ਜਗ੍ਹਾਂ ਚਾਰ ਮੰਜ਼ਿਲਾ ਮੰਦਿਰ ਉਸਾਰੀ ਅਧੀਨ ਹੈ। ਮੰਦਿਰ ਦੇ ਨੇੜੇ ਇਕ ਇਮਲੀ ਦਾ ਦਰੱਖਤ ਹੈ ਜਿਸ ਨੂੰ ਗੁਰੂ ਰਵਿਦਾਸ ਦੇ ਸਮੇਂ ਦਾ ਪ੍ਰਾਚੀਨ ਮੰਨਿਆ ਜਾਂਦਾ ਹੈ[1] । ਜਨਮ ਸਥਾਨ ਸਬੰਧੀ ਇਸ ਨਵੀਨ ਮੱਤ ਦੇ ਸੰਸਥਾਪਕਾਂ ਨੇ ਕੋਈ ਪ੍ਰਾਚੀਨ ਪੁਸ਼ਟੀ ਆਧਾਰ ਪ੍ਰਮਾਣ ਨਹੀਂ ਦਿੱਤਾ ਜਿਸ ਦੀ ਅਣਹੋਂਦ ਕਾਰਨ ਖੋਜੀ ਵਿਦਵਾਨ ਇਸ ਮੱਤ ਨੂੰ ਸਵੀਕਾਰ ਕਰਨ ਲਈ ਤਿਆਰ ਨਹੀਂ । ਸੰਤ ਜਗਬੀਰ ਸਿੰਘ ਇਸ ਬਾਰੇ ਲਿਖਦੇ ਹਨ ਕਿ "ਉਹ ਚਾਰ ਫਰਵਰੀ 1977 ਈ. ਨੂੰ ਸੰਤ ਰਵਿਦਾਸ ਦੀ ਛੇਵੀਂ ਸ਼ਤਾਵਦੀ ਮਨਾਉਣ ਲਈ ਇਸ ਸਥਾਨ ਤੇ ਪਹੁੰਚੇ । ਸੰਤ ਜੀ ਨੇ ਖੋਜੀ ਦ੍ਰਿਸ਼ਟੀਕੋਣ ਤੋਂ ਸੀਰ-ਗੋਵਰਧਨਪੁਰ ਦੇ ਲੋਕਾਂ ਨੂੰ ਗੁਰੂ ਰਵਿਦਾਸ ਦੇ ਪਰਿਵਾਰ ਅਤੇ ਬੰਸਾਵਲੀ ਬਾਰੇ ਪੁੱਛਿਆ ਤਾਂ ਲੋਕਾਂ ਨੇ ਵੱਖ ਵੱਖ ਉੱਤਰ ਦਿੱਤੇ[2] ।" ਇਸ ਤੋਂ ਅਸੰਤੋਖ ਪ੍ਰਗਟ ਕਰਦਿਆਂ ਸੰਤ ਹੋਰ ਲਿਖਦੇ ਹਨ ਕਿ "ਜਦੋਂ ਤੱਕ ਲਿਖਤ ਪ੍ਰਮਾਣ ਨਹੀਂ ਮਿਲਦੇ ਤਦ ਤੱਕ ਇਹ ਜਨਮ ਸਥਾਨ ਦਾ ਠੀਕ ਪਤਾ ਨਹੀਂ ਲਗ ਸਕਦਾ[3] ।" ਡਾ. ਕਾਸ਼ੀਨਾਥ ਉਪਾਧਿਆਏ[4] ਇਸ ਨੂੰ ਨਿਰਾਧਾਰ ਤੱਥ ਮੰਨਦੇ ਹਨ ਕਿ ਬੰਤਾ ਰਾਮ ਘੇੜਾ ਦੀ ਨਵੀਂ ਖੋਜ ਦੇ ਆਧਾਰ ਤੇ ਕੁਝ ਆਧੁਨਿਕ ਵਿਦਵਾਨ ਸੀਰ-ਗੋਵਰਧਨਪੁਰ ਨੂੰ ਰਵਿਦਾਸ ਦੀ ਜਨਮਭੂਮੀ ਮੰਨਣ ਲੱਗ ਪਏ ਹਨ, ਜਿਸ ਦਾ ਕੋਈ ਵਿਸ਼ੇਸ਼ ਆਧਾਰ ਨਹੀਂ ਹੈ । ਡਾ. ਕੁਲਵੰਤ ਕੌਰ ਅਨੁਸਾਰ "ਇਹ ਪਿੰਡ ਅਜ ਵੀ ਆਧੁਨਿਕ ਸਹੂਲਤਾਂ ਤੋਂ ਸੱਖਣਾ ਦੇਖ ਕੇ 14ਵੀਂ 15ਵੀਂ ਸਦੀ ਦੇ ਕਿਸੇ ਪਛੜੇ ਪਿੰਡ ਦਾ ਭੁਲੇਖਾ ਪੈਂਦਾ ਹੈ ਕਿ ਇਕ ਵਾਰ ਦਿਲ ਦਿਮਾਗ ਸਾਖੀ ਭਰਨ ਲਗ ਪੈਂਦਾ ਹੈ ਕਿ ਜ਼ਰੂਰ ਭਗਤ ਰਵਿਦਾਸ ਇਸ ਥਾਂ ਪੈਦਾ ਹੋਏ ਹੋਣਗੇ ਪਰੰਤੂ ਕਿਸੇ ਪ੍ਰਮਾਣਿਕ ਚਿੰਨ੍ਹ ਅਤੇ ਵਿਸ਼ਵਾਸਯੋਗ ਸਬੂਤ ਦੀ ਘਾਟ ਕਾਰਨ ਇਸ ਬਾਰੇ ਦੋ ਟੁੱਕ ਫੈਸਲਾ ਕਰਨਾ ਮੁਸ਼ਕਿਲ ਹੈ[5] ।" ਪ੍ਰੋ. ਦਰਸ਼ਨ ਸਿੰਘ[6]

---

1. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਾਹਾਤਮਯ (ਹਿੰ.) 1978, ਪੰਨਾ 42.
2. -ਉਹੀ- ਪੰਨਾ 42.
3. -ਉਹੀ- ਪੰਨਾ 42.
4. ਉਪਾਧਿਆਇ, ਕਾਸ਼ੀ ਨਾਥ (ਡਾ.) ਗੁਰੂ ਰਵਿਦਾਸ, ਪਹਿਲਾ ਸੰਸਕਰਣ, 1983, ਪੰਨਾ 10.
5. ਕੁਲਵੰਤ ਕੌਰ (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ, 1981 ਪੰਨਾ 35.
6. ਦਰਸ਼ਨ ਸਿੰਘ (ਪ੍ਰੋ.) ਏ ਸਟੱਡੀ ਆਫ ਭਗਤ ਰਵਿਦਾਸ, 1981 ਪੰਨਾ 35.

ਸੀਰ-ਗੋਵਰਧਨਪੁਰ ਨੂੰ ਆਪ ਦੇ ਜੀਵਨ ਨਾਲ ਸਬੰਧਿਤ ਹੋਰ ਯਾਦਗਾਰਾਂ ਜਿਵੇਂ, ਗੁਪਾਲ ਮੰਦਿਰ, ਪੰਚ ਗੰਗਾ ਘਾਟ, ਦਸਾਅਸਵਮੇਧ ਘਾਟ, ਮੈਦਾਗਿਨ ਚੌਂਕ, ਗੁਰੂ ਬਾਗ, ਲੌਟਨ ਬੀਰਾ, ਵਿਸ਼ਵਨਾਥ ਮੰਦਿਰ ਅਤੇ ਕਬੀਰ-ਚੌਰਾ, ਦੀ ਤਰ੍ਹਾਂ ਇਕ ਯਾਦਗਾਰ ਹੀ ਸਵੀਕਾਰ ਕਰਦੇ ਹਨ । ਡਾ. ਜਸਬੀਰ ਸਿੰਘ ਸਾਬਰ ਹੇਠ ਲਿਖਤ ਆਧਾਰ ਤੱਥਾਂ ਦੀ ਲੋਅ ਵਿਚ ਆਪ ਦਾ ਜਨਮ ਸਥਾਨ ਸੀਰ-ਗੋਵਰਧਨਪੁਰ ਨੂੰ ਮੰਨਦੇ ਹਨ[1]।

(ੳ) ਇਹ ਸਥਾਨ ਬਨਾਰਸ ਦੀ ਸਾਊ ਬਸਤੀ ਤੋਂ ਦੂਰ ਨੀਵੀਂ, ਗੰਧਿਤ, ਅਨਪੜ੍ਹ ਅਤੇ ਦੀਨ ਭਾਵ ਵਾਲੇ ਲੋਕਾਂ ਦੀ ਬਸਤੀ ਹੈ ।

(ਅ) ਮੰਡੂਆ ਡੀਹ ਦੇ ਵਾਸੀ, ਸੀਰ-ਗੋਵਰਧਨਪੁਰ ਦੇ ਵਾਸੀਆ ਨਾਲੋਂ ਖੁਸ਼ਹਾਲ ਅਤੇ ਪੜ੍ਹੇ ਲਿਖੇ ਹਨ ।

(ੲ) ਸੀਰ-ਗੋਵਰਧਨਪੁਰ ਵਿਚ ਚਾਰ ਮੰਜ਼ਿਲਾ ਰਵਿਦਾਸ ਮੰਦਿਰ ਉਸਾਰਿਆ ਹੋਇਆ ਹੈ ਇਥੋਂ ਮੰਦਿਰ ਦੀ ਖੁਦਾਈ ਸਮੇਂ ਗੁਰੂ ਰਵਿਦਾਸ ਨਾਲ ਸਬੰਧਿਤ ਯਾਦਗਾਰੀ ਵਸਤਾਂ (ਰੰਬੀ ਅਤੇ ਸੰਖ) ਵੀ ਪ੍ਰਾਪਤ ਹੋਈਆਂ ਹਨ ।

ਵਿਦਵਾਨ ਲੇਖਕ ਨੇ ਜਨਮ ਸਥਾਨ ਸਬੰਧੀ ਅੰਦਰਲੀ ਗਵਾਹੀ ਵਿਚ ਪ੍ਰਾਪਤ ਸੰਕੇਤ 'ਬਨਾਰਸੀ ਆਸ ਪਾਸ' ਨੂੰ ਬਿਲਕੁਲ ਨਜ਼ਰ ਅੰਦਾਜ਼ ਕਰ ਦਿਤਾ ਹੈ । ਸੀਰ-ਗੋਵਰਧਨਪੁਰ ਬਨਾਰਸ ਦੇ ਆਸ ਪਾਸ ਵੀ ਨਹੀਂ । ਇਹ ਬਨਾਰਸ ਸ਼ਹਿਰ ਤੋਂ ਦਸ-ਬਾਰਾਂ ਕਿਲੋਮੀਟਰ ਦੀ ਵਿੱਥ ਉਤੇ ਦੂਜਾ ਪਿੰਡ ਹੈ, ਪਹਿਲਾ ਇਕ ਪਿੰਡ 'ਸੀਤੂਪੁਰ' ਆਉਂਦਾ ਹੈ । ਪ੍ਰਾਚੀਨ ਸਮੇਂ ਇਹ ਪਿੰਡ ਬਨਾਰਸ ਦਾ ਹਿੱਸਾ ਸਨ, ਇਹ ਬਿਲਕੁਲ ਸੰਭਵ ਨਹੀਂ । ਸੀਰ-ਗੋਵਰਧਨਪੁਰ ਤਾਂ ਹੁਣ ਵੀ ਦਿਹਾਤੀ ਖੇਤਰ ਵਿਚ ਹੀ ਸ਼ਾਮਿਲ ਹੈ ।

ਸੀਰ-ਗੋਵਰਧਨਪੁਰ ਦੇ ਵਾਸੀ ਚਰਮਕਾਰ ਨਹੀਂ, ਸਗੋਂ ਵੱਖ ਵੱਖ ਤਰ੍ਹਾਂ ਦੀ ਮਜ਼ਦੂਰੀ ਕਰਦੇ ਹਨ । ਇਹ ਲੋਕ ਅਨਪੜ੍ਹ ਅਤੇ ਗਰੀਬ ਹਨ । ਮੰਡੂਆ ਡੀਹ ਦੇ ਵਾਸੀ ਚਰਮਕਾਰ, ਪੜ੍ਹੇ ਲਿਖੇ ਅਤੇ ਖੁਸ਼ਹਾਲ ਹਨ । ਇਹ ਇਥੋਂ ਦੇ ਲੋਕਾਂ ਵਿਚ ਸਦੀਆਂ ਤੋਂ ਚਲਿਆ ਜਾ ਰਿਹਾ ਭਗਤੀ ਅਤੇ ਕਿਰਤ ਦੇ ਅਨੂਠੇ ਸੰਕਲਪ ਦਾ ਵਰਦਾਨ ਹੈ ਜਿਸ ਵਿਚੋਂ ਗੁਰੂ ਰਵਿਦਾਸ ਦੀ ਕਰਮ ਭਗਤੀ ਦੇ ਸ਼ਾਖਸਾਤ ਦਰਸ਼ਨ ਹੁੰਦੇ ਹਨ । ਇਸ ਤੱਥ ਦੀ ਅੰਤਰੀਵ ਭਾਵਨਾ ਵੀ ਇਹ ਸਪਸ਼ਟ ਕਰਦੀ ਹੈ ਕਿ ਆਪ ਇਸ ਸਥਾਨ ਉੱਤੇ ਹੀ ਅਵਤਾਰਿਤ ਹੋਏ ।

ਭਾਵੇਂ ਕਿ ਇਸ ਸਥਾਨ ਉੱਤੇ ਬਹੁ-ਮੰਜ਼ਿਲਾ ਰਵਿਦਾਸ ਮੰਦਿਰ ਸਥਾਪਿਤ ਹੋ ਚੁੱਕਾ ਹੈ ਪਰੰਤੂ ਇਸ ਮੱਤ ਦੇ ਸੰਸਥਾਪਕਾਂ ਨੇ ਇਸ ਸਥਾਨ ਦੇ, ਆਪ ਦਾ ਜਨਮ ਸਥਾਨ ਹੋਣ ਸਬੰਧੀ ਕੋਈ ਪ੍ਰਾਚੀਨ ਪ੍ਰਸ਼ਟੀ ਆਧਾਰ ਸ੍ਰੋਤ ਨਹੀਂ ਦਿੱਤਾ ਨਾ ਹੀ ਇਸ ਸਥਾਨ ਉੱਤੇ ਆਪ ਦੇ ਨਿਵਾਸ ਅਸਥਾਨ ਦੇ ਪ੍ਰਾਚੀਨ ਖੰਡਰ ਹੀ ਦੇਖਣ ਨੂੰ ਮਿਲਦੇ ਹਨ ਜਿਸਨੂੰ ਪ੍ਰਬੰਧਕਾਂ ਨੇ ਇਸ ਮੱਤ ਦੇ ਪ੍ਰਮਾਣ ਵਜੋਂ ਸਾਂਭ ਰਖਿਆ ਹੋਵੇ। ਕਿਸੇ ਪ੍ਰਾਚੀਨ ਪ੍ਰਮਾਣ ਦੀ ਅਣਹੋਂਦ ਬਿਨਾ ਇਸ ਸਥਾਨ ਨੂੰ ਆਪਦੀ ਜਨਮਭੂਮੀ ਸਵੀਕਾਰ ਕਰ ਲੈਣਾ ਕਠਿਨ ਹੈ।

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ) 1984, ਪੰਨਾ 27.

ਇਸ ਤੋਂ ਇਲਾਵਾ ਡਾ. ਜਸਬੀਰ ਸਿੰਘ ਸਾਬਰ ਮੰਡੂਆ ਡੀਹ ਦੀ ਪ੍ਰਾਚੀਨਤਾ ਸਵੀਕਾਰ ਕਰਦੇ ਲਿਖਦੇ ਹਨ ਕਿ "ਮੰਡੂਆ ਡੀਹ ਰੇਲਵੇ ਸਟੇਸ਼ਨ ਤੋਂ ਹਟਵਾਂ ਅਤੇ ਚੰਮ ਦੇ ਵਪਾਰ ਦਾ ਉੱਘਾ ਕੇਂਦਰ ਹੈ। ਇਥੇ ਹੀ ਲਹਿਰ ਤਾਰਾ ਤਾਲਾਬ ਹੈ। ਮੱਧ ਕਾਲ ਵਿਚ ਇਹ ਸਥਾਨ ਵਪਾਰੀਆਂ ਦਾ ਗੜ੍ਹ ਸੀ। ਉਹ ਇਥੋਂ ਹੀ ਗੰਗਾ ਤੇ ਉਤਰਦੇ ਅਤੇ ਪਾਰ ਕਰਦੇ ਸਨ। ਇਸ ਲਈ ਰਵਿਦਾਸ ਨੇ ਇਸ ਸਥਾਨ ਨੂੰ ਪ੍ਰਚਾਰ ਲਈ ਚੁਣਿਆ ਹੋਵੇਗਾ ਜਿਸ ਕਰਕੇ ਇਸ ਇਲਾਕੇ ਵਿਚ ਉਨ੍ਹਾਂ ਦੀ ਮਾਨਤਾ ਹੋ ਗਈ[1]।" ਡਾ. ਸਾਬਰ ਇਸ ਸਥਾਨ ਨੂੰ ਪ੍ਰਮਾਣਿਕਤਾ ਦਿੰਦੇ ਹੋਏ ਅੰਦਰਲੀ ਗਵਾਹੀ ਨਾਲ ਇਕ ਸੁਰ ਹੋ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਕਿ ਆਪ ਚਮਾਰ ਜਾਤੀ ਦੇ ਸਨ ਅਤੇ ਆਪ ਦੇ ਪਰਿਵਾਰ ਦੇ ਲੋਕ ਬਨਾਰਸ ਦੇ ਆਸ ਪਾਸ ਮਰੇ ਹੋਏ ਪਸ਼ੂ ਢੋਣ ਦਾ ਕੰਮ ਕਰਦੇ ਸਨ। ਇਸ ਪ੍ਰਮਾਣਿਕ ਤੱਥ ਦੇ ਆਧਾਰ ਤੇ ਆਪ ਨੂੰ ਇਸ ਸਥਾਨ ਭਾਵ 'ਮੰਡੂਆ ਡੀਹ' ਵਿਖੇ ਅਵਤਾਰਿਤ ਹੋਏ ਮੰਨਣਾ ਠੀਕ ਹੈ। ਪਰੰਪਰਾਗਤ ਇਹ ਮੱਤ ਵੀ ਪ੍ਰਚਲਿਤ ਹੈ ਕਿ ਆਪ ਦੇ ਪਿਤਾ ਚਮੜੇ ਦੇ ਉੱਘੇ ਵਪਾਰੀ ਅਤੇ ਧਨੀ ਪੁਰਸ਼ ਸਨ। ਇਹ ਸਥਾਨ 'ਬਨਾਰਸੀ ਆਸ ਪਾਸ' ਦੀ ਸੀਮਾਂ ਵਿਚ ਹੈ ਅਤੇ ਅੰਦਰਲੀ ਗਵਾਹੀ ਦੀ ਪ੍ਰਤਿਪਾਦਨਾ ਵੀ ਕਰਦਾ ਹੈ। ਇਥੋਂ ਦੇ ਲੋਕ ਸਦੀਆਂ ਤੋਂ ਇਹ ਕਿੱਤਾ ਕਰਦੇ ਹੋਏ ਅਜ ਵੀ ਇਸ ਕਿੱਤੇ ਵਿਚ ਸਲਗਨ ਹਨ। ਇਸ ਜਗ੍ਹਾ ਪ੍ਰਾਚੀਨ ਚਿੰਨ੍ਹ ਮੌਜੂਦ ਹਨ ਜਿਵੇਂ ਲਹਿਰ-ਤਾਰਾ ਤਾਲਾਬ ਦੇ ਖੰਡਰ ਹਨ। ਇਸਦੇ ਦੁਆਲੇ ਟਿੱਲਿਆਂ ਉੱਤੇ ਕਈ ਪ੍ਰਾਚੀਨ ਮੰਦਿਰ ਬਣੇ ਹੋਏ ਹਨ। ਇਥੇ ਪੁਰਾਣੇ ਨਿੰਮ ਦੇ ਪੇੜ ਹਨ ਜਿਨ੍ਹਾਂ ਦੇ ਚਬੂਤਰਿਆਂ ਉਤੇ ਇਕ ਹੱਥ ਕਮੰਡਲ ਇਕ ਹੱਥ ਹਥਿਆਰ ਵਾਲੇ ਵੀਰ ਸਾਧੂ ਪੁਰਸ਼ਾਂ ਦੀਆਂ ਮੂਰਤੀਆਂ ਹਨ। ਇਥੋਂ ਦੇ ਵਾਸੀ ਇਨ੍ਹਾਂ ਮੂਰਤੀਆਂ ਦੀ ਪੂਜਾ 'ਬਾਬਾ ਡੀਹ' ਦੇ ਨਾਂ ਨਾਲ ਕਰਦੇ ਹਨ। ਉਨ੍ਹਾਂ ਦਾ 'ਬਾਬਾ ਡੀਹ' ਗੁਰੂ ਰਵਿਦਾਸ ਹੀ ਹੈ। ਇਹ ਪ੍ਰਤੱਖ ਦਿਸਦੇ ਪ੍ਰਾਚੀਨ ਪ੍ਰਮਾਣ ਸਪਸ਼ਟ ਕਰਦੇ ਹਨ ਕਿ ਇਸ ਸਥਾਨ ਵਿਖੇ ਸ੍ਰੀ ਗੁਰੂ ਰਵਿਦਾਸ ਦੇ ਮਾਤਾ ਪਿਤਾ ਦਾ ਨਿਵਾਸ ਸਥਾਨ ਹੋਵੇਗਾ, ਜਿਸ ਨੂੰ ਆਪ ਦੀ ਜਨਮ ਭੂਮੀ ਮੰਨਣਾ ਤਰਕ ਸੰਗਤ ਹੈ।

## 3.4. ਗੁਰੂ ਰਵਿਦਾਸ ਦੇ ਪੂਰਵਜ

ਗੁਰੂ ਰਵਿਦਾਸ ਦੇ ਇਸ ਮਹੱਤਵਪੂਰਨ ਜੀਵਨ ਅੰਗ ਸਬੰਧੀ ਵਿਦਵਾਨ ਇਕ ਮੱਤ ਨਹੀਂ ਆਪ ਦੇ ਪੁਰਵਜਾਂ ਬਾਰੇ ਪ੍ਰਾਚੀਨ ਪ੍ਰਮਾਣਿਕ ਹੱਥ-ਲਿਖਤ ਸ੍ਰੋਤਾਂ ਵਿਚ ਜਾਣਕਾਰੀ ਦਾ ਅਭਾਵ ਹੈ। ਫੇਰ ਵੀ ਇਸ ਸਬੰਧੀ ਪ੍ਰਾਪਤ ਸੰਦਰਭ ਸ੍ਰੋਤਾਂ ਦੀ ਲੋਅ ਵਿਚ ਅਸੀਂ ਆਪ ਦੇ ਪੂਰਵਜਾਂ ਅਤੇ ਮਾਤਾ ਪਿਤਾ ਦੇ ਨਾਵਾਂ ਨੂੰ ਪ੍ਰਕਾਸ਼ ਵਿਚ ਲਿਆਵਾਂਗੇ ਤਾਂ ਜੋ ਆਪ ਦੇ ਦਾਦਾ ਪੜਦਾਦਾ ਅਤੇ ਮਾਤਾ ਪਿਤਾ ਦੀ ਨਾਮਾਵਲੀ ਸਥਾਪਿਤ ਹੋ ਸਕੇ।

### 3.4.1. ਗੁਰੂ ਰਵਿਦਾਸ ਦੇ ਪੜਦਾਦਾ, ਪੜਦਾਦੀ ਅਤੇ ਦਾਦਾ, ਦਾਦੀ

ਆਪ ਦੇ ਜੀਵਨ ਸਬੰਧੀ ਹੁਣ ਤੱਕ ਹੋਈ ਖੋਜ ਉਪਰੰਤ ਵੀ ਵਧੇਰੇ ਵਿਦਵਾਨ ਆਪ ਦੇ ਪੂਰਵਜਾਂ

---

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਜੈ.) 1984 ਪੰਨਾ 27.

ਦੇ ਨਾਵਾਂ ਬਾਰੇ ਮੌਨ ਹਨ । ਇਕ ਪ੍ਰਾਚੀਨ ਸ੍ਰੋਤ 'ਰਵਿਦਾਸ ਰਾਮਾਇਣ' ਹੈ ਜੋ ਹੁਣ ਪ੍ਰਕਾਸ਼ਿਤ ਰੂਪ ਵਿਚ ਉਪਲਬਧ ਹੈ, ਵਿਚ ਆਪ ਦੇ ਬਜ਼ੁਰਗਾਂ ਦੇ ਪਵਿੱਤਰ ਨਾਵਾਂ ਦਾ ਉਲੇਖ ਹੋਇਆ ਹੈ । ਇਸ ਪੁਸਤਕ ਵਿਚ ਆਪ ਦੇ ਦਾਦਾ ਅਤੇ ਦਾਦੀ ਦਾ ਨਾਂ ਕਰਮਵਾਰ ਹਰਿਨੰਦ (ਹਰਿਨੰਦਨ) ਅਤੇ ਚਿਤਰ ਕੌਰ ਲਿਖਿਆ ਹੋਇਆ ਹੈ । ਮਾਤਾ ਅਤੇ ਪਿਤਾ ਦਾ ਨਾਂ ਰਾਹੂ ਅਤੇ ਕਰਮਾ[1] ਵਰਣਨ ਕੀਤਾ ਗਿਆ ਹੈ। ਸੰਤ ਜਗਬੀਰ ਸਿੰਘ ਨੇ ਆਪਦੇ ਪੂਜ ਬਜ਼ੁਰਗਾਂ ਦੀ ਨਾਮਾਵਲੀ ਨੂੰ ਪ੍ਰਕਾਸ਼ ਵਿਚ ਲਿਆਉਣ ਵਾਲੀਆ ਦੋ ਦੰਦ-ਕਥਾਵਾਂ ਦਾ ਜ਼ਿਕਰ ਕੀਤਾ ਹੈ । ਪਹਿਲੀ ਦੰਦ-ਕਥਾ 'ਰਵਿਦਾਸ ਰਾਮਾਇਣ' ਬਖਸ਼ੀ ਦਾਸ ਨਾਲ ਮੇਲ ਖਾਂਦੀ ਉਪਰੋਕਤ ਨਾਵਾਂ ਉਤੇ ਹੀ ਰੋਸ਼ਨੀ ਪਾਉਂਦੀ ਹੈ[2] । ਦੂਜੀ ਦੰਦ-ਕਥਾ ਵਿਚ ਆਪ ਦੇ ਦਾਦਾ ਦਾ ਨਾਂ ਕਾਲੂ ਅਤੇ ਦਾਦੀ ਦਾ ਨਾਂ ਲੱਖਪਤੀ, ਪਿਤਾ ਸੰਤੋਖ ਦਾਸ ਤੇ ਮਾਤਾ ਦਾ ਨਾਂ ਕੌਸ ਦੇਵੀ (ਕੁਝ ਭਾਗਨ ਦੇਵੀ ਲਿਖਦੇ ਹਨ) ਦਸਿਆ ਗਿਆ ਹੈ[3]। ਸੰਤ ਜੀ ਦੂਜੀ ਕਥਾ ਨੂੰ ਮਨਘੜਤ ਅਤੇ ਅਵਿਸ਼ਵਾਸਯੋਗ ਮੰਨਦੇ ਹਨ । ਇਸ ਬਾਰੇ ਉਨ੍ਹਾਂ ਦਾ ਮੱਤ ਹੈ ਕਿ ਰਵਿਦਾਸ ਦੇ ਅਸਲ ਦਾਦਾ ਸ੍ਰੀ ਹਰਿਨੰਦ ਦੇ ਪਿਤਾ ਦਾ ਨਾਂ ਕਾਲੂ ਅਤੇ ਮਾਤਾ ਦਾ ਨਾਂ ਲੱਖਪਤੀ ਹੋ ਸਕਦਾ ਹੈ[4] । ਸੰਤ ਜਗਬੀਰ ਸਿੰਘ ਵਲੋਂ ਪ੍ਰਗਟਾਈ ਇਸ ਸੰਭਾਵਨਾ ਨਾਲ ਆਪ ਦੇ ਪੜਦਾਦਾ ਅਤੇ ਪੜਦਾਦੀ ਤੱਕ ਦੀ ਵੰਸਾਵਲੀ ਰੋਸ਼ਨੀ ਵਿਚ ਆ ਜਾਂਦੀ ਹੈ ਪਰੰਤੂ ਸੰਤ ਜੀ ਵਲੋਂ ਵਰਣਿਤ ਸੰਭਾਵਨਾ ਭਰਪੂਰ ਮੱਤ ਇਕ ਦੰਦ-ਕਥਾ ਉਤੇ ਆਧਾਰਿਤ ਹੈ । ਦੰਦ ਕਥਾਵਾਂ ਵਿਚ ਸੱਚ ਛੁਪਿਆ ਰਹਿਣ ਦੀ ਸੰਭਾਵਨਾ ਹੁੰਦੀ ਹੈ ।,ਇਸ ਲਈ ਇਨ੍ਹਾਂ ਦੋਵਾਂ ਦੰਦ ਕਥਾਵਾਂ ਦੀ ਪੁਣ-ਛਾਣ ਕਰਨ ਉਪਰੰਤ ਵੱਖ ਵੱਖ ਵਿਦਵਾਨਾਂ ਅਤੇ ਸਾਖੀਕਾਰਾਂ ਨੇ ਆਪਣੀਆਂ ਕਿਰਤਾਂ ਵਿਚ ਆਪਦੇ ਦਾਦਾ ਅਤੇ ਦਾਦੀ ਦੇ ਨਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਵਿਚ ਸੁਆਮੀ ਰਾਮਾਨੰਦ ਸ਼ਾਸਤ੍ਰੀ[5] ਆਚਾਰੀਆ ਪਰਸੂ ਰਾਮ ਚਤੁਰਵੇਦੀ[6], ਡਾ ਚੰਦ੍ਰ ਦੇਵ ਰਾਯ,[7]

---

1. ਬਖਸ਼ੀ ਦਾਸ (ਭਗਤ) ਰਵਿਦਾਸ ਰਾਮਾਇਣ, ਮਿਤੀਹੀਨ, ਪੰਨਾ 12.

2. ਇਕ ਦੰਦ-ਕਥਾ ਹੈ ਜਿਸ ਅਨੁਸਾਰ ਗੁਰੂ ਰਵਿਦਾਸ ਦੇ ਦਾਦਾ ਦਾ ਨਾਂ ਸ੍ਰੀ ਹਰਨੰਦ ਅਤੇ ਦਾਦੀ ਦਾ ਨਾ ਚਤਰ ਕੌਰ ਸੀ । ਉਨ੍ਹਾਂ ਦੇ ਘਰ ਰਾਹੂ ਨਾਂ ਦਾ ਪੁੱਤਰ ਪੈਦਾ ਹੋਇਆ । ਰਾਹੂ ਦੀ ਸ਼ਾਦੀ ਗੰਗਾ ਪਾਰ ਗਾਜ਼ੀਪੁਰ ਨਾਂ ਦੇ ਪਿੰਡ ਵਿਚ ਬਾਰੂ ਦੀ ਸਪੁੱਤਰੀ ਕਰਮਾਬਾਈ ਨਾਲ ਹੋਈ ਇੱਸ ਜੋੜੇ ਦੇ ਘਰ ਇਕ ਪੁਤਰ ਪੈਦਾ ਹੋਇਆ ਜਿਸ ਦਾ ਨਾਂ 'ਰਵਿਦਾਸ' ਰੱਖਿਆ ਗਿਆ ।

ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978 ਪੰਨਾ 44.

3. -ਉਹੀ- ਪੰਨਾ 44.

4. -ਉਹੀ- ਪੰਨਾ 44

5. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰਨਾ 73.

6. ਇਸ ਦੇ ਦਾਦਾ ਦਾ ਨਾ ਹਵਿਨੰਦਨ ਅਤੇ ਪਿਤਾ ਦਾ ਨਾਂ ਰਾਹੂ ਸੀ । ਇਨ੍ਹਾਂ ਦੀ ਦਾਦੀ ਅਤੇ ਮਾਤਾ ਦਾ ਨਾਂ ਕਰਮਵਾਰ ਚਤਰ ਕੌਰ ਤਥਾ ਕਰਮਾ ਸੀ ।

- ਚਤੁਰਵੇਦੀ, ਪਰਸੂ ਰਾਮ (ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1971, ਪੰ. 239.

7. ਰਾਯ, ਚੰਦ੍ਰਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਯਯਨ, 1978, ਪੰ. 79.

ਡਾ. ਧਰਮਪਾਲ ਸਿੰਗਲ[1] ਡਾ. ਧਰਮਪਾਲ ਮੈਨੀ,[2] ਪ੍ਰੋ. ਦਰਸ਼ਨ ਸਿੰਘ,[3] ਪ੍ਰਾਗ ਦੱਤ ਸ਼ਰਮਾ[4] ਅਤੇ ਬਾਬੂ ਮਹਾਂਦੇਵ ਪ੍ਰਸਾਦ ਸਿੰਘ[5] ਦੇ ਨਾਂ ਵਰਣਨਯੋਗ ਹਨ। ਇਨ੍ਹਾਂ ਸਭਨਾ ਵਿਦਵਾਨਾਂ ਨੇ ਆਪ ਦੇ ਦਾਦਾ ਦਾ ਨਾਂ ਸ੍ਰੀ ਹਰਿਨੰਦ ਅਤੇ ਦਾਦੀ ਦਾ ਨਾਂ ਚਤਰ ਕੌਰ ਮੰਨਿਆ ਹੈ । 'ਮਹਾ ਭਾਗਵਤ ਚਰਿਤ ਵਿਚ ਦਾਦੇ ਦਾ ਨਾਂ 'ਬੈਜੂ' ਅੰਕਿਤ ਹੈ[6] । ਇਸ ਪੁਸਤਕ ਵਿਚ ਗੁਰੂ ਰਵਿਦਾਸ ਦੇ ਜੀਵਨ ਬਾਰੇ ਦਰਜ ਕਥਾ ਮਨੋਕਲਪਿਤ ਜਾਪਦੀ ਹੈ।

ਪੰਜਾਬੀ ਵਿਚ ਜਨਮ ਸਾਖੀਆਂ ਦੇ ਕਰਤਾ, ਸੰਤ ਜਗਬੀਰ ਸਿੰਹੁ ਵਲੋਂ ਵਰਣਿਤ, ਦੂਜੀ ਦੰਦ ਕਥਾ ਨੂੰ ਆਧਾਰ ਬਣਾਉਂਦੇ ਹਨ, ਜਿਸ ਅਨੁਸਾਰ ਆਪ ਦੇ ਦਾਦਾ ਜੀ ਦਾ ਨਾਂ ਕਾਲੂ ਅਤੇ ਦਾਦੀ ਦਾ ਨਾਂ ਲੱਖਪਤੀ ਹੈ । ਇਸ ਮੱਤ ਨਾਲ ਸਹਿਮਤ ਸਾਖੀਕਾਰਾਂ ਵਿਚ ਸੰਤ ਹੀਰਾ ਦਾਸ[7] ਕਾਲਾ ਸਿੰਘ ਨਾਮਧਾਰੀਆ[8] ਸੰਤ ਜਮਨਾ ਦਾਸ ਉਰਫ ਜਸਵੰਤ ਸਿੰਘ[9] ਕਵੀ ਵਰਿਆਮ ਸਿੰਘ ਚੰਦੜ,[10] ਮੰਗੂ ਰਾਮ ਬਾਹੜਵਾਲ[11] ਅਤੇ ਬਰਕਤ ਸਿੰਘ ਆਨੰਦ[12] ਆਦਿ ਦੇ ਨਾਂ ਲਏ ਜਾ ਸਕਦੇ ਹਨ ।

ਪਹਿਲੀ ਦੰਦ ਕਥਾ ਪ੍ਰਾਚੀਨ ਲਿਖਤ ਸਾਹਿਤ ਵਿਚ ਵੀ ਆ ਗਈ ਹੈ ਅਤੇ ਉਸਨੂੰ ਸੰਤ ਸਾਹਿਤ ਦੇ ਖੋਜੀ ਵਿਦਵਾਨਾਂ ਦਾ ਸਮਰਥਨ ਵੀ ਪ੍ਰਾਪਤ ਹੈ । ਦੂਜੀ ਦੰਦ-ਕਥਾ ਨੂੰ ਖੋਜੀਆਂ ਨੇ ਗੌਲਿਆ ਨਹੀਂ, ਨਾ ਹੀ ਸਾਖੀਕਾਰਾਂ ਨੇ ਇਸ ਮੱਤ ਦੀ ਪ੍ਰੋੜਤਾ ਲਈ ਕਿਸੇ ਪ੍ਰਾਚੀਨ ਸ੍ਰੋਤ ਦਾ ਹਵਾਲਾ ਦਿੱਤਾ ਹੈ। ਇਸ ਲਈ ਗੁਰੂ ਰਵਿਦਾਸ ਦੇ ਦਾਦਾ ਅਤੇ ਦਾਦੀ ਦਾ ਨਾਂ ਕਰਮਵਾਰ ਸ੍ਰੀ ਹਰਿਨੰਦ ਅਤੇ ਚਤਰ ਕੌਰ ਹੀ ਆਖਿਆ ਜਾ ਸਕਦਾ ਹੈ ।

---

1. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 28.
2. ਮੈਨੀ, ਧਰਮਪਾਲ (ਡਾ.) ਰੈਦਾਸ, ਪੰਨਾ 17.
3. ਦਰਸ਼ਨ ਸਿੰਘ (ਪ੍ਰੋ.) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 18.
4. ਸ਼ਰਮਾ, ਪ੍ਰਾਗ ਦੱਤ (ਸ੍ਰੀ) ਰਵਿਦਾਸ ਰਾਮਾਇਣ, 1980, ਪੰਨਾ 11.
5. ਮਹਾਂਦੇਵ ਪ੍ਰਸਾਦ ਸਿੰਘ (ਬਾਬੂ) ਰਵਿਦਾਸ ਰਾਮਾਇਣ, ਅੱਠਵੀਂ ਵਾਰ, ਪੰਨਾ 15.
6. ਮਹਾ ਭਾਗਵਤ ਚਰਿਤ ਪੰਨਾ 142.
7. ਹੀਰਾ ਦਾਸ (ਸੰਤ) ਰਵਿਦਾਸਦੀਪ, 1912, ਪੰਨਾ 27.
8. ਨਾਮਧਾਰੀਆ, ਕਾਲਾ ਸਿੰਘ ਗਿਆਨੀ (ਸੰਤ) ਜਨਮਸਾਖੀ ਸ੍ਰੀ ਰਵਿਦਾਸ ਭਗਤ ਜੀ, 1927, ਪੰਨਾ 12.
9. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼, (ਤ੍ਰ) ਪੰ. 79-80
10. ਚੰਦੜ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲਾ, 1953 (ਤ੍ਰ) ਪੰਨਾ 14.
11. ਬਾਹੜਵਾਲ, ਮੰਗੂ ਰਾਮ (ਸ੍ਰੀ) ਸਾਖੀ ਸ੍ਰੀ ਰਵਿਦਾਸ ਮਿਸ਼ਨ ਮਿਤੀਹੀਨ ਪੰਨਾ 16.
12. ਆਨੰਦ, ਬਰਕਤ ਸਿੰਘ (ਗਿ.) ਜਨਮ ਸਾਖੀ ਸ੍ਰੀ ਰਵਿਦਾਸ ਭਗਤ ਜੀ, ਛੇਵੀਂ ਵਾਰ 1980. ਪੰਨਾ 16 ਤੋਂ 18.

ਉਝ ਦੂਜੀ ਦੰਦ-ਕਥਾ ਵੀ ਵੁੱਟ ਪਾਉਣ ਵਾਲੀ ਨਹੀਂ । ਇਸਨੂੰ ਸੰਤ ਜਗਬੀਰ ਸਿੰਹੁ ਵਲੋਂ ਪ੍ਰਗਟ ਕੀਤੀ ਸੰਭਾਵਨਾ ਅਨੁਸਾਰ ਆਪ ਦੇ ਦਾਦਾ ਅਤੇ ਦਾਦੀ ਦੇ ਮਾਤਾ ਪਿਤਾ ਮੰਨ ਲਿਆ ਜਾਵੇ ਤਾਂ ਗੁਰੂ ਰਵਿਦਾਸ ਦੇ ਪੁਰਖਿਆਂ ਦੀ ਇਕ ਹੋਰ ਪੀੜ੍ਹੀ ਦੀ ਨਾਮਾਵਲੀ ਸਾਨੂੰ ਪ੍ਰਾਪਤ ਹੋ ਜਾਵੇਗੀ ।

'ਆਲ ਇੰਡੀਆ ਆਦਿ ਧਰਮ ਮਿਸ਼ਨ ਨੇ ਆਪ ਦੇ ਪੂਰਵਜਾਂ ਅਤੇ ਪਰਿਵਾਰ ਦੀ ਨਾਮਾਵਲੀ ਦੀ ਸਥਾਪਨਾ ਕਰਦਿਆਂ ਲਿਖਿਆ ਹੈ ਕਿ ਆਪ ਦੇ ਦਾਦਾ (ਬਾਬਾ) ਦਾ ਨਾਂ ਕਾਲੂ ਜੀ, ਦਾਦੀ ਦਾ ਨਾਂ ਸ੍ਰੀਮਤੀ ਲੱਖਪਤੀ ਜੀ, ਪਿਤਾ ਦਾ ਨਾਂ ਸੰਤੋਖ ਦਾਸ, ਮਾਤਾ ਦਾ ਨਾਂ ਸ੍ਰੀ ਮਤੀ ਕਲਸੀ, ਕੋਸ਼ਾਂ ਦੇਵੀ। ਨਾਨੇ ਦਾ ਨਾਂ ਸ੍ਰੀ ਬਾਰੂ ਜੀ, ਨਾਨੀ ਦਾ ਨਾਂ ਸ੍ਰੀ ਮਤੀ ਹਰਾਂ ਦੇਵੀ। ਫੁੱਵੜ ਦਾ ਨਾਂ ਸ੍ਰੀ ਰਘੂ ਜੀ, ਭੂਆ ਦਾ ਨਾਂ ਸ੍ਰੀ ਮਤੀ ਘੁਰਬਿੰਨੀਆ, ਪਤਨੀ ਦਾ ਨਾਂ ਸ੍ਰੀ ਮਤੀ ਭਾਗਵਨ ਦੇਵੀ (ਭਾਗੋ) ਇਸ ਤੋਂ ਇਲਾਵਾ ਸੌਹਰੇ ਦਾ ਸੁਜਾਨ ਦਾਸ, ਸੱਸ ਦਾ ਨਾਂ ਸ੍ਰੀ ਮਤੀ ਸੋਮਾ ਦੇਵੀ।[1]

ਮਿਸ਼ਨ ਨੇ ਆਪਣੇ ਇਸ ਮੱਤ ਦੀ ਸਥਾਪਨਾ ਹਿੱਤ ਕਿਸੇ ਪ੍ਰਾਚੀਨ ਸ੍ਰੋਤ ਦਾ ਹਵਾਲਾ ਨਹੀਂ ਦਿੱਤਾ ਨਾ ਹੀ ਸੰਤ ਸਾਹਿਤ ਦੇ ਖੋਜੀ ਵਿਦਵਾਨਾਂ ਨੇ ਇਸ ਮੱਤ ਦਾ ਸਮਰਥਨ ਕੀਤਾ ਹੈ। ਇਸ ਲਈ ਇਸ ਨਿਰਾਧਾਰ ਨਾਮਾਵਲੀ ਨੂੰ ਸਵੀਕਾਰ ਕਰਨਾ ਕਠਿਨ ਹੈ।

### 3.4.2. ਮਾਤਾ ਪਿਤਾ

ਗੁਰੂ ਰਵਿਦਾਸ ਦੇ ਮਾਤਾ ਅਤੇ ਪਿਤਾ ਦੇ ਵਿਭਿੰਨ ਨਾਂ ਮਿਲਦੇ ਹਨ ਜਿਵੇਂ, ਆਪ ਦੇ ਪਿਤਾ ਦਾ ਨਾਂ, ਸਤਿਆ ਨੰਦ, ਸੰਤੋਖ, ਸੰਤੋਖ ਦਾਸ, ਮਾਨਦਾਸ, ਰਾਹੂ, ਰਘੂ ਰਾਮ, ਰਘੂ, ਰਾਘਵ, ਰਘੂ ਮੱਲ, ਅਤੇ ਮਾਤਾ ਦਾ ਨਾਂ ਕੋਸ਼ਾ, ਕਲਸੀ, ਕੋਸ਼ ਦੇਵੀ, ਕਰਮਾਵਤੀ, ਕਰਮਾਦੇਵੀ, ਕਰਮਾ, ਭਾਗਵਤੀ, ਭਾਗਣ ਦੇਵੀ, ਰਘੂਰਣਿਆ, ਘੁਰਬਿਨੀਆ, ਧੁਰਬਿਨੀਆ, ਦਇਆਰੀ(ਦਇਆ ਕੋਰ) ,ਸੰਤ ਕੁਮਾਰੀ, ਲਿਖੇ ਮਿਲਦੇ ਹਨ। ਆਪ ਦੇ ਮਾਤਾ ਅਤੇ ਪਿਤਾ ਦੇ ਉਪਰੋਕਤ ਨਾਂਵਾਂ ਦੀ ਸੂਚੀ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਸ ਸਬੰਧੀ ਭੁਲੇਖਿਆਂ ਦੀ ਭਰਮਾਰ ਹੈ। ਇਸ ਬਾਰੇ ਵੱਖ ਵੱਖ ਵਿਦਵਾਨਾਂ ਵਲੋਂ ਪ੍ਰਗਟ ਕੀਤੇ ਮੱਤਾਂ ਵਿਚੋਂ ਜਿਹੜੇ ਤੱਥ ਉਘਰਦੇ ਹਨ, ਉਨ੍ਹਾਂ ਦਾ ਵਿਵਰਣ ਹੇਠ ਦਿੱਤਾ ਜਾ ਰਿਹਾ ਹੈ:

(ੳ) ਉਹ ਵਿਦਵਾਨ ਤੇ ਜੀਵਨੀਕਾਰ ਜਿਨ੍ਹਾਂ ਨੇ ਪਿਤਾ ਦਾ ਨਾਂ ਰਾਹੂ ਅਤੇ ਮਾਤਾ ਦਾ ਨਾਂ ਕਰਮਾ, ਕਰਮਾ ਦੇਵੀ, ਕਰਮਾ ਬਾਈ, ਕਰਮਾਵਤੀ, ਸਵੀਕਾਰ ਕੀਤਾ ਹੈ।

(ਅ) ਉਹ ਲੇਖਕ ਜਿਹੜੇ ਪਿਤਾ ਦਾ ਨਾਂ ਰਘੂ ਮਾਤਾ ਦਾ ਨਾਂ ਕਰਮਾ ਦੇਵੀ ਠੀਕ ਮੰਨਦੇ ਹਨ।

(ੲ) ਕੁਝ ਲਿਖਾਰੀ ਆਪ ਦੇ ਪਿਤਾ ਦਾ ਨਾਂ ਰਘੂ (ਰਘੂ ਮੱਲ) ਮਾਤਾ ਦਾ ਨਾਂ ਘੁਰਬਿਨੀਆ ਲਿਖਦੇ ਹਨ।

(ਸ) ਕੁਝ ਅਜਿਹੇ ਜੀਵਨੀਕਾਰ ਵੀ ਹਨ ਜਿਨ੍ਹਾਂ ਦਾ ਮੱਤ ਹੈ ਕਿ ਆਪ ਨੇ ਪਿਤਾ ਦਾ

---

1. ਭਾਟੀਆ, ਮਿਸਰਦੀਪ (ਸ੍ਰੀ) ਆਦਿ ਗੁਰ ਪ੍ਰਕਾਸ਼ ਪੱਤ੍ਰਕਾ (ਸੰ) ਜਨਵਰੀ, ਫਰਵਰੀ, 1987, ਪੰਨਾ 8.

ਨਾਂ ਸੰਤੋਖ (ਸੰਤੋਖ ਦਾਸ) ਅਤੇ ਮਾਤਾ ਦਾ ਨਾਂ ਕੌਸ਼ਾ, ਕੋਸ ਦੇਵੀ, ਅਤੇ ਕਲਸੀ ਮੰਨਿਆ ਹੈ।

ਉਪਰੋਕਤ ਤੋਂ ਇਲਾਵਾ ਕੁਝ ਅਜਿਹੇ ਮੱਤ ਹਨ ਜਿਨ੍ਹਾਂ ਨੂੰ ਉਪਰਲੀ ਧਾਰਨਾ ਅਨੁਸਾਰ ਨਹੀਂ ਵਿਚਾਰਿਆ ਜਾ ਸ਼ਕਦਾ ਜਿਵੇਂ 'ਭਵਿਖ ਪੁਰਾਣ'[1] ਵਿਚ ਆਪ ਦੇ ਪਿਤਾ ਦਾ ਨਾਂ 'ਮਾਨ ਦਾਸ' ਅਤੇ ਗੁਜਰਾਤੀ ਸਾਹਿਤ ਵਿਚ ਆਪ ਦੇ ਗੁਰੂ ਦਾ ਨਾਂ 'ਮਾਣ ਦਾਸ' ਪ੍ਰਚਲਿਤ ਹੈ[2] । 'ਰੈਦਾਸ ਪੁਰਾਣ' ਵਿਚ ਆਪ ਦੀਆਂ ਦੋ ਮਾਤਾਵਾਂ ਭਾਗਵਤੀ ਅਤੇ ਕਨਕੁਜ ਦਾ ਉਲੇਖ ਹੈ ਜਿਨ੍ਹਾਂ ਵਿਚੋਂ ਆਪ ਭਾਗਵਤੀ ਦੀ ਕੁੱਖ ਤੋਂ ਪੈਦਾ ਹੋਏ[3] । 'ਸ੍ਰੀ ਰਵਿਦਾਸ ਕਾ ਸਤਯ ਸਵਭਾਵ' ਪੁਸਤਕ ਵਿਚ ਪਿਤਾ ਦਾ ਨਾਂ ਸਤਯਨੰਦ ਅਤੇ ਮਾਤਾ ਦਾ ਨਾਂ ਸੰਤ ਕੁਮਾਰੀ ਦਰਜ ਹੈ[4] । ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਆਪ ਦੇ ਪਿਤਾ ਦਾ ਨਾਂ 'ਸੰਤੋਖ', ਤੇ ਮਾਤਾ ਦਾ ਨਾਂ 'ਦਇਆਰੀ' ਲਿਖਦੇ ਹਨ[5] । ਚੰਦ੍ਰਿਕਾ ਪ੍ਰਸਾਦ ਜਿਗਿਆਸੂ ਅਨੁਸਾਰ ਪਿਤਾ ਦਾ ਨਾਂ ਰਘੂ ਰਾਮ ਅਤੇ ਮਾਤਾ ਦਾ ਨਾਂ ਰਘੁਰਾਣੀ ਸੀ[6] । ਇਸ ਤਰ੍ਹਾਂ ਵੱਖ ਵੱਖ ਵਿਦਵਾਨਾਂ ਵਲੋਂ ਪ੍ਰਗਟ ਉਕਤ ਮੱਤ ਕਿਸੇ ਪ੍ਰਮਾਣਿਕ ਸ੍ਰੋਤ ਉਤੇ ਆਧਾਰਿਤ ਨਹੀਂ, ਅਨੁਮਾਨ ਉਤੇ ਹੀ ਆਧਾਰਿਤ ਹਨ । ਡਾ. ਯੋਗੇਂਦ੍ਰ ਸਿੰਹ ਲਿਖਦੇ ਹਨ ਕਿ 'ਰੈਦਾਸ ਪੁਰਾਣ' ਵਿਚ ਦਿਤੀ ਸੂਚਨਾ ਵਿਸ਼ਵਾਸਯੋਗ ਨਹੀ । 'ਭਵਿਖ ਪੁਰਾਣ' ਅਤੇ 'ਸ੍ਰੀ ਭਗਵਾਨ ਰਵਿਦਾਸ ਕੀ ਸਤਯ ਕਥਾ' ਦਾ ਮਹਤੱਵ ਕਲਪਨਾ ਪ੍ਰਧਾਨ ਪੋਰਾਣਿਕ ਗ੍ਰੰਥ ਤੋਂ ਵਧ ਕੁਝ ਨਹੀਂ[7] । ਇਹ ਤੱਥ ਸਾਨੂੰ ਮਾਤਾ ਪਿਤਾ ਦੇ ਨਾਂ ਸਬੰਧੀ ਕਿਸੇ ਪ੍ਰਮਾਣਿਕ ਵਿਚਾਰ ਤੱਕ ਪਹੁੰਚਾਉਣ ਤੋਂ ਅਸਮਰਥ ਜਾਪਦੇ ਹਨ । ਇਨ੍ਹਾਂ ਤੱਥਾਂ ਸਬੰਧੀ ਵਿਚਾਰ ਕਰ ਲੈਣ ਉਪਰੰਤ ਸਾਡੇ ਕੋਲ ਆਪ ਦੇ ਮਾਤਾ ਪਿਤਾ ਦੀ ਨਾਮਾਵਲੀ ਦਾ ਵਿਵਰਣ ਕਰਨ ਵਾਲੇ ਚਾਰ ਮੱਤ ਹਨ । ਲੜੀ ਨੰਬਰ ਇਕ ਦੋ ਤਿੰਨ ਵਿਚ ਕਰਮਵਾਰ ਪਿਤਾ ਦਾ ਨਾਂ ਰਾਹੂ ਅਤੇ ਰਘੂ(ਰਘੂ ਮੱਲ) ਮਾਤਾ ਦਾ ਨਾਂ ਕਰਮਾ ਦੇਵੀ (ਤੀਜੇ ਵਿੱਚ ਘੁਰਬਿਨੀਆ) ਮਿਲਦਾ ਹੈ । ਨਾਵਾਂ ਸਬੰਧੀ ਕਿਸੇ ਸਿੱਟੇ ਤੇ ਪਹੁੰਚਣ ਲਈ ਡਾ. ਯੋਗੇਂਦ੍ਰ ਸਿੰਹ ਦਾ ਮੱਤ ਹੈ ਕਿ 'ਰਵਿਦਾਸ ਰਾਮਾਇਣ' ਵਿਚ ਦਿੱਤੇ ਪਿਤਾ ਦੇ

---

1. ਚਰਮਕਾਰ ਗ੍ਰਿਹੇ ਜਾਤੋ ਦਿਵਤੀਯ ਪਿੰਗਲਾ ਪਤਿ ।

   ਮਾਨਦਾਸਸਯ ਤਨਯੋ ਰੈਦਾਸ ਇਤਿ ਵਿਸ਼੍ਰੁਤ ।

   ਜਗਬੀਰ ਸਿੰਹ (ਸੰਤ) ਸੰਤ ਰਵਿਦਾਸ ਮਹਾਤਮਯ (ਸੰ)1978,ਪੰਨਾ 176.

2. ਯੋਗੇਂਦ੍ਰ ਸਿੰਹ (ਡਾ.)ਸੰਤ ਰੈਦਾਸ ਕ੍ਰਤਿਤਵ ਜੀਵਨ ਔਰ ਵਿਚਾਰ, 1978, ਪੰਨਾ 23.
3. ਦੀਕਸ਼ਿਤ, ਤ੍ਰਿਲੋਕੀ ਨਾਰਾਯਣ (ਡਾ.) ਪਰਿਚਈ ਸਾਹਿਤਯ, 1957, ਪੰਨਾ 94.
4. ਸੁਨਹੁ ਸ੍ਰੀ ਰਵਿਦਾਸ ਕਰ ਸਦਾ ਨੰਦ ਪਿਤੁ ਦੇਵ । ਸਤ ਕੁਮਾਰੀ ਮਾਤੁ ਭਲ ਕਰਯੰ ਪਤੀ ਕਰ ਸੇਵ ।

   ਉਧ੍ਰਿਤ-ਯੋਗੇਂਦ੍ਰ ਸਿੰਹ (ਡਾ.)ਰੈਦਾਸ, ਕ੍ਰਤਿਤਵ ਜੀਵਨ ਔਰ ਵਿਚਾਰ, 1978 ਪੰਨਾ 23.

5. ਸਤਿ ਦਰਬਾਰੀ, ਜਮਨਾ ਦਾਸ, ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼, ਪੰਨਾ 80.
6. ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹੇਬ (ਪੂਰਵਾਰਧ, ਉਤਰਾਧ) ਪਹਿਲਾ ਸੰਸਕਰਣ, 1984, ਪੰਨਾ 01.
7. ਯੋਗੇਂਦ੍ਰ ਸਿੰਹ (ਡਾ.) ਰੈਦਾਸ, ਕ੍ਰਤਿਤਵ ਜੀਵਨ ਔਰ ਵਿਚਾਰ, 1978, ਪੰਨਾ 23.

ਨਾਂ ਰਾਹੂ ਨੂੰ ਰਘੂ ਦਾ ਹੀ ਪ੍ਰਵਰਤਿਤ ਰੂਪ ਮੰਨ ਲਿਆ ਜਾਵੇ ਤਾਂ ਰਘੂ ਨਾਂ ਦੀ ਵਧੇਰੇ ਪੁਸ਼ਟੀ ਹੋ ਜਾਂਦੀ ਹੈ ।[1]

ਇਸ ਮੱਤ ਨੂੰ ਡਾ. ਧਰਮਪਾਲ ਸਿੰਗਲ ਦਾ ਵਿਚਾਰ ਹੋਰ ਵੀ ਬਲਸ਼ਾਲੀ ਬਣਾਉਂਦਾ ਹੈ । ਉਹ ਲਿਖਦੇ ਹਨ ਕਿ 'ਰਾਹੂ , ਰਹੂ ਤੇ ਰੂਹੂ ਰਘੂ ਦੇ ਹੀ ਅਪਭ੍ਰੰਸ਼ ਰੂਪ ਹਨ ਸਮੇਂ ਤੇ ਸਥਾਨ ਦੀ ਦੂਰੀ ਨੇ ਇਹ ਕਈ ਨਾਂ ਪ੍ਰਚਲਿਤ ਕਰ ਦਿੱਤੇ ਜਿਵੇਂ ਕਿ ਖੁਦ ਰਵਿਦਾਸ ਜੀ ਦੇ ਮਾਮਲੇ ਵਿਚ ਦੇਖਿਆ ਗਿਆ ਹੈ । ਰਵਿਦਾਸ ਦੇ ਪਿਤਾ ਦਾ ਨਾਂ ਰਘੂ ਮਾਤਾ ਦਾ ਨਾਂ ਕਰਮਾਦੇਵੀ ਮੰਨਣਾ ਵਧੇਰੇ ਯੋਗ ਹੈ[2] ਡਾ. ਕਾਸ਼ੀ ਨਾਥ ਉਪਾਧਿਆਏ ਵੀ ਅਜਿਹਾ ਮਤ ਪ੍ਰਗਟ ਕਰਦੇ ਹਨ ਕਿ, ''ਰਵਿਦਾਸ ਰਮਾਇਣ ਵਿਚ ਪਿਤਾ ਦਾ ਨਾਂ ਰਾਹੂ ਦਿੱਤਾ ਗਿਆ ਹੈ, ਜੋ ਅਧਿਕ ਪ੍ਰਚਲਿਤ ਨਾਮ ਰਘੂ ਨਾਲ ਮਿਲਦਾ ਜੁਲਦਾ ਹੈ[3]। '' ਇਸ ਤੋਂ ਬਿਨਾ ਸੰਤ ਸਾਹਿਤ ਦੇ ਉਘੇ ਖੋਜੀ ਵਿਦਵਾਨਾਂ , ਸਵਾਮੀ ਰਾਮਾਨੰਦ ਸ਼ਾਸਤ੍ਰੀ.[4] ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ[5] , ਡਾ. ਬੀ.ਪੀ.ਸ਼ਰਮਾ[6], ਡਾ. ਚੰਦਰ ਦੇਵ ਰਾਯ,[7] ਡਾ. ਮਨਮੋਹਨ ਸਿੰਘ,[8] ਰੈਦਾਸ ਜੀ ਕੀ ਬਾਨੀ,[9] ਡਾ. ਸੁਕਦੇਵ ਸਿੰਘ[10] , ਡਾ. ਧਰਮਪਾਲ ਮੈਨੀ[11] ਡਾ. ਧਰਮਪਾਲ ਸਰੀਨ[12] , ਡਾ. ਪਦਮ ਗੁਰਚਰਨ ਸਿੰਘ,[13] ਡਾ. ਦਲੀਪ ਦੀਪ,[14] ਚੰਦ੍ਰਿਕਾ ਪ੍ਰਸਾਦ ਜਿਗਿਆਸੂ,[15]

---

1. ਯੋਗੇਂਦ੍ਰ, ਸਿੰਹ (ਡਾ.) ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ, 1978, ਪੰਨਾ 24
2. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983 ਪੰਨਾ 28.
3. ਉਪਾਧਿਆਇ, ਕਾਸ਼ੀ ਨਾਥ (ਡਾ.) ਗੁਰੂ ਰਵਿਦਾਸ, 1983 ਪੰਨਾ 13
4. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰਨਾ 73.
5. ਆਜ਼ਾਦ ਪ੍ਰਿਥਵੀ ਸਿੰਘ (ਆਚਾਰਯ) ਰਵਿਦਾਸ ਦਰਸ਼ਨ, 1973 ਪੰਨਾ 64.
6. ਸ਼ਰਮਾ, ਬੀ.ਪੀ (ਡਾ.) ਸੰਤ ਗੁਰੂ ਰਵਿਦਾਸ, 1972 (ਭੂ) ਪੰਨਾ 09.
7. ਰਾਯ, ਚੰਦ੍ਰ ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ 80.
8. ਮਨਮੋਹਨ ਸਿੰਘ (ਡਾ.) ਭਗਤ ਰਵਿਦਾਸ, ਜੀਵਨ ਅਤੇ ਰਚਨਾ, 1980, ਪੰਨਾ 5
9. ਰੈਦਾਸ ਜੀ ਕੀ ਬਾਨੀ, ਬੇਲਵੀਡਿਯਰ ਪ੍ਰਿੰਟਿੰਗ ਵਰਕਸ, ਨੌਵੀਂ ਵਾਰ, 1980, ਪੰਨਾ 1
10. ਸੁਕਦੇਵ ਸਿੰਘ (ਡਾ.) ਰਵਿਦਾਸ (ਸੰ.) ਪ੍ਰਵੇਸ ਅੰਕ ਫਰਵਰੀ, 1986, ਪੰਨਾ 61.
11. ਮੈਨੀ, ਧਰਮਪਾਲ (ਡਾ.) ਰੈਦਾਸ, 1979, ਪੰਨਾ 18
12. ਸਰੀਨ ਧਰਮਪਾਲ (ਡਾ.) ਨੀਚ ਤੋਂ ਉਚ ਕੀਓ ਮੇਰੇ ਸਤਿਗੁਰੂ, ਮਿਤੀਹੀਨ, ਪੰਨਾ 14
13. ਪਦਮ, ਗੁਰਚਰਨ ਸਿੰਘ (ਡਾ.) ਸੰਤ ਰਵਿਦਾਸ ਵਿਚਾਰਕ ਔਰ ਕਵੀ, 1977, ਪੰਨਾ 24
14. ਦੀਪ, ਦਲੀਪ ਸਿੰਘ (ਡਾ.) ਸਾਧਨ ਮੇਂ ਰਵਿਦਾਸ ਸੰਤ, ਜੀਵਨ ਅਤੇ ਵਿਚਾਰ, 1984, ਪੰਨਾ 3.
15. ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹੇਬ, ਪਹਿਲਾ ਸੰਸਕਰਣ, 1984 ਪੰਨਾ 1.

ਇੰਦ੍ਰਰਾਜ ਸਿੰਘ,[1] ਗਿ. ਨਰੈਣ ਸਿੰਘ[2] ਅਤੇ ਗਿ. ਪ੍ਰਤਾਪ ਸਿੰਘ[3] ਆਪ ਦੇ ਪਿਤਾ ਦਾ ਨਾਂ 'ਰਘੂ' ਹੀ ਮੰਨਦੇ ਹਨ ।

ਚੌਥੇ ਮੱਤ ਅਨੁਸਾਰ ਆਪ ਦੇ ਪਿਤਾ ਦਾ ਨਾਂ ਸੰਤੋਖ (ਸੰਤੋਖ ਦਾਸ) ਹੈ । ਸੰਤ ਸਾਹਿਤ ਦੀ ਗੰਭੀਰ ਖੋਜ ਵਿੱਚ ਜੁਟੇ ਕਿਸੇ ਵੀ ਖੋਜੀ ਵਿਦਵਾਨ ਨੇ ਇਸ ਮੱਤ ਦਾ ਸਮਰਥਨ ਨਹੀਂ ਕੀਤਾ, ਨਾ ਹੀ ਇਹ ਨਾਂ ਕਿਸੇ ਪ੍ਰਾਚੀਨ ਸ੍ਰੋਤ ਵਿਚ ਮਿਲਦਾ ਹੈ । ਵਿਦਵਾਨਾਂ ਅਨੁਸਾਰ ਆਪਦੇ ਪਿਤਾ ਦਾ 'ਸੰਤੋਖ' ਨਾਂ ਅਸੰਗਤ ਹੈ । ਇਸ ਲਈ ਗੁਰੂ ਰਵਿਦਾਸ ਦੇ ਪਿਤਾ ਦਾ ਨਾਂ 'ਰਘੂ' ਮੰਨਣਾ ਹੀ ਤਰਕ ਸੰਗਤ ਹੈ ।

ਹੁਣ ਮਾਤਾ ਦੇ ਨਾਂ ਬਾਰੇ ਵਿਚਾਰ ਕਰਦੇ ਹਾਂ । ਉਪਰ ਨਾਂਵਾਂ ਸਬੰਧੀ ਦਿੱਤੇ ਵੇਰਵੇ ਅਨੁਸਾਰ ਪਹਿਲੇ ਦੋ ਮੱਤਾਂ ਵਿਚ, ਮਾਤਾ ਦਾ ਨਾਂ ਕਰਮਾ, ਕਰਮਾਦੇਵੀ, ਤੀਜੇ ਅਤੇ ਚੌਥੇ ਮੱਤ ਅਨੁਸਾਰ ਕਰਮਾ ਬਾਈ ਘੁਰਬਿਨੀਆਂ, ਕੋਸ਼ਾਂ, ਕੋਸਾਂ ਦੇਵੀ, ਕਲਸਾਂ, ਕਲਸੀ ਨਾਂ ਸਵੀਕਾਰ ਕੀਤੇ ਗਏ ਹਨ । ਬਹੁਤ ਸਾਰੇ ਵਿਦਵਾਨਾਂ ਨੇ ਤੀਜੇ ਅਤੇ ਚੌਥੇ ਮੱਤ ਵਾਲੇ ਨਾਂਵਾਂ ਉਤੇ ਇਤਰਾਜ਼ ਕੀਤਾ ਹੈ। ਇਸ ਬਾਰੇ ਰਾਮਾਨੰਦ ਸ਼ਾਸਤ੍ਰੀ ਲਿਖਦੇ ਹਨ ਕਿ 'ਘੁਰਬਿਨੀਆਂ ਸ਼ਬਦ ਅਟਪਟਾ ਅਤੇ ਅਸੁਭਾਵਿਕ ਪ੍ਰਤੀਤ ਹੁੰਦਾ ਹੈ । ਇਸ ਲਈ ਆਪਦੀ ਮਾਤਾ ਦਾ ਨਾਂ ਕਰਮਾ ਦੇਵੀ ਹੀ ਮੰਨਣਾ ਉਚਿਤ ਹੈ[4] । ਇਸ ਦੀ ਪ੍ਰੋੜ੍ਹਤਾ ਕਰਦੇ ਹੋਏ ਸੰਤ ਜਗਬੀਰ ਸਿੰਘ ਦਾ ਵਿਚਾਰ ਹੈ ਕਿ "ਪ੍ਰਚੱਲਿਤ ਨਾਂਵਾਂ ਵਿਚੋਂ ਰਘੁਰਨਿਆ, ਘੁਰਬਿਨੀਆਂ ਅਤੇ ਕਲਸਾਂ ਨਾਂ ਇਕ ਦਮ ਨਿਰਾਧਾਰ ਅਤੇ ਅਪਮਾਨ-ਸੂਚਕ ਹਨ । ਆਪ ਦੀ ਮਾਤਾ ਦਾ ਸਾਰਥਕ ਅਤੇ ਸਰਵ-ਉਤਮ ਨਾਂ ਕਰਮਾ ਦੇਵੀ ਹੈ[5] '।" ਅਖਿਲ ਭਾਰਤੀ ਰਵਿਦਾਸ ਮਹਾਂ ਸਭਾ ਅਤੇ ਰਵਿਦਾਸ ਗੱਦੀਆਂ ਚਲਾ ਰਹੇ ਵਧੇਰੇ ਸਾਧੂ ਜਨ 'ਕਰਮਾ ਦੇਵੀ' ਨਾਂ ਨੂੰ ਹੀ ਉਚਿਤ ਸਮਝਦੇ ਹਨ । ਇਸ ਮੱਤ ਨੂੰ ਆਚਾਰੀਆ ਪਰਸੂ ਰਾਮ ਚਤੁਰਵੇਦੀ,[6] ਪ੍ਰਿਥਵੀ ਸਿੰਘ ਆਜ਼ਾਦ,[7] ਡਾ. ਬੀ.ਪੀ. ਸ਼ਰਮਾ[8] ਡਾ. ਮਨਮੋਹਨ ਸਿੰਘ[9] ਪ੍ਰੋ. ਦਰਸ਼ਨ ਸਿੰਘ[10], ਡਾ. ਧਰਮਪਾਲ ਸਿੰਗਲ[11], ਡਾ. ਦਲੀਪ ਸਿੰਘ ਦੀਪ[12],

---

1. ਇੰਦ੍ਰਰਾਜ ਸਿੰਘ (ਸ੍ਰੀ) ਸੰਤ ਰਵਿਦਾਸ, 1986, ਪੰਨਾ 42
2. ਨਰੈਣ ਸਿੰਘ (ਗਿ.) ਜਨਮਸਾਖੀ ਸ੍ਰੀ ਭਗਤ ਰਵਿਦਾਸ ਜੀ (ਟੀਕਾਕਾਰ) ਮਿਤੀਹੀਨ, ਪੰਨਾ 9.
3. ਪ੍ਰਤਾਪ ਸਿੰਘ (ਗਿ.) ਅਸਲੀ ਪੁਰਾਤਨ ਜਨਮ ਸਾਖੀ ਬ੍ਰਹਮ ਗਿਆਨੀ ਸ੍ਰੀ ਭਗਤ ਰਵਿਦਾਸ ਜੀ, ਮਿਤੀਹੀਨ, ਪੰਨਾ 8
4. ਰਾਮਾਨੰਦ ਸ਼ਾਸਤ੍ਰੀ (ਸਵਾਮੀ) ਪਾਂਡੇਯ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955 ਪੰ. 73
5. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ) 1978 ਪੰਨ; 45.
6. ਪਰਸੂਰਾਮ ਚਤੁਰਵੇਦੀ (ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1971, ਪੰ. 239
7. ਆਜ਼ਾਦ ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ, 1973, ਪੰਨਾ 64.
8. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ, 1972 (ਭੂ) ਪੰਨਾ 9.
9. ਮਨਮੋਹਨ ਸਿੰਘ (ਡਾ.) ਭਗਤ ਰਵਿਦਾਸ, ਜੀਵਨ ਤੇ ਰਚਨਾ, 1980, ਪੰਨਾ 5.
10. ਦਰਸ਼ਨ ਸਿੰਘ (ਪ੍ਰੋ.) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 34.
11. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983 ਪੰਨਾ 28.
12. ਦੀਪ, ਦਲੀਪ ਸਿੰਘ (ਡਾ.) ਸਾਧਨ ਮੇ ਰਵਿਦਾਸ ਸੰਤ, 1983, ਪੰਨਾ 3.

ਡਾ. ਕੁਲਵੰਤ ਕੌਰ[1] ਅਤੇ ਧਰਮਪਾਲ ਸਰੀਨ[2] ਦਾ ਸਮਰਥਨ ਹਾਸਲ ਹੈ।

ਰਵਿਦਾਸ ਰਮਾਇਣ ਸਾਹਿਤ ਵਿੱਚ ਭਾਵੇਂ ਆਪ ਦੀਆਂ ਇੱਕ ਤੋਂ ਵਧੇਰੇ ਮਾਤਾਵਾਂ ਦਾ ਜ਼ਿਕਰ ਹੈ ਪਰੰਤੂ ਬਖਸ਼ੀ ਦਾਸ[3], ਪ੍ਰਾਗ ਦੱਤ ਸ਼ਰਮਾ[4] ਅਤੇ ਬਾਬੂ ਮਹਾਂਦੇਵ ਪ੍ਰਸਾਦ ਸਿੰਘ[5] ਨੇ ਆਪ ਨੂੰ ਜਨਮ ਦੇਣ ਵਾਲੀ ਮਾਤਾ ਦਾ ਨਾ 'ਕਰਮਾ' ਹੀ ਦ੍ਰਿੜ੍ਹਾਇਆ ਹੈ। ਇਸ ਲਈ ਆਪ ਦੀ ਮਾਤਾ ਦਾ ਨਾਂ 'ਕਰਮਾ ਦੇਵੀ' ਮੰਨਣਾ ਹੀ ਠੀਕ ਹੈ। ਇਸ ਵਿਚਾਰ ਚਰਚਾ ਵਿਚੋਂ ਪ੍ਰਾਪਤ ਸਿੱਟੇ ਅਨੁਸਾਰ ਆਪ ਦੇ ਪਿਤਾ ਦਾ ਨਾ 'ਰਘੂ' ਮਾਤਾ ਦਾ ਨਾਂ 'ਕਰਮਾ ਦੇਵੀ' ਦਾਦਾ ਦਾ ਨਾਂ ਹਰਿਨੰਦ, ਦਾਦੀ ਦਾ ਨਾਂ ਚਤਰ ਕੌਰ ਅਤੇ ਪੜਦਾਦਾ ਦਾ ਨਾਂ ਕਾਲੂ ਅਤੇ ਪੜਦਾਦੀ ਦਾ ਨਾਂ ਲੱਖਪਤੀ ਮੰਨਿਆ ਜਾਣਾ ਠੀਕ ਹੈ।

### 3.5 ਬਚਪਨ ਅਤੇ ਵਿੱਦਿਆ

ਗੁਰੂ ਰਵਿਦਾਸ ਦੇ ਬਾਲ ਜੀਵਨ ਅਤੇ ਲੌਕਿਕ ਸਿੱਖਿਆ ਬਾਰੇ ਕੋਈ ਪ੍ਰਮਾਣਿਕ ਤੱਥ ਉਪਲਬਧ ਨਹੀਂ ਹਨ। ਦੰਦ ਕਥਾਵਾਂ, ਪਰਚੀ/ਜੀਵਨੀ ਸਾਹਿਤ ਵਿਚ ਬਚਪਨ ਬਾਰੇ ਦਰਜ ਵਿਚਾਰ ਲੜੀਆਂ ਨੂੰ ਇਕ ਸੂਤਰ ਵਿਚ ਪਰੋ ਕੇ ਹੀ ਆਪ ਦੇ ਮੁੱਢਲੇ ਜੀਵਨ ਨੂੰ ਪ੍ਰਕਾਸ਼ ਵਿਚ ਲਿਆਂਦਾ ਜਾ ਸਕਦਾ ਹੈ।

ਪ੍ਰਾਚੀਨ ਸ੍ਰੋਤ 'ਰੈਦਾਸ ਪਰਚਈ' ਰਚਿਤ 'ਅਨੰਤ ਦਾਸ ਵੈਸ਼ਣਵ' ਵਿਚ ਦਰਜ ਹੈ ਕਿ ਆਪ ਸਤ ਸਾਲ ਦੀ ਉਮਰ ਵਿਚ ਨਵਧਾ ਭਗਤੀ ਕਰਨ ਲੱਗ ਪਏ ਸਨ।[6] ਇਸ ਤਰ੍ਹਾਂ ਪ੍ਰਿਯਦਾਸ ਮੱਤ ਪ੍ਰਗਟ

---

1. ਕੁਲਵੰਤ ਕੌਰ (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਕ ਅਧਿਐਨ, 1986, ਪੰਨਾ 71.
2. ਸਰੀਨ, ਧਰਮਪਾਲ (ਡਾ.) ਨੀਚ ਤੇ ਊਚ ਕਰੈ ਮੇਰੇ ਸਤਿਗੁਰੂ, ਮਿਤੀਹੀਨ, ਪੰਨਾ 10.
3. ਅਬ ਰਾਹੂ ਕੀ ਭਈ ਸਗਾਈ। ਕਰਮਾ ਨਾਰਿ ਬਿਯਾਹਿ ਘਰ ਆਈ।
   ਦੂਜਿ ਨਾਰਿ ਕੁਲ ਦੇਵ ਸੰਯੋਗਾ। ਯਹਿ ਸੰਗ ਰਾਹੂ ਕਿ ਕਿਯੋ ਨਿਯੋਗ।
   ਬਖਸ਼ੀ ਦਾਸ(ਸ੍ਰੀ) ਰਵਿਦਾਸ ਰਾਮਾਇਣ, ਮਿਤੀ ਹੀਨ ਪੰਨਾ 12.
4. ਸ਼ਰਮਾ, ਪ੍ਰਯਾਗ ਦੱਤ ਵਿਚਿਤ੍ਰ (ਸ੍ਰੀ) ਸ੍ਰੀ ਰਵਿਦਾਸ ਰਮਾਇਣ ਤੀਜੀ ਵਾਰ, 1980 ਪੰਨਾ 12.
5. ਮਹਾਂਦੇਵ ਪ੍ਰਸਾਦ ਸਿੰਘ (ਬਾਬੂ) ਰਵਿਦਾਸ ਰਾਮਾਇਣ, ਅੱਠਵੀਂ ਵਾਰ, 1984, ਪੰਨਾ 15.
6. ਬਰਸ ਸਾਤ ਕੇ ਭਯੋ ਹੈ ਜਬ ਹੀ। ਨੋਧਾ ਭਕਤਿ ਚਲਾਈ ਤਬ ਹੀ।।
   ਦਾਦੂ ਸੰਸਕ੍ਰਿਤ ਮਹਾਂ ਵਿਦਯਾਲਾ, ਜੈਪੁਰ ਗ੍ਰੰਥ ਨੰ: ਲਿਪੀਕਾਲ 1733, ਪੰਨਾ 369/ਅ

ਕਰਦੇ ਹਨ ਕਿ ਆਪ ਬਾਲ ਅਵਸਥਾ ਵਿਚ ਹਰਿ ਰੰਗ ਵਿਚ ਰੰਗੇ ਹੋਏ ਸਨ।[1] 'ਪ੍ਰੇਮ-ਅਬੋਧ ਪੋਥੀ' ਵਿਚ ਉਸ ਸਮੇਂ ਦੀ ਅਵਸਥਾ ਦਾ ਵਰਣਨ ਮਿਲਦਾ ਹੈ ਕਿ ਚਮਾਰ ਜਾਤੀ ਨੂੰ ਵੇਦ ਸ਼ਾਸਤ੍ਰ ਪੜ੍ਹਨ ਦਾ ਅਧਿਕਾਰ ਨਹੀਂ ਸੀ ਇਸ ਲਈ ਆਪ ਪ੍ਰਭੂ ਦੇ ਨਿਰਗੁਣ ਸਰੂਪ ਵਿਚ· ਲਿਵਲੀਨ ਰਹਿੰਦੇ ਸਨ।[2] ਰਾਮਾਨੰਦ ਸ਼ਾਸਤ੍ਰੀ ਅਨੁਸਾਰ "ਰਵਿਦਾਸ ਜੀ ਬਾਲ ਰੂਪ ਵਿਚ ਪਰਮਾਤਮਾ ਦੇ ਸੱਚੇ ਪ੍ਰੇਮ ਪੁਜਾਰੀ ਸਨ।[3]" ਸ਼ਾਸਤ੍ਰੀ ਅਗੇ ਲਿਖਦੇ ਹਨ ਕਿ ਆਪ ਨੇ ਗਿਆਨ ਦੀ ਦਾਤ ਪਰੰਪਰਾਗਤ ਸੰਸਕਾਰ ਸਤਿਸੰਗ ਅਤੇ ਅਨੁਭਵ ਰਾਹੀਂ ਪ੍ਰਾਪਤ ਕੀਤੀ।[4] ਆਚਾਰੀਆਂ ਪ੍ਰਿਥਵੀ ਸਿੰਘ ਆਜ਼ਾਦ ਇਸ ਮੱਤ ਦੀ ਹੀ ਪੁਸ਼ਟੀ ਕਰਦੇ ਹਨ।[5] ਡਾ. ਯੋਗੇਂਦ੍ਰ ਸਿੰਹ ਲਿਖਦੇ ਹਨ ਕਿ "ਜਿਥੋਂ ਤੱਕ ਪ੍ਰਮਾਣ ਮਿਲਦਾ ਹੈ ਕਿ ਬਾਲ ਅਵਸਥਾ ਵਿਚ ਹੀ ਰਵਿਦਾਸ ਦੀ ਪ੍ਰਵਿਰਤੀ ਸੰਤਾਂ ਭਗਤਾਂ ਵਰਗੀ ਸੀ।[6]" ਬ੍ਰਿਗੇਸ ਅਨੁਸਾਰ "ਆਪ ਬਾਰਾਂ ਸਾਲ ਦੀ ਬਾਲ ਅਵਸਥਾ ਵਿਚ ਸੀਤਾ ਰਾਮ ਦੀ ਮਿੱਟੀ ਦੀ ਮੂਰਤੀ-ਬਣਾ ਕੇ ਉਸ ਦੀ ਪੂਜਾ ਕਰਨ ਲੱਗ ਪਏ ਸਨ।"[7] ਇਸ ਮੱਤ ਦੀ ਪੁਸ਼ਟੀ ਪ੍ਰਾਚੀਨ ਸ੍ਰੋਤਾਂ ਵਿਚ ਨਾ ਹੁੰਦੀ ਹੋਣ ਕਰਕੇ ਇਹ ਵਿਸ਼ਵਾਸ ਯੋਗ ਨਹੀਂ।

ਸੰਤ ਜਗਬੀਰ ਸਿੰਹੁ ਬਾਲ ਅਵਸਥਾ ਵਿਚ ਹੀ ਆਪ ਦੇ ਪ੍ਰਭੂ ਸੰਗ ਲਿਵਲੀਨ ਹੋਣ ਨੂੰ ਸਪਸ਼ਟ ਕਰਦੇ ਲਿਖਦੇ ਹਨ "ਆਪ ਬਾਲੜੀ ਉਮਰ ਵਿਚ ਹੀ ਈਸ਼ਵਰ ਦੇ ਧਿਆਨ ਵਿਚ ਮਗਨ ਰਹਿੰਦੇ ਸਨ। ਜਿਸ ਦੀ ਪ੍ਰੇਰਨਾ ਆਪ ਨੂੰ ਆਪ ਦੀ ਪੂਜ ਮਾਤਾ ਜੀ ਤੋਂ ਮਿਲੀ। ਆਪ ਦੀ ਮਾਤਾ ਈਸ਼ਵਰ

---

1. ਬੜੇ ਵੈਈ ਰੈਦਾਸ ਹਰਿ ਦਾਸਨਿ ਸੌਂ ਪ੍ਰੀਤਿ ਕਰਿ ਪਿਤਾ ਨ ਸੁਹਾਈ ਦਈ ਠੋਰ ਪਿਛਵਾਰ ਹੀ।
   ਪ੍ਰਿਯ ਦਾਸ (ਟੀਕਾਕਾਰ) ਭਕਤ ਮਾਲ ਟੀਕਾ ਭਕਤਿ ਰਸਬੋਧਨੀ, ਲਿਪੀ ਕਾਲ 1939 ਬਿ. ਸੰ.
   ਹੱਥ ਲਿਖਤ ਨੰ: 2274, ਪੰਨਾ ਨੰ: 82 ਪ੍ਰਾਪਤੀ ਰਾਜਸਥਾਨ ਪ੍ਰਾਚਯ ਵਿਦਯ ਪ੍ਰਤਿਸ਼ਠਾਨ, ਜੋਧਪੁਰ ।
2. ਸਾਸਤ੍ਰ ਬੇਦ ਕੋ ਨਹੀਂ ਅਧਕਾਰੁ।। ਤਤੁ ਗਿਆਨੁ ਕਿਉ ਲਹੈ ਚਮਾਰਾ।।
   ਜਾਤ ਬਰਨ ਕੁਲ ਕਰਮ ਕਾ ਹੀਨਾ।। ਨਿਰਗੁਨਿ ਰੂਪਿ ਹੋਇ ਰਹਿਆ ਅਧੀਨਾ।
   ਪੋਥੀ ਪ੍ਰੇਮ ਅਬੋਧ, ਹੱਥ ਲਿਖਤ ਨੰ: 2584, ਸੈਂਟਰਲ ਸਟੇਟ ਲਾਇਬ੍ਰੇਰੀ, ਪਟਿ [illegible], ਲਿਪੀਕਾਲ 1750 ਬਿ. ਸੰ ਹੱਥ ਲਿਖਤ ਪੰਨਾ 88.
3. ਰਾਮਾਨੰਦ ਸਾਸ਼ਤ੍ਰੀ (ਸੁਆਮੀ) ਪਾਂਡੇਯ, ਵਿਰੇਂਦ੍ਰ(ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰ. 74-75.
4. -ਉਹੀ- ਪੰਨਾ-75.
5. ਆਜ਼ਾਦ, ਪ੍ਰਿਥਵੀ ਸਿੰਘ(ਆਚਾਰੀਆ) ਗੁਰੂ ਰਵਿਦਾਸ(ਪੰ. ਅਨੁ) ਅਨੁ ਰਵੀ ਕੁਮਾਰ, 1986, ਪੰ. 14.
6. ਯੋਗੇਂਦ੍ਰ ਸਿੰਹੁ (ਡਾ.) ਸੰਤ ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ, 1972 ਪੰਨਾ 25.
7. ਬ੍ਰਿਗੇਸ.ਜੀ. ਡਬਲਯੂ (ਮਿ.) ਦੀ ਚਮਾਰਜ਼, ਪੰਨਾ 208.
   ਉਧ੍ਰਿਤ ਗਾਯ, ਚੰਦ੍ਰ ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰ. 77.

ਭਗਤ ਸੀ। ਮਾਤਾ ਨੇ ਬਾਲ ਅਵਸਥਾ ਵਿਚ ਹੀ ਆਪ ਦਾ ਚਰਿਤ੍ਰ ਇਸ ਤਰ੍ਹਾਂ ਸੁਧਾਰਿਆ ਕਿ ਬ੍ਰਹਮ ਦਾ ਸਿਮਰਨ ਆਪ ਦੀ ਅੰਤਰਆਤਮਾ ਵਿਚ ਰਚ ਗਿਆ।"[1] "ਡਾ. ਉਪਾਧਿਆਇ, ਸੰਤ ਜੀ ਦੀ ਪ੍ਰੋੜਤਾ ਕਰਦੇ ਲਿਖਦੇ ਹਨ ਕਿ 'ਆਪ ਬਾਲਪਨ' ਵਿਚ ਹੀ ਸਾਧੂ ਸੁਭਾਅ ਅਤੇ ਅਧਿਆਤਮਿਕ ਬਿਰਤੀ ਵਾਲੇ ਬਾਲਕ ਸਨ। ਆਪ ਦੀ ਮਾਤਾ ਆਪ ਨੂੰ ਮਹਾਤਮਾਵਾਂ ਦੇ ਸਤਿਸੰਗ ਕਰਵਾਉਂਦੀ ਰਹਿੰਦੀ ਸੀ ਜਿਸ ਸਦਕਾ ਆਪ ਦੇ ਮਨ ਵਿਚ ਸਾਧੂ ਸੰਤਾਂ ਪ੍ਰਤੀ ਸ਼ਰਧਾ ਵਸੀ ਹੋਈ ਸੀ।"[2]

ਆਪ ਸਬੰਧੀ ਜਨਮ ਸਾਖੀਆਂ ਲਿਖਣ ਵਾਲੇ ਕੁਝ ਜਨਮਸਾਖੀਕਾਰਾਂ ਕਾਲਾ ਸਿੰਘ ਨਾਮਧਾਰੀਆ[3], ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ[4] ਅਤੇ ਵਰਿਆਮ ਸਿੰਘ ਚੰਦੜ[5] ਨੇ ਆਪ ਨੂੰ ਅਵਤਾਰੀ ਪੁਰਸ਼ ਮੰਨਦਿਆਂ ਆਪ ਦੇ ਸੁੰਦਰ ਸਰੂਪ ਅਤੇ ਬਾਲ-ਲੀਲਾ ਦਾ ਵਰਣਨ ਕੀਤਾ ਹੈ। ਆਪ ਦੇ ਸਰੂਪ ਨੂੰ ਕਲਪਨਿਕ ਛੂਹਾਂ ਪ੍ਰਾਪਤ ਹਨ ਅਤੇ ਬਾਲ ਲੀਲ੍ਹਾ ਅੰਤਰਗਤ ਰਚੀਆਂ ਗਈਆਂ ਕਥਾਵਾਂ ਭਾਵਨਾ ਮੂਲਕ ਹਨ ਜਿਵੇਂ ਅੰਨੀ ਮਾਤਾ ਨੂੰ ਅੱਖਾਂ ਦੀ ਜੋਤਿ ਬਖਸ਼ਿਸ਼ ਕਰਨੀ, ਸਰਪ ਛਾਇਆ, ਚਮੜੇ ਦੇ ਖਿਡਾਉਣੇ ਵਿਚ ਜਾਨ ਆ ਜਾਣੀ ਆਦਿ। ਇਨ੍ਹਾਂ ਕਥਾਵਾਂ ਨੂੰ ਇੱਥੇ ਵਿਸਤਰਿਤ ਰੂਪ ਦੇਣਾ ਸੰਗਤਯੁਕਤ ਨਹੀਂ। ਉਪਰੋਕਤ ਚਰਚਾ ਵਿਚੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਰਵਿਦਾਸ ਦੇ ਜੀਵਨ ਬਾਰੇ ਭਰੋਸੋਯੋਗ ਤੱਥਾਂ ਦੀ ਅਣਹੋਂਦ ਹੈ। ਪਰਚੀ ਸਾਹਿਤ ਵਿਚੋਂ ਮਿਲਦੀ ਜਾਣਕਾਰੀ ਅਨੁਸਾਰ ਆਪ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਹੋਏ, ਅਧਿਆਤਮਕ ਬਿਰਤੀ ਵਾਲੇ ਬਾਲਕ ਸਨ। ਆਪ ਦੇ ਦਰਸ਼ਨ ਕਰਨ ਵਾਲਾ ਹਰ ਵਿਅਕਤੀ ਆਪ ਦੀ ਨੂਰੀ ਸ਼ਖ਼ਸੀਅਤ ਤੋਂ ਸਹਿਜ ਹੀ ਪ੍ਰਭਾਵਿਤ ਹੋ ਜਾਂਦਾ ਸੀ।

---

1. ਜਗਬੀਰ ਸਿੰਘ(ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ 181.
2. ਉਹੀ- ਪੰਨਾ 181.
3. ਰੋਵੇ ਕਦੇ ਨਾ ਹਸਦਾ ਸਦਾ ਰਹਿੰਦਾ, ਮਾਈ ਦੇਖ ਕੇ ਅਨੰਦ ਪਿਆਰ ਕਰਦੀ।
   ਚੋਥੇ ਸਾਲ ਨੂੰ ਪਾਇ ਪੁਸ਼ਾਕ ਸੁੰਦਰ ਮਾਈ ਪੁਤਰ ਦਾ ਦਰਸ ਦੀਦਾਰ ਕਰਦੀ।
   ਆਖੇ ਬੋਲ ਬੇਟਾ ਰਾਮ ਨਾਮ ਮੂੰਹੋ ਮਾਤਾ ਸਿਖਿਆ ਹੋ ਨਿਰਾਧਾਰ ਕਰਦੀ।
   ਸਾਲ ਪੰਜਵੇਂ ਬਚਨ ਸਪਸ਼ਟ ਬੋਲੇ, ਮਾਤਾ ਮੁੱਖ ਤੇ ਜਿਵੇਂ ਉਚਾਰ ਕਰਦੀ।

ਨਾਮਧਾਰੀਆ, ਕਾਲਾ ਸਿੰਘ(ਸੰਤ) ਜਨਮਸਾਖੀ ਭਗਤ ਰਵਿਦਾਸ ਜੀ, 1927, ਪੰਨਾ 13.

4. ਸਾਹਿਬ ਜੀ ਦੇ ਮਨੁੱਖਾ ਅਵਤਾਰ ਦੁਲਭ ਧਾਰਨ ਦੇ ਸਮੇਂ ਇਕ ਅਨੋਖਾ ਪ੍ਰਕਾਸ਼
   ਹੋਇਆ ਜਿਸ ਨਾਲ ਸਾਰੇ ਦਾ ਸਾਰਾ ਬ੍ਰਹਮੰਡ ਚਾਦਨਾ ਹੀ ਚਾਂਦਨਾ ਹੋ ਗਿਆ।
   ਜਮਨਾ ਦਾਸ ਉਰਫ ਜਸਵੰਤ ਸਿੰਘ(ਮਹੰਤ) ਸ੍ਰੀ ਰਵਿਦਾਸ ਪ੍ਰਗਾਸ, 1932(ਤ੍ਰੁ) ਪੰਨਾ 62.
5. ਤੇਜ ਬਧ ਰਿਹਾ ਸਾਧੂ ਜਨਾਂ ਵਾਲਾ ਗਿਰਨ ਲਗਾ ਪੇ ਅਤਿ ਗਦਾਰ ਯਾਰੋ।
   ਪੈਦਾ ਹੋ ਕੇ ਅਵਤਾਰ ਸ਼ਰੋਮਣੀ ਨੇ, ਪਾਈ ਨਾਮ ਦੀ ਘਣੀ ਪੁਹਾਰ ਯਾਰੋ।
   ਚੰਦੜ ਵਰਿਆਮ ਸਿੰਘ(ਕਵੀ) ਰਵਿਦਾਸ ਲੀਲ੍ਹਾ, 1953(ਭੂਮਿਕਾ) ਪੰਨਾ 17.

### 3.5.1. ਵਿੱਦਿਆ

ਅੱਜ ਤਕ ਗੁਰੂ ਰਵਿਦਾਸ ਦਾ ਸਵੈ-ਹੱਥ-ਲਿਖਤ ਗ੍ਰੰਥ ਪ੍ਰਾਪਤ ਨਹੀਂ ਹੋ ਸਕਿਆ ਸ਼ਾਇਦ ਇਸ ਲਈ ਕੁੱਝ ਵਿਚਾਰਵਾਨ ਮੱਤ ਪ੍ਰਗਟ ਕਰਦੇ ਹਨ ਕਿ ਆਪ ਪ੍ਰਭੂ ਦੀ ਪਾਠਸ਼ਾਲਾ ਵਿਚੋਂ ਹੀ ਵਿੱਦਿਆ ਪੜ੍ਹ ਕੇ ਆਏ ਸਨ ਪਰੰਤੂ ਅਜਿਹਾ ਮੱਤ ਵਿਗਿਆਨਕ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਸਪਸ਼ਟ ਕਰਦੀ ਹੈ ਕਿ ਆਪ ਵਿੱਦਿਆ ਪੜ੍ਹੇ ਹੋਏ ਸਨ ਇਸ ਲਈ ਬਾਣੀ ਵਿਚ ਆਪ ਪ੍ਰਭੂ ਨਾਮ ਨੂੰ ਪੜ੍ਹਨ, ਵਿਚਾਰਨ ਅਤੇ ਸੁਣਨ ਦੀ ਸਿੱਖਿਆ ਦਿੰਦੇ ਹਨ।[1] ਇਕ ਸ਼ਬਦ ਵਿਚ ਆਪ ਨੇ ਵਰਣ ਮਾਲਾ ਦੇ ਚੌਂਤੀ ਅੱਖਰ ਹੋਣ ਬਾਰੇ ਵੀ ਲਿਖਿਆ ਹੈ।[2] ਪ੍ਰਾਚੀਨ ਸਮੇਂ ਵਿਚ ਗੁਰੂ ਆਪਣੇ ਸ਼ਿਸ਼ਾਂ ਨੂੰ ਆਪਣੇ ਡੇਰੇ ਵਿਚ ਹੀ ਨਿਯਮਿਤ ਢੰਗ ਨਾਲ ਪੜ੍ਹਾਉਂਦੇ ਸਨ। ਜਦੋਂ ਆਪ ਬਾਣੀ ਵਿਚ ਪੜ੍ਹਨ, ਵਿਚਾਰਨ ਤੇ ਵਰਣ-ਮਾਲਾ ਦੀ ਗੱਲ ਕਰਦੇ ਹਨ ਤਾਂ ਭਾਸ਼ਦਾ ਹੈ ਆਪ ਨੇ ਸਿੱਖਿਆ ਜ਼ਰੂਰ ਪ੍ਰਾਪਤ ਕੀਤੀ ਹੋਵੇਗੀ ਭਾਵੇਂ ਪਰੰਪਰਾਗਤ ਤੌਰ ਤੇ ਗੁਰੂ ਦੀ ਸ਼ਰਨ ਵਿਚ ਰਹਿ ਕੇ ਹੀ ਪ੍ਰਾਪਤ ਕੀਤੀ ਹੋਵੇ ਜੋ ਕਿ ਆਪ ਦੀ ਮਧੁਰ ਸਰਸ ਬਾਣੀ, ਜਿਸ ਨੂੰ ਆਪ ਦੇ ਪ੍ਰਵਰਤੀ ਸੰਤ ਨਾਭਾ ਦਾਸ ਨੇ ਸੰਦੇਹ ਗ੍ਰੰਥਾ ਨੂੰ ਖੰਡਨ ਕਰਨ ਵਾਲੀ ਮੰਨਿਆ ਹੈ[3], ਵਿਚ ਝਲਕਦੀ ਵਿਦਵਤਾ ਤੋਂ ਸਪਸ਼ਟ ਹੋ ਜਾਂਦੀ ਹੈ।

'ਰੈਦਾਸ ਜੀ ਕੀ ਪਰਚਈ' ਲਿਖਤ 'ਅਨੰਤ ਦਾਸ' ਵਿਚ ਵੀ ਅਜਿਹਾ ਸੰਕੇਤ ਦਰਜ ਹੈ ਕਿ ਆਪ ਸਿਖਿਅਤ ਸਨ। ਜਦੋਂ ਚਿਤੌੜ ਦੀ ਰਾਣੀ ਝਾਲੀ ਵਲੋਂ ਭੇਜੀ ਚਿੱਠੀ ਲੈ ਕੇ ਆਏ ਸੰਤ ਲੋਕ, ਡੇਰੇ ਪੁੱਜ ਕੇ ਰਾਣੀ ਦੀ ਪਾਤੀ ਆਪ ਨੂੰ ਸੌਂਪਦੇ ਹਨ ਤਾਂ ਇਹ ਚਿੱਠੀ ਆਪ ਖ਼ੁਦ ਹੀ ਪੜ੍ਹ ਲੈਂਦੇ ਹਨ।[4] ਉਸ ਸਮੇਂ ਆਪਦੇ ਪਾਸ ਬਹੁਤ ਸਾਰੇ ਹੋਰ ਸੰਤ ਵੀ ਬੈਠੇ ਸਨ, ਜਿਨ੍ਹਾਂ ਨੂੰ ਆਪ ਰਾਣੀ ਵਲੋਂ ਪ੍ਰਗਟ ਕੀਤੀ 'ਦਰਸ਼ਨਾਂ ਦੀ ਸਿੱਕ' ਸਬੰਧੀ ਦੱਸਦੇ ਹਨ। ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਆਪ ਪੜ੍ਹਨਾ ਲਿਖਣਾ ਜਾਣਦੇ ਸਨ। ਕੁਝ ਆਧੁਨਿਕ ਖੋਜੀ ਵਿਦਵਾਨਾਂ ਦਾ ਮੱਤ ਹੈ ਕਿ ਆਪ ਨੇ ਪਾਠਸ਼ਾਲਾ ਵਿਚ ਬੈਠ ਕੇ ਵਿਧੀਬਧ ਢੰਗ ਨਾਲ ਲੌਕਿਕ ਵਿੱਦਿਆ ਪ੍ਰਾਪਤ ਨਹੀਂ ਕੀਤੀ। ਆਪ ਦੇ ਸਮਕਾਲੀ ਸਮੇਂ ਵਿਚ ਸ਼ੂਦਰ

---

1. ਪੜੀਐ ਗੁਨੀਐ ਨਾਮੁ ਸਭੁ ਸੁਨੀਐ, ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਾਮਕਲੀ, ਪੰਨਾ 974.
2. ਨਾ ਨਾ ਖਿਆਨ ਪੁਰਾਨ, ਬੇਦ ਬਿਧਿ ਚਉਤੀਸ ਅੱਖਰ ਮਾਹੀ।। -ਉਹੀ- ਪੰਨਾ 974.
3. ਸੰਦੇਹ ਗ੍ਰੰਥ ਖੰਡਨ ਨਿਪੁਨ ਵਾਨੀ ਵਿਮਲ ਰੈਦਾਸ ਕੀ।।59।। ਪ੍ਰਿਯਦਾਸ(ਟੀਕਾਕਾਰ) ਭਕਤ ਮਾਲ ਟੀਕਾ ਭਕਤਿ ਰਸਬੋਧਨੀ, ਲਿਪੀਕਾਲ 1939 ਬਿ.ਸੰ. ਹੱਥ ਲਿਖਤ ਨੰ: 2274, ਪੰਨਾ 82 ਪ੍ਰਾਪਤੀ: ਰਾਜ: ਪ੍ਰਾਚਯ ਵਿਦਯਾ ਪ੍ਰਤਿ, ਜੋਧਪੁਰ।
4. ਚਾਲੇ ਭਕਤ ਬਾਰ ਨਹੀਂ ਲਾਈ। ਕਾਸੀ ਨਗਰ ਪਹੁੰਚੇ ਜਾਈ। ਕੀਜੇ ਪ੍ਰਨਾਮ ਮਿਲੇ ਰੈਦਾਸਾ। ਸੰਤਨਿ ਕੇ ਸੁਖ ਦੇਖੇ ਪਾਸਾ।। ਸਬ ਸੋਂ ਮਿਲਿ ਪਤ੍ਰੀ ਜਬ ਦੀਨ੍ਹੀ। ਜਨ ਰੈਦਾਸਿ ਬੰਚਾਇਰ ਲੀਨ੍ਹੀ।

   ਭਗਤਿਨਿ ਕਹੀ ਬਾਤ ਸਬ ਬਾਨੀ। ਦਰਸਨਿ ਕਾਰਨਿ ਆਤੁਰ ਰਾਨੀ।।੭।।

   'ਰੈਦਾਸ ਜੀ ਕੀ ਪਰਚਈ' ਹੱਥ-ਲਿਖਤ ਗ੍ਰੰਥ ਨੰ: 02 ਲਿਪੀ ਕਾਲ 1733 ਬਿ. ਸੰ. ਪ੍ਰਾਪਤੀ ਸਥਾਨ, ਦਾਦੂ ਸੰਸਕ੍ਰਿਤ ਮਹਾਂਵਿੱਦਿਆਲਾ, ਜੈਪੁਰ, ਹੱਥ-ਲਿਖਤ ਪੰਨਾ 372/ਅ

ਜਾਤੀ ਦੇ ਲੋਕਾਂ ਨੂੰ ਵਿੱਦਿਆ ਪੜ੍ਹਨ ਅਤੇ ਧਰਮ ਕਰਮ ਦਾ ਅਧਿਕਾਰ ਨਹੀ ਸੀ। ਆਚਾਰੀਆਂ ਪ੍ਰਿਥਵੀ ਸਿੰਘ ਆਜ਼ਾਦ ਅਨੁਸਾਰ 'ਸੰਭਵ ਨਹੀਂ ਕਿਸੇ ਪਾਠਸ਼ਾਲਾ ਵਿਚ ਬਹਿ ਕੇ ਆਪ ਨੇ ਦੇਵ ਸ਼ਾਸਤਰਾਂ ਦਾ ਅਧਿਐਨ ਕੀਤਾ ਹੋਵੇ ਆਪ ਨੂੰ ਪ੍ਰਾਪਤ ਸਮੁੱਚੇ ਗਿਆਨ ਦੀ ਪ੍ਰਾਪਤੀ ਪੀੜੀ ਦਰ ਪੀੜੀ ਚਲ ਰਹੇ ਸੰਸਕਾਰਾਂ, ਸਤਿਸੰਗ ਅਤੇ ਵਿਅਕਤੀਗਤ ਅਨੁਭਵ ਦੇ ਮਾਧਿਅਮ ਰਾਹੀਂ ਪ੍ਰਾਪਤ ਹੋਈ ਜਾਪਦੀ ਹੈ।'[1] ਡਾ. ਯੋਗੇਂਦ੍ਰ ਸਿੰਹੁ "ਆਪ ਨੂੰ ਗੁਰੂ ਕ੍ਰਿਪਾ ਸਤਸੰਗ ਅਤੇ ਅੰਤਰ-ਗਿਆਨ ਰਾਹੀਂ ਹੀ ਸਿਖਿਅਤ ਹੋਏ ਮੰਨਦੇ ਹਨ"[2] ਡਾ. ਚੰਦ੍ਰ ਦੇਵ ਰਾਯ ਦਾ ਮੱਤ ਹੈ ਕਿ "ਕੋਈ ਅਜਿਹਾ ਵਿਸ਼ਵਾਸਯੋਗ ਪ੍ਰਮਾਣਿਕ ਤੱਥ ਨਹੀ ਮਿਲਦਾ ਕਿ ਆਪ ਪੜ੍ਹੇ ਲਿਖੇ ਹੋਣਗੇ।"[3] ਆਲ ਇੰਡੀਆਂ ਆਦਿ ਧਰਮ ਮਿਸ਼ਨ ਦੇ ਪਰਵਕਤਾ ਆਪਣੀ ਨਵੀਨ ਖੋਜ ਨੂੰ ਆਧਾਰ ਬਣਾ ਕੇ ਮੱਤ ਸਥਾਪਿਤ ਕਰਦੇ ਹਨ ਕਿ ਆਪ ਨੇ ਬਨਾਰਸ ਹਿੰਦੂ ਯੂਨੀਵਰਸਿਟੀ ਦੀ ਬਾਹਰੀ ਕੰਧ ਦੇ ਨਾਲ, ਸੀਰ ਗੋਵਨਰਧਨਪੁਰ ਤੋਂ ਥੋੜ੍ਹੀ ਵਿੱਥ ਉਤੇ ਬਨਾਰਸ ਵੱਲ ਵਸੇ ਪਿੰਡ ਸਿੱਤ੍ਰਪੁਰ, ਜਿਸਦਾ ਕੁੱਝ ਹਿੱਸਾ ਪੁਰਾਣੇ ਖੂਹ ਸਮੇਤ ਯੂਨੀਵਰਸਿਟੀ ਦੀਵਾਰ ਦੇ ਅੰਦਰ ਹੈ : ਵਿਚ ਸਥਿਤ ਪਾਠਸ਼ਾਲਾ ਵਿਚ ਪੰਡਿਤ ਸ਼ਰਧਾਨੰਦ ਤੋਂ ਨਿਯਮਿਤ ਢੰਗ ਨਾਲ ਸਿੱਖਿਆ ਪ੍ਰਾਪਤ ਕੀਤੀ ਪਰੰਤੂ ਮਿਸ਼ਨ ਨੇ. ਇਸ ਮੱਤ ਦੀ ਪੁਸ਼ਟੀ ਲਈ ਕਿਸੇ ਪ੍ਰਾਚੀਨ ਸ੍ਰੋਤ ਦਾ ਹਵਾਲਾ ਨਹੀ ਦਿੱਤਾ।[4]

ਆਪ ਦੀ ਸਿਖਿਆ ਸਬੰਧੀ ਜਨਮ ਸਾਖੀਆਂ ਦੇ ਕਰਤਾ, ਗਿ. ਕਾਲਾ ਸਿੰਘ ਨਾਮਧਾਰੀਆਂ ਅਤੇ ਵਰਿਆਮ ਸਿੰਘ ਚੰਦਣ ਕਰਮਵਾਰ ਲਿਖਦੇ ਹਨ ਕਿ "ਜਦੋਂ ਪੰਡਤ ਨੇ ਪਾਠਸ਼ਾਲਾ ਵਿਚ ਆਪ ਨੂੰ ਪੈਂਤੀ(ਵਰਣ-ਮਾਲਾ) ਪੜ੍ਹਾਉਣੀ ਸ਼ੁਰੂ ਕੀਤੀ ਤਾਂ ਆਪ ਬੋਲੇ ਨਹੀਂ ਚੁੱਪ ਰਹੇ ਤਾਂ ਪੰਡਤ ਨੇ ਕੋਸਦਿਆਂ ਆਖਿਆ ਕਿ ਨੀਵੀਂ ਜਾਤੀ ਵਿਚ ਪੈਦਾ ਹੋਏ ਹੋਣ ਕਾਰਨ ਆਪ ਵਿੱਦਿਆ ਪ੍ਰਾਪਤ ਨਹੀਂ ਕਰ ਸਕਦੇ।[5] ਤਦ ਆਪ ਨੇ 'ਰਾਗ ਰਾਮਕਲੀ' ਵਿਚ ਸ਼ਬਦ ਪੜ੍ਹਿਆ, ਪੰਡਿਤ ਹੈਰਾਨ ਹੋਇਆ ਕਿ ਆਪ ਤਾਂ ਪ੍ਰਭੂ ਪਾਸੋਂ

---

1. ਆਜ਼ਾਦ, ਪ੍ਰਿਥਵੀ ਸਿੰਘ(ਆਚਾਰੀਆ) ਗੁਰੂ ਰਵਿਦਾਸ(ਪੰ ਅਨੁ) ਅਨੂ. ਰਵੀ ਕੁਮਾਰ, 1986 ਪੰ. 14.
2. ਯੋਗੇਂਦ੍ਰ ਸਿੰਹੁ (ਡਾ.) ਸੰਤ ਰੈਦਾਸ ਕ੍ਰਿਤਿਤਵ ਜੀਵਨ ਅਰ ਵਿਚਾਰ. 1978, ਪੰਨਾ 25.
3. ਰਾਯ. ਚੰਦ੍ਰ ਦੇਵ. (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ 80.
4. ਭਾਟੀਆ, ਮਿਸਰਦੀਪ (ਸ੍ਰੀ) ਆਦਿ ਗੁਰਪ੍ਰਕਾਸ਼ ਪੱਤ੍ਰਕਾ(ਸੰ) ਜਨਵਰੀ ਫਰਵਰੀ, 1987 ਪੰਨਾ 8.
5. ਪੰਡਤ ਸਾਹਿਬ ਪੱਟੀ ਉਪਰ ਲਿਖੀ ਪੈਤੀ ਰਵਦਾਸ ਜੀ ਤਾਂਈ ਭੜਾਵੰਦਾ ਹੈ।
   ਆਖੇ ਬੋਲ ਕਾ, ਖਾ ਗਾ ਆਖ ਘਾ ਙਾਂ ਇਹੋ ਭਗਤ ਜੀ ਤਾਈ ਸੁਣਾਂਵਦਾ ਹੈ।
   ਭਗਤ ਚੁਪ ਚੁਪਾਤੜਾ ਬੋਲਿਆ ਨਾ ਪੰਡਾ ਬੋਲ ਉਚੀ ਸਮਝਾਵੰਦਾ ਹੈ।
   ਤੇਰੀ ਜਾਤ ਚੁਮਾਰ ਕੀ ਸਾਰ ਜਾਣੇ ਤੇਰੇ ਤਾਂਈ ਪੜਾਉਂਣ ਦੀ ਸਾਰ ਕਰਦੇ।
   ਨਾਮਧਾਰੀਆ, ਕਾਲਾ ਸਿੰਘ(ਗਿ:) ਜਨਮ ਸਾਖੀ ਸ੍ਰੀ ਭਗਤ ਰਵਿਦਾਸ, 1927 ਪੰਨਾ 15.

ਹੀ ਪੜ੍ਹ ਕੇ ਆਏ ਹਨ।"[1] ਚੰਦੜ ਲਿਖਦਾ ਹੈ ਕਿ ਆਪ ਨੇ ਆਪਣੇ ਮਹੱਲੇ ਵਿਚ ਪਾਠਸ਼ਾਲਾ ਖੋਲ੍ਹ ਲਈ ਸੀ ਜਿਸ ਵਿਚ ਬਹੁਤ ਸਾਰੇ ਬੱਚੇ ਪੜ੍ਹਨ ਆਉਂਦੇ ਸਨ[2]।"

ਸਿੱਖਿਆ ਸਬੰਧੀ ਪ੍ਰਚਲਿਤ ਵੱਖ ਵੱਖ ਮੱਤਾਂ ਦੇ ਬਾਵਜੂਦ ਆਪ ਦੀ ਬਾਣੀ ਜਿਸ ਵਿਚ ਵਿਭਿੰਨ ਭਾਸ਼ਾਵਾਂ ਦੇ ਸ਼ਬਦ ਮਿਲਦੇ ਹਨ, ਦਾ ਅਧਿਐਨ ਇਸ ਸਿੱਟੇ 'ਤੇ ਪਹੁੰਚਾਉਂਦਾ ਹੈ ਕਿ ਆਪ ਭਾਰਤੀ ਧਰਮ ਦਰਸ਼ਨ ਤੇ ਸਭਿਆਚਾਰ ਦੇ ਗਿਆਤਾ ਸਨ ਭਾਵੇਂ ਆਪ ਨੇ ਪਰੰਪਰਾਗਤ ਤੌਰ ਤੇ ਗੁਰੂ ਦੀ ਸ਼ਰਨ ਵਿਚ ਰਹਿ ਕੇ ਵਿੱਦਿਆ ਪ੍ਰਾਪਤ ਕੀਤੀ ਹੋਵੇ ਆਪ ਨੇ ਵਿੱਦਿਆ ਜ਼ਰੂਰ ਪੜ੍ਹੀ ਹੋਵੇਗੀ ਜਿਸ ਸਦਕਾ ਆਪ ਨੇ ਆਪਣੇ ਜੀਵਨ ਕਾਲ ਵਿਚ ਅਨੇਕਾਂ ਸ਼ਾਸ਼ਤਾਰਥ ਕੀਤੇ ਉਸ ਸਮੇਂ ਦੇ ਵਿਦਵਾਨ ਬ੍ਰਾਹਮਣਾਂ ਤੋਂ ਆਪਣੀ ਵਿਦਵਤਾ ਦਾ ਲੋਹਾ ਮੰਨਵਾਇਆ। ਇਸ ਲਈ ਕਾਸ਼ੀ ਦੇ ਪ੍ਰਧਾਨ ਪੰਡਿਤ ਵੀ ਜਿਸ ਅਧਿਆਤਮਿਕ ਸ਼ਖਸ਼ੀਅਤ ਨੂੰ ਡੰਡੌਤ ਬੰਦਨਾਂ ਕਰਦੇ ਸਨ, ਉਸਨੂੰ ਅਨਪੜ੍ਹ ਮੰਨਣਾ ਤਰਕ ਸੰਗਤ ਨਹੀਂ ਹੈ।

## 3.6. ਗ੍ਰਿਹਸਥ ਜੀਵਨ

ਗੁਰੂ ਰਵਿਦਾਸ ਦੇ ਗ੍ਰਿਹਸਥ ਜੀਵਨ ਸਬੰਧੀ ਖੋਜੀ ਵਿਦਵਾਨਾਂ ਦੇ ਵਿਭਿੰਨ ਮੱਤ ਹਨ। ਕੁਝ ਇਕ ਵਿਦਵਾਨਾ ਦਾ ਮੱਤ ਹੈ ਕਿ ਆਪ ਆਜੀਵਨ ਬ੍ਰਹਮਚਾਰੀ ਰਹੇ ਕੁਝ ਵਿਦਵਾਨ ਆਪ ਨੂੰ ਗ੍ਰਿਹਸਥੀ ਮਹਾਂਪੁਰਸ਼ ਮੰਨਦੇ ਹਨ। ਇਸ ਮੱਤ ਬਾਰੇ ਪ੍ਰਤੱਖ ਰੂਪ ਵਿਚ ਅੰਦਰਲੀ ਗਵਾਹੀ ਵਿਚੋਂ ਕੋਈ ਸੰਕੇਤ ਨਹੀ ਮਿਲਦਾ। ਦੂਸਰੇ ਸਮਕਾਲੀ ਸੰਤਾਂ ਦੀ ਤਰ੍ਹਾਂ ਆਪਨੇ ਨਾਰੀ ਨਿੰਦਾ ਵੀ ਨਹੀਂ ਕੀਤੀ। ਆਪ ਦੀ ਬਾਣੀ ਵਿਚ ਯਥਾਯੋਗ ਨਾਰੀ ਵਰਣਨ ਜ਼ਰੂਰ ਮਿਲਦਾ ਹੈ।[3] ਇਸ ਲਈ ਇਹ ਮੱਤ ਪ੍ਰਚਲਿਤ ਹੈ ਕਿ ਆਪ ਗ੍ਰਿਹਸਥੀ ਸੰਤ ਸਨ। ਆਪ ਦੀ ਸੁਪੱਤਨੀ ਦਾ ਨਾ ਲੋਨਾ(ਲੋਣਾ) ਸੀ। ਕੁਝ ਭਾਗਣ ਦੇਵੀ ਵੀ ਲਿਖਦੇ ਹਨ। ਆਪ ਦੇ ਘਰ ਵਿਚ ਇਕ ਪੁੱਤਰ ਪੈਦਾ ਹੋਇਆ ਜਿਸਦਾ ਨਾ ਵਿਜਯਦਾਸ ਸੀ। ਪ੍ਰਾਚੀਨ ਸ੍ਰੋਤ 'ਭਗਤਿ ਰਸਬੋਧਨੀ' ਵਿਚ ਆਪ ਦੇ ਵਿਵਾਹਿਤ ਹੋਣ ਦਾ ਸੰਕੇਤ ਮਿਲਦਾ ਹੈ।[4] ਕੀਰਤ ਸਿੰਘ ਰਚਿਤ

---

1. ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 974 ਰਾਗ ਰਾਮਕਲੀ।
2. ਦੋਵਾਂ ਵਿਦਿਆ ਮੈ ਲੋਨੂੰ ਗੁਰਮੁਖੀ ਦੀ, ਪੜ੍ਹੇ ਸਰਬ ਮਿਲਕੇ ਦਿਲਦਾਰ ਹੈ ਜੀ।
   ਚੰਦੜ, ਵਰਿਆਮ ਸਿੰਘ(ਕਵੀ) ਸ੍ਰੀ ਰਵਿਦਾਸ ਲੀਲਾ, 1953(ਭੂਮਿਕਾ) ਪੰਨਾ 21.
3. ਊਚੇ ਮੰਦਰ ਸੁੰਦਰ ਨਾਰੀ।। ਰਾਮ ਨਾਮ ਬਿਨੁ ਬਾਜੀ ਹਾਰੀ।।
   -ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਸੋਰਠਿ, ਪੰਨਾ 659.
4. (ੳ) ਘਰ ਕੀ ਨਾਰਿ ਉਰਹਿ ਤਨ ਲਾਗੀ।। ਉਹ ਤਉ ਭੂਤ ਭੂਤ ਕਰ ਭਾਗੀ।। -ਉਹੀ- ਰਾਗ ਸੂਹੀ, ਪੰਨਾ 794.
   ਹੁਤੇ ਧਨ ਮਾਥਕ ਨ ਦਿਯੋ ਹੂੰ ਨ ਹਾਲ ਤਿਯਾ ਪਤਿ ਸੁਖ ਜਾਲ ਘਟੇ, ਕਿਯੋ ਜਬ ਨਿਆਰ ਹੀ।
   ਪ੍ਰਿਯਦਾਸ, ਭਕਤਿ ਰਸਬੋਧਨੀ, ਹੱਥ ਲਿਖਤ ਨੰ: 2274 ਹੱਥ ਲਿਖਤ ਪੰਨਾ 82.

'ਭਗਤਿ ਪ੍ਰੇਮਾਕਰਿ' ਵਿਚ ਵੀ ਇਹ ਉਲੇਖ ਹੈ ਕਿ ਆਪ ਦਾ ਵਿਆਹ ਹੋਇਆ।[1] ਡਬਲਯੂ. ਜੀ. ਬ੍ਰਿਗੇਸ ਦੇ ਮੱਤ ਅਨੁਸਾਰ ਆਪ ਵਿਆਹੇ ਹੋਏ ਸਨ । ਆਪ ਦੀ ਸੁਪੱਤਨੀ ਦਾ ਨਾਂ 'ਲੋਣਾ' ਅਤੇ ਸਪੁੱਤਰ ਦਾ ਨਾਂ ' ਵਿਜਯਦਾਸ' ਸੀ।[2] ਲੋਣਾ ਨੂੰ ਸਾਧਵੀ ਪ੍ਰਭੂ ਰੰਗ ਵਿਚ ਰੰਗੀ ਹੋਈ, ਧਰਮ ਸੰਤੋਖੀ ਸੁਭਾਅ ਵਾਲੀ ਦੇਵੀ ਮੰਨਿਆ ਜਾਂਦਾ ਹੈ। ਰਾਮਾਨੰਦ ਸ਼ਾਸਤ੍ਰੀ ਇਸ ਮੱਤ ਬਾਰੇ ਲਿਖਦੇ ਹਨ ਕਿ "ਉਨ੍ਹਾਂ ਨੇ ਵਿਆਹੇ ਹੋਣ ਦੇ ਬਾਵਜੂਦ ਗ੍ਰਿਹਸਥੀ ਵਿਚ ਰਹਿੰਦਿਆ ਸਾਧੂ ਜੀਵਨ ਬਤੀਤ ਕੀਤਾ। ਸੰਭਵ ਹੈ ਇਸ ਬੰਧਨ ਵਿਚ ਬੰਨੇ ਹੋਏ ਵੀ ਉਹ ਆਜੀਵਨ ਬ੍ਰਹਮਚਾਰੀ ਰਹੇ। ਇਸ ਤੱਥ ਦੀ ਪੁਸ਼ਟੀ ਉਨ੍ਹਾਂ ਦੀ ਲੰਮੀ ਉਮਰ ਤੋਂ ਹੁੰਦੀ ਹੈ।"[3] ਡਾ. ਸੰਗਮ ਲਾਲ ਪਾਂਡੇਯ ਧਰਮ-ਪਤਨੀ ਦੇ ਨਾ ਬਾਰੇ ਸ਼ੰਕਾ ਪ੍ਰਗਟ ਕਰਦੇ ਹੋਏ, ਆਪ ਨੂੰ ਸ਼ਾਦੀ-ਸ਼ੁਦਾ ਮੰਨਦੇ ਹਨ।[4] ਆਚਾਰੀਆ ਚਤੁਰਵੇਦੀ ਆਪ ਦੀ ਪਤਨੀ ਦਾ ਨਾ ਲੋਨਾ ਮੰਨਦੇ ਹੋਏ 'ਰਵਿਦਾਸ ਪੁਰਾਣ, ਰਚਿਤ ਪਰਮਾਨੰਦ ਦੇ ਹਵਾਲੇ ਨਾਲ ਆਪ ਦੇ ਪੁੱਤਰ ਦਾ ਨਾਂ 'ਵਿਜਯਦਾਸ' ਲਿਖਦੇ ਹਨ।[5] ਡਾ.ਯੋਗੇਂਦ੍ਰ ਸਿੰਹੁ ਨੇ ਪ੍ਰਚਲਿਤ ਲੋਕ ਵਿਸ਼ਵਾਸ ਅਤੇ ਪਰੰਪਰਾ ਨੂੰ ਆਧਾਰ ਬਣਾਉਂਦਿਆਂ, ਆਪ ਦੀ ਪਤਨੀ ਦਾ ਨਾਂ 'ਲੋਣਾ' ਹੀ ਦਿੱਤਾ ਹੈ। 'ਲੋਨਾ' ਬਾਰੇ ਉਹ ਹੋਰ ਲਿਖਦੇ ਹਨ ਕਿ ਰਵਿਦਾਸ ਜੀ ਚਮਾਰ ਜਾਤ ਦੀ ਉਪ-ਜਾਤੀ ਚਮਕਟੌਈਆ ਵਿਚ ਜਨਮੇ ਜਿਸ ਤੋਂ ਆਪ ਦੀ ਸੁਪੱਤਨੀ ਲੋਣਾ ਜਾਂ ਲੋਨਾ ਦੇ ਨਾਂ ਦੀ ਪੁਸ਼ਟੀ ਹੁੰਦੀ ਹੈ ਕਿਉਂਕਿ ਰਵਿਦਾਸੀਆਂ ਜਾਤੀ ਵਿਚ 'ਲੋਨਾ' ਨੂੰ ਲੋਨਾ ਦੇਵੀ ਦੇ ਤੌਰ ਤੇ ਮਾਨਤਾ ਹੈ। ਇਸਤ੍ਰੀਆਂ, ਆਪਣੇ ਬਾਲਕਾਂ ਦੀ ਸੁਰੱਖਿਆ ਲਈ 'ਲੋਣਾ ਦੇਵੀ' ਦੀ ਪੂਜਾ ਕਰਦੀਆਂ ਹਨ। ਇਸ ਜਾਤੀ ਵਿਚ ਲੋਨਾ ਦਾ ਪੂਜਨੀਕ ਸਥਾਨ ਗ੍ਰਹਿਣ ਕਰ ਲੈਣਾ, ਰਵਿਦਾਸ ਜੈਸੇ ਮਹਾਂਪੁਰਸ਼ ਕਾਰਨ ਹੀ ਹੈ। ਯੋਗੇਂਦ੍ਰ ਸਿੰਹ 'ਰਵਿਦਾਸ ਦੇ ਘਰ ਪੁੱਤਰ ਦਾਤ ਹੋਣ ਨੂੰ ਪ੍ਰਮਾਣਿਕ ਨਹੀਂ ਸਮਝਦੇ।[6] ਸੰਤ ਜਗਬੀਰ ਸਿੰਹੁ ਇਸ ਮੱਤ ਨਾਲ ਸਹਿਮਤ ਨਹੀਂ, ਉਹ 'ਲੋਨਾ ਦੇਵੀ' ਨੂੰ ਤਰੇਤਾ ਯੁਗ ਵਿਚ ਹੋਏ 'ਸੰਬੂਕ ਰਿਸ਼ੀ' ਦੀ ਧਰਮ ਪਤਨੀ ਮੰਨਦੇ ਹਨ।[7] (ਇਸ ਮੱਤ ਨੂੰ ਅਗੇ ਵਿਚਾਰਾਂਗੇ) ਇਸ ਤੋਂ ਬਿਨਾਂ ਰਵਿਦਾਸ ਦੇ ਜੀਵਨ ਬਾਰੇ ਖੋਜ ਕਰਨ ਵਾਲੇ ਵਿਦਵਾਨ ਡਾ. ਧਰਮਪਾਲ ਮੈਨੀ[8]

---

1. ਬਾਲ ਬੈਸ ਰਵਿਦਾਸ ਕੋ ਕੀਨੋ ਪਿਤਾ ਬਿਵਾਹ॥

   ਬਡੋ ਭਯੋ ਤਿਹ ਕਰਮ ਦਿਖ ਕਹਯੋ ਖਾਟ ਕਰ ਖਾਹ॥

   ਕੀਰਤ ਸਿੰਘ(ਸ੍ਰੀ) ਸ੍ਰੀ ਨਾਭਾ ਜੀ ਕ੍ਰਿਤ ਭਗਤ ਮਾਲ ਔਰ ਭਗਤਿ ਪ੍ਰੇਮ ਕਰਿ, ਮਿਤੀਹੀਨ, ਪੰ. 349.
2. ਬ੍ਰਿਗੇਸ, ਜੀ. ਡਬਲਯੂ. (ਮਿ:) ਦੀ ਚਮਾਰਸ, ਪੰਨਾ 26.
3. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇਯ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ ਪੰਨਾ 74.
4. ਪਾਂਡੇਯ ਸੰਗਮ ਲਾਲ (ਡਾ.) ਸੰਤ ਰੈਦਾਸ, ਵਿਅਕਤਿਤਵ ਇਵਮ ਕ੍ਰਤਿਤਵ, 1970 ਪੰਨਾ 27.
5. ਚਤੁਰਵੇਦੀ ਪਰਸੂ ਰਾਮ(ਆਚਾਰਯ) ਉਤਰੀ ਭਾਰਤ ਕੀ ਸੰਤ ਪਰੰਪਰਾ, ਤੀਜੀ ਵਾਰ, 1972, ਪੰਨਾ 241.
6. ਯੋਗੇਂਦ੍ਰ ਸਿੰਹੁ (ਡਾ.) ਸੰਤ ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ 1972 ਪੰਨਾ 24.
7. ਜਗਬੀਰ ਸਿੰਹੁ(ਸੰਤ) ਸੰਤ ਰਵਿਦਾਸ ਮਹਾਤਮਯ(ਸੰ.) 1978, ਪੰਨਾ 49.
8. ਮੈਨੀ, ਧਰਮਪਾਲ (ਡਾ.)ਰੈਦਾਸ 1979, ਪੰਨਾ 18.

ਡਾ.ਪਦਮ ਗੁਰਚਰਨ ਸਿੰਘ[1], ਡਾ.ਬੀ. ਪੀ. ਸ਼ਰਮਾ[2], ਡਾ. ਧਰਮਪਾਲ ਸਿੰਗਲ[3], ਡਾ.ਕੇ. ਐਨ. ਉਪਾਧਿਆਇ[4], ਪਰੰਪਰਾਗਤ ਵਿਚਾਰ ਨੂੰ ਆਧਾਰ ਬਣਾਉਂਦੇ, ਆਪ ਦੀ ਪਤਨੀ ਦਾ ਨਾਂ 'ਲੋਨਾ ਦੇਵੀ' ਅਤੇ ਪੁੱਤਰ ਦਾ ਨਾਂ 'ਵਿਜਯਦਾਸ' ਲਿਖਦੇ ਹਨ।

ਪੰਜਾਬੀ ਵਿਚ ਜਨਮਸਾਖੀ ਸਾਹਿਤ ਲਿਖਣ ਵਾਲੇ ਸਾਖੀਕਾਰਾਂ ਨੇ ਆਪ ਦੀ ਸੁਪੱਤਨੀ ਦਾ ਨਾਂ ਭਾਗਣ, ਸੁਭਾਗਣ, ਅਤੇ ਭਾਗਵੰਤੀ ਲਿਖਿਆ ਹੈ। ਜੋਧ ਸਿੰਘ ਆਪ ਦੀ ਧਰਮ ਪਤਨੀ ਦਾ ਨਾਂ ਭਾਗਵੰਤੀ ਲਿਖਦੇ ਹਨ।[5] ਗਿ: ਕਾਲਾ ਸਿੰਘ ਨਾਮਧਾਰੀਆਂ ਅਨੁਸਾਰ ਆਪ ਦੀ ਸ਼ਾਦੀ ਜੇਠ ਦੀ ਸੰਗਰਾਂਦ 1482 ਬਿ. ਸੰ. ਵਿਚ ਭਾਗਣ ਜੀ ਨਾਲ ਮਿਰਜ਼ਾਪੁਰ ਪਿੰਡ ਵਿਖੇ ਹੋਈ।[6] ਬਰਕਤ ਸਿੰਘ ਅਨੰਦ ਇਹੋ ਤਿਥੀ ਦੇ ਕੇ ਨਾਂ 'ਭਾਗ ਦੇਵੀ' ਲਿਖਦੇ ਹਨ।[7] ਮਹੰਤ ਜਮਨਾ ਦਾਸ[8] ਅਤੇ ਕਵੀ ਵਰਿਆਮ ਸਿੰਘ ਚੰਦਨ[9] ਆਪ ਦੇ ਵਿਆਹ ਦੀ ਤਰੀਕ ਜੇਠ ਦੀ ਸੰਗਰਾਂਦ 1473 ਬਿ.ਸੰ. ਮੰਨਦੇ ਹਨ। ਮਹੰਤ ਜਮਨਾ ਦਾਸ ਆਪ ਦੇ ਘਰ ਸਪੁੱਤਰ ਸੰਤ ਦਾਸ ਅਤੇ ਸਪੁੱਤਰੀ ਸੰਤ ਕੌਰ ਦੀ ਦਾਤ ਹੋਣ ਬਾਰੇ ਲਿਖਦੇ ਹਨ ਪ੍ਰੰਤੂ[10] ਲੇਖਕ ਨੇ ਇਸ ਮੱਤ ਦੀ ਸਥਾਪਨਾ ਲਈ ਕੋਈ ਪ੍ਰਾਚੀਨ ਆਧਾਰ ਸ੍ਰੋਤ ਨਹੀਂ ਦਿੱਤਾ। ਚੰਦਨ ਨੇ ਮਿਰਜ਼ਾਪੁਰ ਦੀ ਇਸ ਕੰਨਿਆ ਦਾ ਨਾ 'ਸੁਭਾਗਣ' ਲਿਖਿਆ ਹੈ। ਸਾਖੀਕਾਰਾਂ ਵਲੋਂ ਦਿੱਤੇ ਉਪਰੋਕਤ ਨਾਂ ਅਤੇ ਵਿਆਹ ਦੀ ਤਿਥੀ ਕਿਸੇ ਪ੍ਰਾਚੀਨ ਸ੍ਰੋਤ ਦੇ ਹਵਾਲੇ ਨਾਲ ਨਹੀਂ ਦਿੱਤੀ ਗਈ, ਮਨਮਰਜ਼ੀ ਨਾਲ ਅੰਕਿਤ ਕੀਤੀ ਜਾਪਦੀ ਹੈ। ਇਸ ਲਈ ਇਸ ਨੂੰ ਮੰਨਣਾ ਕਠਿਨ ਹੈ।

ਇਸ ਵਿਸ਼ੇ ਸਬੰਧੀ ਇਕ ਹੋਰ ਮੱਤ ਵੀ ਪ੍ਰਚਲਿਤ ਹੈ ਕਿ ਗੁਰੂ ਰਵਿਦਾਸ ਆਜੀਵਨ ਬ੍ਰਹਮਚਾਰੀ ਰਹੇ। ਰਾਮਾਨੰਦ ਸ਼ਾਸ਼ਤ੍ਰੀ ਨੇ ਆਪ ਨੂੰ ਗ੍ਰਿਹਸਥ ਵਿਚ ਵੀ ਸਾਧੂਆਂ ਜੈਸਾ ਜੀਵਨ ਬਤੀਤ ਕਰਦੇ ਰਹਿਣ ਵਾਲਾ ਮੱਤ ਦੇ ਕੇ ਅਜਿਹਾ ਸੰਕੇਤ ਦਿੱਤਾ ਹੈ।[11] ਇਸ ਤੱਥ ਬਾਰੇ ਸੰਤ ਜਗਜੀਰ ਸਿੰਘ ਸਪੱਸ਼ਟ ਲਿਖਦੇ ਹਨ ਕਿ, " ਆਪ ਦਾ ਵਿਆਹ ਗੰਗਾ ਪਾਰ ਦੇ ਇਕ ਪਿੰਡ ਮਿਰਜ਼ਪੁਰ ਵਿਚ 'ਭਾਗਨ

1. ਪਦਮ, ਗੁਰਚਰਨ ਸਿੰਘ(ਡਾ.) ਸੰਤ ਰਵਿਦਾਸ ਵਿਚਾਰਕ ਔਰ ਕਵੀ, 1977, ਪੰਨਾ 34.
2. ਸ਼ਰਮਾ, ਬੀ.ਪੀ(ਡਾ.) ਸੰਤ ਗੁਰੂ ਰਵਿਦਾਸ, 1972, ਪੰਨਾ 18.
3. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 28.
4. ਉਪਾਧਿਆਇ ਕੇ. ਐਨ (ਡਾ.) ਗੁਰੂ ਰਵਿਦਾਸ, 1983, ਪੰਨਾ-14.
5. ਜੋਧ ਸਿੰਘ (ਭਾਈ) ਭਗਤ ਰਵਿਦਾਸ ਜੀਵਨ ਤੇ ਰਚਨਾ, 1974, ਪੰਨਾ 2.
6. ਨਾਮਧਾਰੀਆਂ, ਕਾਲਾ ਸਿੰਘ (ਗਿ:) ਜਨਮਸਾਖੀ ਭਗਤ ਰਵਿਦਾਸ ਜੀ, 1927, ਪੰਨਾ 20.
7. ਅਨੰਦ ਬਰਕਤ ਸਿੰਘ (ਸ੍ਰੀ) ਜਨਮ ਸਾਖੀ ਸ੍ਰੀ ਭਗਤ ਰਵਿਦਾਸ ਜੀ, ਛੇਵੀਂ ਵਾਰ, 1980, ਪੰਨਾ 24.
8. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼, 1932 (ਸ਼ੁ) ਪੰਨਾ 166
9. ਚੰਦਨ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲ੍ਹਾ, 1953 (ਸ਼ੁ) ਪੰਨਾ 277.
10. ਸਤਿ ਦਰਬਾਰੀ ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼ ਪੰਨਾ 344.
11. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇਯ ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰਨਾ 74

ਦੇਵੀ' ਨਾਲ ਹੋਇਆ ਅਤੇ ਜਿਸ ਦੀ ਕੁੱਖ ਤੋਂ" ਵਿਜਯਦਾਸ ਨਾਂ ਦੇ ਇਕ ਪੁੱਤਰ ਨੇ ਜਨਮ ਲਿਆ, ਵਾਲਾ ਮੱਤ ਨਿਰਾਧਾਰ ਅਤੇ ਭੁਲੇਖਾ ਪਾਊ ਹੈ ਕਿਉਂਕਿ ਆਪ ਦੀ ਬਾਣੀ ਵਿਚ ਦਰਜ ਹੈ ਕਿ ਆਪ ਬ੍ਰਹਮਚਾਰੀ ਸਨ ।[1] ਇਸ ਲਈ ਇਨ੍ਹਾਂ ਨਾਂਵਾਂ ਨਾਲ ਆਪ ਦਾ ਸਬੰਧ ਜੋੜਨਾ ਉਚਿਤ ਨਹੀਂ । ਦੂਜੇ ਬ੍ਰਾਹਮਣ ਗ੍ਰੰਥਾਂ ਅਤੇ ਪਰੰਪਰਾਗਤ ਵਿਚਾਰਾਂ ਨੂੰ ਆਧਾਰ ਬਣਾ ਕੇ 'ਲੋਨਾ ਦੇਵੀ' ਨੂੰ ਗੁਰੂ ਰਵਿਦਾਸ ਦੀ ਸੁਪੱਤਨੀ ਕਹਿਣਾ ਗਲਤ ਹੈ। 'ਲੋਨਾ ਦੇਵੀ' ਦਾ ਆਸਣ ਸੁਮੇਰ ਪਰਬਤ ਉੱਤੇ ਸੀ, ਜਿਸਦਾ ਵਰਨਣ ਗੋਰਖ ਨਾਥ ਦੇ ਅਨੇਕ ਮੰਤਰਾਂ ਵਿਚ ਆਉਂਦਾ ਹੈ।[2]

ਗੋਰਖ ਨਾਥ, ਗੁਰੂ ਰਵਿਦਾਸ ਤੋਂ ਬਹੁਤ ਪਹਿਲਾਂ ਹੋ ਚੁੱਕੇ ਹਨ। ਉਨ੍ਹਾਂ ਨੇ ਆਪਣੇ ਯੋਗ ਸਾਧਨ ਪਰਕ ਮੰਤਰਾਂ ਵਿਚ ਲੋਨਾ ਚਮਾਰੀ ਦੀ ਆਨ ਦੇ ਕੇ ਉਸਨੂੰ ਸਤਿਕਾਰ ਦਿੱਤਾ ਹੈ। ਸੰਭਵ ਹੈ ਲੋਨਾ ਦੇਵੀ ਸੰਤ ਰਵਿਦਾਸ ਦੀ ਮਾਤਾ ਕਰਮਾ ਦੇਵੀ ਦੇ ਰੂਪ ਵਿਚ ਪੁਨਰ ਜਨਮ ਵਿਚ ਆ ਗਈ ਹੋਵੇ। ਸੋ 'ਲੋਨਾ ਦੇਵੀ' ਨੂੰ ਰਵਿਦਾਸ ਦੀ ਧਰਮ-ਪਤਨੀ ਸਿੱਧ ਕਰਨਾ ਉਚਿਤ ਨਹੀਂ।[3] ਡਾ. ਸਿੰਗਲ ਪ੍ਰਾਚੀਨ ਸ੍ਰੋਤਾਂ ਵਿਚ ਇਸ ਮੱਤ ਦੀ ਪੁਸ਼ਟੀ ਨਾ ਹੁੰਦੀ ਹੋਣ ਕਾਰਣ ਆਪ ਦੇ ਬ੍ਰਹਮਚਾਰੀ ਹੋਣ ਦੇ ਹੱਕ ਵਿਚ ਹਨ।[4] ਰਾਮਾਨੰਦ ਸ਼ਾਸਤ੍ਰੀ ਇਸ ਮੱਤ ਨਾਲ ਸਹਿਮਤੀ ਪ੍ਰਗਟ ਕਰਦੇ ਲਿਖਦੇ ਹਨ ਕਿ ਆਪ ਦੀ ਲੰਮੀ ਉਮਰ ਦਾ ਫਲ ਆਜੀਵਨ ਬ੍ਰਹਮਚਾਰੀ ਰਹਿਣਾ ਹੀ ਹੈ।[5]

ਇਸ ਤੋਂ ਬਿਨਾਂ ਹਿੰਦੀ ਦੇ ਪ੍ਰਸਿੱਧ ਕਵੀ ਮਲਿਕ ਮੁਹਮੰਦ ਜਾਇਸੀ(1483-1598ਬਿ.)ਨੇ ਆਪਣੀ ਰਚਨਾ 'ਪਦਮਾਵਤ' ਵਿਚ ਲੋਨਾ ਚਮਾਰੀ ਨੂੰ ਤੰਤਰ ਮੰਤਰ ਸਿਖਾਉਣ ਵਾਲੀ ਕਾਮਰੂਪ ਦੇਸ਼ ਦੀ ਜਾਦੂਗਰਨੀ ਲਿਖਿਆ ਹੈ।[6] ਇਸ ਸਮੇਂ ਸਤਿਗੁਰੂ ਰਵਿਦਾਸ ਵਰਤਮਾਨ ਸਨ। ਉਨ੍ਹਾਂ ਦੇ ਜਿਉਂਦਿਆਂ ਉਨ੍ਹਾਂ ਦੀ ਧਰਮ ਪਤਨੀ ਦਾ ਤਾਂਤਰਿਕ ਦੇ ਤੌਰ ਤੇ ਪ੍ਰਸਿਧ ਹੋਣਾ ਸਹੀ ਸਿੱਧ ਨਹੀਂ ਹੁੰਦਾ। ਹੋਰ ਤਾਂ ਹੋਰ 'ਲੋਨਾ ਦੇਵੀ' ਦਾ ਨਾਂ ਇਸ ਸਮੇਂ ਦੰਦ-ਕਥਾਵਾਂ ਵਿਚ ਪ੍ਰਚਲਿਤ ਹੋ ਜਾਣਾ ਸੰਭਵ ਨਹੀਂ। 'ਜਾਇਸੀ' ਵਲੋਂ ਲੋਨਾ ਦੇਵੀ ਨੂੰ ਲੋਕ-ਕਥਾ ਵਿਚ ਪੇਸ਼ ਕਰਨ ਨਾਲ ਸਥਿਤੀ ਸਪਸ਼ਟ ਹੋ ਜਾਂਦੀ ਹੈ ਕਿ ਲੋਨਾ ਦੇਵੀ ਬਹੁਤ ਪਹਿਲਾ ਹੋ ਚੁੱਕੀ ਸੀ। ਅਜਿਹੀ ਗਵਾਹੀ ਦੇ ਹੁੰਦਿਆ 'ਲੋਨਾ ਦੇਵੀ' ਨੂੰ ਗੁਰੂ ਰਵਿਦਾਸ ਦੀ ਸੁਪਤਨੀ ਕਹਿਣਾ ਉਚਿਤ ਨਹੀ ਜਾਪਦਾ।

ਭਾਵੇਂ ਕਿ ਵਿਦਵਾਨ ਆਪ ਦੀ ਧਰਮਪਤਨੀ ਦਾ ਨਾਂ 'ਲੋਨਾ' ਅਤੇ 'ਵਿਜਯਦਾਸ' ਨਾਂ ਦੇ ਪੁੱਤਰ ਦੀ ਦਾਤ ਦੀ ਪ੍ਰਾਪਤੀ ਬਾਰੇ 'ਰਵਿਦਾਸ ਪੁਰਾਣ' ਦੇ ਹਵਾਲੇ ਨਾਲ ਲਿਖਦੇ ਹਨ ਪਰੰਤੂ

---

1. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ 31.
2. ਉਹੀ 50.
3. ਜਗਬੀਰ ਸਿੰਘ(ਸੰਤ) ਸੰਤ ਰਵਿਦਾਸ ਮਾਹਾਤਮਯ (ਸੰ) 1978, ਪੰਨਾ 50.
4. ਸਿੰਗਲ, ਧਰਮਪਾਲ (ਡਾ.) ਪ੍ਰਾਚੀਨ ਜੀਵਨ ਕਥਾ ਸ੍ਰੀ ਗੁਰੂ ਰਵਿਦਾਸ ਜੀ (ਸੰ) 1983 ਪੰ. 28.
5. ਰਾਮਾਨੰਦ ਸ਼ਾਸਤ੍ਰੀ(ਸੁਆਮੀ) ਪਾਂਡੇ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾਂ ਕਾਵਯ ਪੰਨਾ 74.
6. ਵਿਲਖੂ ਸੁਰੇਂਣ ਸਿੰਘ (ਡਾ.) ਪਦਮਾਵਤ, ਜਾਇਸੀ ਕ੍ਰਿਤ ਪਹਿਲੀ ਵਾਰ 1970, ਪੰਨਾ 786.

ਆਚਾਰੀਆਂ ਪ੍ਰਿਥਵੀ ਸਿੰਘ ਆਜ਼ਾਦ ਨੇ 'ਸੰਤ ਕਰਮ ਦਾਸ' ਦੀ ਰਚਨਾ 'ਰਵਿਦਾਸ ਮਹਿਮਾ' ਦੇ ਹਵਾਲੇ ਨਾਲ ਆਪ ਦੀ ਨਿਮਨ ਲਿਖਤ ਵੰਸ਼ਾਵਲੀ ਪੇਸ਼ ਕੀਤੀ ਹੈ:[1]

'ਗੁਰੂ ਰਵਿਦਾਸ 'ਧਰਮ ਪਤਨੀ ਲੋਨਾ'

(ਪੁੱਤਰ)

ਵਿਜਯਦਾਸ

(ਪੁੱਤਰ)

ਉਦਯਦਾਸ ਗੋਪਾਲ ਦਾਸ

(ਪੁੱਤਰ)

ਜੋਗੀਦਾਸ ਬੀਰ ਭਾਨ

ਧਰਮਦਾਸ ਕਰਮਦਾਸ

ਆਚਾਰੀਆ ਅੱਗੇ ਲਿਖਦੇ ਹਨ ਕਿ ਇਸ ਉਪਰੰਤ ਆਪ ਦੀ ਵੰਸ਼ਾਵਲੀ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।[2] ਅਸੀਂ ਸਪਸ਼ਟ ਕਰ ਚੁੱਕੇ ਹਾਂ ਕਿ ਆਜ਼ਾਦ ਵਲੋਂ ਪ੍ਰਸਤੁਤ ਮੱਤ ਵਾਲੇ ਸ੍ਰੋਤ ਨੂੰ ਵਿਦਵਾਨ ਸੰਦਿਗਧ ਮੰਨਦੇ ਹਨ।[3] ਇਸ ਲਈ ਇਸ ਵੰਸਾਵਲੀ ਦੀ ਪ੍ਰਮਾਣਿਕਤਾ ਵੀ ਸੰਦਿਗਧ ਹੈ। ਕਿਸੇ ਵੀ ਪ੍ਰਾਚੀਨ ਸ੍ਰੋਤ ਵਿਚ ਆਪ ਦੀ ਸੁਪਤਨੀ ਅਤੇ ਪੁੱਤਰ ਦਾ ਨਾਂ ਦਰਜ ਨਹੀਂ। ਪਰਵਰਤੀ ਸੰਤਾਂ ਨੇ ਆਪ ਦੇ ਪਰਿਵਾਰ ਬਾਰੇ ਕੁਝ ਨਹੀਂ ਲਿਖਿਆ ਜਦੋਂ ਕਿ ਕਬੀਰ ਦੇ ਪੁੱਤਰ ਅਤੇ ਪੁੱਤਰੀ ਬਾਰੇ ਸੰਤਾ ਨੇ ਸਪਸ਼ਟ ਉਲੇਖ ਕੀਤਾ ਹੈ।[4] ਜੇਕਰ ਆਪ ਦੀ ਵੰਸਾਵਲੀ ਚਲਦੀ ਹੁੰਦੀ ਤਾਂ ਜ਼ਰੂਰ ਕੋਈ ਨਾ ਕੋਈ ਸੰਤ ਪੁਰਸ਼ ਇਸ ਦਾ ਉਲੇਖ ਕਰਦਾ।

ਇਸ ਤੋਂ ਇਲਾਵਾ ਕੁਝ ਹੋਰ ਤੱਥ ਆਪ ਦੇ ਬ੍ਰਹਮਚਾਰੀ ਹੋਣ ਦੀ ਸੰਭਾਵਨਾ ਨੂੰ ਉਜਾਗਰ ਕਰਦੇ ਹਨ। ਆਪ ਉੱਚ ਕੋਟੀ ਦੇ ਸੰਤ ਸਨ। ਆਪ ਦੀ ਸਮਾਜ ਤੋਂ ਇਲਾਵਾ ਰਾਜ ਦਰਬਾਰ ਵਿਚ ਵੀ ਮਾਨ ਪ੍ਰਤਿਸ਼ਠਾ ਸੀ। ਫਿਰ ਵੀ ਆਪ ਦੀ ਪ੍ਰਤਿਭਾਂ ਨੂੰ ਉਜਾਗਰ ਕਰਦੀ ਹੋਈ ਕੋਈ ਢੁਕਵੀਂ ਯਾਦਗਾਰ ਨਹੀਂ ਮਿਲਦੀ। ਆਪ ਦੀ ਬਾਣੀ ਦੀ ਕੋਈ ਹੱਥ-ਲਿਖਤ ਪੋਥੀ ਜਾਂ ਉਸਦੀ ਕੋਈ ਪ੍ਰਮਾਣਿਕ ਪ੍ਰਤਿਲਿਪੀ ਵੀ ਉਪਲਬਧ ਨਹੀਂ। ਆਪ ਦੀ ਕੋਈ ਪ੍ਰਮਾਣਿਕ ਗੱਦੀ ਅਤੇ ਸ਼ਿਸ਼ ਪਰੰਪਰਾ ਦਾ ਵੀ ਉਲੇਖ ਨਹੀਂ ਮਿਲਦਾ। ਆਪ ਦੇ ਜੀਵਨ ਨਾਲ ਸਬੰਧਤ ਪ੍ਰਾਚੀਨ ਸੰਦਰਭ ਸ੍ਰੋਤਾਂ ਵਿਚ ਉਪਰੋਕਤ ਤੱਥਾਂ ਦਾ ਅਭਾਵ ਸਪਸ਼ਟ ਕਰਦਾ ਹੈ ਕਿ ਆਪ ਆਜੀਵਨ ਬ੍ਰਹਮਚਾਰੀ ਰਹੇ। ਆਪ ਦੀ ਲੰਮੀ ਉਮਰ ਵੀ ਆਪ ਦੇ ਸ਼ੁਧ ਆਚਾਰ ਅਤੇ ਸਾਤਵਿਕ ਜੀਵਨ ਦੀ ਗਵਾਹੀ ਭਰਦੀ ਹੈ।

---

1. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ (ਸੰ.) 1983 ਪੰਨਾ 58.
2. ਆਜ਼ਾਦ ਪ੍ਰਿਥਵੀ ਸਿੰਘ (ਆਚਾਰੀਆਂ) ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ (ਸੰ) ਪੰਨਾ 58.
3. ਦਰਸ਼ਨ ਸਿੰਘ (ਪ੍ਰੋ) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 33.
4. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ 63.

## 3.7. ਗੁਰੂ ਦੀਖਿਆ

ਗੁਰੂ ਰਵਿਦਾਸ ਦੇ ਇਸ ਮਹੱਤਵਪੂਰਨ ਜੀਵਨ ਅੰਗ ਸਬੰਧੀ ਵਿਦਵਾਨ ਇਕ ਮੱਤ ਨਹੀਂ। ਇਸ ਬਾਰੇ ਨਿਮਨ-ਲਿਖਤ ਦੋ ਮੱਤ ਪੇਸ਼ ਕੀਤੇ ਜਾਂਦੇ ਹਨ।

(ੳ) ਆਪ ਦੇ ਗੁਰੂ ਦੇਹਧਾਰੀ ਪੁਰਸ਼ ਸਨ।

(ਅ) ਪਾਰਬ੍ਰਹਮ ਪ੍ਰਮੇਸ਼ਵਰ ਆਪ ਦੇ ਗੁਰੂ ਸਨ।

ਗੁਰੂ ਰਵਿਦਾਸ ਦੇ ਜੀਵਨ ਸੰਦਰਭ ਵਿਚ ਪ੍ਰਾਪਤ ਅੰਦਰਲੀ ਗਵਾਹੀ ਵਿਚੋਂ ਇਸ ਬਾਰੇ ਕੋਈ ਸੰਕੇਤ ਨਹੀਂ ਮਿਲਦਾ। ਇਸ ਵਿਸ਼ੇ ਵਿਚ ਹਰ ਵਿਦਵਾਨ ਨੇ ਆਪੋ ਆਪਣਾ ਮੱਤ ਸਥਾਪਤ ਕਰਨ ਦੀ ਟਿੱਲ ਲਾਈ ਹੈ। ਇਥੇ ਦੋਨਾਂ ਮੱਤਾਂ ਬਾਰੇ ਵਿਦਵਾਨਾ ਵਲੋਂ ਪ੍ਰਗਟ ਕੀਤੇ ਵਿਚਾਰ ਜਾਣਦੇ ਹਾਂ ਤਾਂ ਜੋ ਕਿਸੇ ਇਕ ਮੱਤ ਦੀ ਸਥਾਪਨਾ ਹੋ ਸਕੇ।

## 3.7.1. ਆਪ ਦੇ ਗੁਰੂ ਦੇਹਧਾਰੀ ਪੁਰਸ਼ ਸਨ

ਸੰਤ ਸਾਹਿਤ ਦੇ ਬਹੁਤ ਸਾਰੇ ਖੋਜੀ ਵਿਦਵਾਨ ਇਸ ਮੱਤ ਦੇ ਹਨ ਕਿ ਆਪ ਦੇ ਗੁਰੂ ਦੇਹਧਾਰੀ ਪੁਰਸ਼ ਸਨ। ਵੱਖ ਵੱਖ ਵਿਦਵਾਨ ਦੇਹਧਾਰੀ ਪੁਰਸ਼ਾਂ ਵਿਚ ਆਪ ਦੇ ਗੁਰੂ ਦਾ ਨਾਂ ਸਵਾਮੀ ਰਾਮਾਨੰਦ, ਸੰਤ ਮਾਨ ਦਾਸ, ਪ੍ਰਮਾਨੰਦ, ਕਬੀਰ, ਬਾਬਾ ਜਿੰਦਾ ਅਤੇ ਸਵਾਮੀ ਸੰਦਨ ਮੁਨੀ ਨੂੰ ਲਿਖਦੇ ਹਨ। ਇਨ੍ਹਾਂ ਮਹਾਪੁਰਸ਼ਾਂ ਵਿਚੋਂ ਕੋਈ ਇਕ ਮਹਾਤਮਾ ਹੀ ਆਪ ਦੇ ਦੀਖਿਆ ਗੁਰੂ ਹੋ ਸਕਦੇ ਹਨ ਸੋ ਉਪਰੋਕਤ ਨਾਂਵਾਂ ਬਾਰੇ ਕਰਮਵਾਰ ਚਰਚਾ ਕਰ ਰਹੇ ਹਾਂ।

### 3.7.1.1. ਸੁਆਮੀ ਰਾਮਾਨੰਦ ਆਪ ਦੇ ਗੁਰੂ ਹਨ

ਗੁਰੂ ਰਵਿਦਾਸ ਦੇ ਪੂਰਵ ਜਨਮ ਸਬੰਧੀ ਪ੍ਰਚਲਿਤ ਕਥਾਵਾਂ ਇਸ ਮੱਤ ਦੀ ਸਥਾਪਨਾ ਕਰਦੀਆਂ ਹਨ ਕਿ ਆਪ ਦੇ 'ਗੁਰੂ' ਸੁਆਮੀ ਰਾਮਾਨੰਦ ਸਨ ਪਰੰਤੂ ਕੁਝ ਵਿਦਵਾਨ ਇਨ੍ਹਾਂ ਕਥਾਵਾਂ ਨੂੰ ਸੰਦਿਗਧ ਮੰਨਦੇ ਹਨ।[1] ਆਪ ਦੇ ਗੁਰੂ ਰਾਮਾਨੰਦ ਹੋਣ ਸਬੰਧੀ ਹੱਥ-ਲਿਖਤ ਸਾਹਿਤ 'ਰੈਦਾਸ ਪਰਚਈ' ਅਨੰਤ ਦਾਸ ਵੈਸ਼ਨਵ ਵਿਚ ਇਹ ਮੱਤ ਪ੍ਰਾਚੀਨ ਰੂਪ ਵਿਚ ਮਿਲਦਾ ਹੈ।[2] ਬਾਅਦ ਵਿਚ ਇਸ ਮੱਤ ਦਾ ਸਮਰਥਨ 'ਭਗਤ

---

1. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਾਜ (ਸੰ.) 1978, ਪੰਨਾ 180.

2. ਕ੍ਰਿਪਾਵੰਤ ਹੋਜ ਦਇਆ ਦੇਹੂ।। ਬਾਲਕ ਮਰਤ ਰਾਖਿ ਕਿਨ ਲੇਹੂ।।
ਤਬ ਰਾਮਾਨੰਦ ਕੀਜੈ ਵਿਚਾਰੂ।। ਸਮਝਯੋ ਹੈ ਸਬ ਪਰਿਵਾਰੂ।।
ਜੋ ਤੁਮ ਭਗਤ ਹੋ ਹਰੇ ਭਾਈ।। ਤੋ ਹਰਿ ਬਾਲਕ ਦੇਇ ਜਿਵਾਈ।।
ਤਬ ਚਮਰਾ ਉਨਿ ਲਾਭਯੋ ਪਾਈ।। ਜੋ ਜਾਨੋ ਸੋ ਕਰੋ ਗੁਸਾਈ।।
ਸੁਨ ਰਾਮਾਨੰਦ ਗਹਰਨ ਕੀਨੋ।। ਮਾਥੇ ਹਾਥ ਸਬਨਿ ਕੇ ਦੀਨੋਂ।।
ਰੈਦਾਸ ਜੀ ਕੀ ਪਰਚਈ ਗ੍ਰੰਥ ਨੰ: 15756, ਲਿਪੀਕਾਲ 1707 ਬਿ.ਸੰ. ਪ੍ਰਾਪਤੀ ਰਾਜ: ਪ੍ਰਾਚਯ ਸੋਧ ਪ੍ਰਤਿ ਜੋਧਪੁਰ।

ਮਾਲ' ਅਤੇ 'ਜਨਮ ਸਾਖੀ ਸਾਹਿਤ' ਲਿਖਣ ਵਾਲੇ ਵਿਦਵਾਨ ਲੇਖਕਾਂ ਨੇ ਕੀਤਾ। 'ਭਗਤ ਮਾਲ' ਸਾਹਿਤ ਵਿਚ ਪ੍ਰਾਚੀਨ ਅਤੇ ਸਰੇਸ਼ਟ ਰਚਨਾ ਦੇ ਲੇਖਕ 'ਸੁਆਮੀ ਨਰਾਇਣ ਦਾਸ ਨਾਭਾ' ਵਲੋਂ 'ਭਕਤ ਮਾਲ' ਵਿਚ ਪੇਸ਼ ਸਵਾਮੀ ਰਾਮਾਨੰਦ ਦੇ ਬਾਰਾਂ ਸ਼ਿਸ਼ਾ ਦੀ ਸੂਚੀ ਵਿਚ ਆਪ ਦਾ ਨਾਂ 'ਰਮਾਦਾਸ' ਦਰਜ ਹੈ।[1] ਵਿਦਵਾਨ ਇਸ ਨਾਂ ਨੂੰ 'ਰਵਿਦਾਸ ਨਾਂ ਦਾ ਪਰਿਵ੍ਰਤਿਤ ਰੂਪ ਹੀ ਮੰਨਦੇ ਹਨ। ਉਪਰੰਤ ਨਾਭਾ ਦਾਸ ਰਚਿਤ 'ਭਕਤ ਮਾਲ' ਨੂੰ ਆਧਾਰ ਬਣਾ ਕੇ 'ਭਕਤਿ ਰਸਬੋਧਨੀ' ਨਾਂ ਹੇਠ ਟੀਕਾ ਕਰਨ ਵਾਲੇ 'ਸੰਤ ਪ੍ਰਿਯ ਦਾਸ' ਨੇ ਵੀ ਆਪ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਸਵੀਕਾਰ ਕੀਤਾ ਹੈ।[2] ਦੋਨਾ ਰਚਨਾਵਾਂ ਨੂੰ ਸਨਮੁੱਖ ਰੱਖ ਕੇ 'ਭਗਤ ਮਾਲ ਸਾਹਿਤ' ਦੇ ਟੀਕਾਕਾਰਾਂ, ਚਤਰ ਦਾਸ[3], ਰਘੂਰਾਜ ਸਿੰਹੁ[4], ਜੱਸਾ ਸਿੰਘ[5] (ਕੀਰਤ ਸਿੰਘ) ਸਾਧੂ ਬਿਧੀ ਦਾਸ ਉਦਾਸੀ[6], ਕਵੀ ਧਿਆਨ ਸਿੰਘ[7] ਅਤੇ ਲਾਲ ਸਿੰਘ ਨਰੋਤਮ[8] ਨੇ ਆਪੋ ਆਪਣੀਆਂ ਰਚਨਾਵਾਂ ਵਿਚ ਆਪ ਨੂੰ ਸੁਆਮੀ ਰਾਮਾਨੰਦ ਦੇ ਸ਼ਿਸ਼ ਕਿਹਾ ਹੈ। ਆਪ ਦੀ ਗੁਰਮੁਖੀ ਲਿਪੀ ਵਿਚ ਪਰਚੀ ਲਿਖਣ ਵਾਲੇ ਭਾਈ ਦਰਬਾਰੀ ਦਾਸ ਅਨੁਸਾਰ ਆਪ ਦੇ ਗੁਰੂ 'ਸੁਆਮੀ ਰਾਮਾਨੰਦ ਸਨ।[9]

ਇਸ ਤੋਂ ਬਿਨਾਂ ਬਹੁਤ ਸਾਰੇ ਖੋਜੀ ਵਿਦਵਾਨਾਂ ਮੈਕਾਲਿਫ[10], ਡਾ. ਰਾਮ ਕੁਮਾਰ ਵਰਮਾ[11],

---

1. ਨਾਭਾ, ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦ ਰਤਨਾਕਰ,ਮਹਾਨ ਕੋਸ਼ ਚੋਥੀ ਵਾਰ, 1981, ਪੰ. 1036.
2. ਭਈ ਨਭ ਬਾਨੀ ਰਾਮਾਨੰਦ ਮਨ ਜਾਨੀ।। ਬੜੋ ਦੰਡ ਦਯੋ ਮਾਨੀ ਬੰਗ ਆਯੋਂ ਚਲਯੋ ਆਪ ਹੈ।।
   ਦੁਖੀ ਪਿਤ ਮਾਤ ਦੇਖਿ ਧਾਮ ਲਪਟਾਯੋ ਪਾਇ।
   ਕੀਜਿਯੇ ਉਪਾਯੇ ਕਿਯੇ ਸਿਖ ਗਯੇ ਪਾਪ ਹੈਂ।।
   ਪ੍ਰਿਯ ਦਾਸ (ਸੰਤ) ਭਕਤਿ ਰਸਬੋਧਨੀ ਹੱਥ ਲਿਖਤ ਨੰ: 2274 ਪੰਨਾ 82.
3. ਨਾਹਟਾ, ਅਗਰ ਚੰਦ (ਸ੍ਰੀ) ਭਕਤ ਮਾਲ(ਚਤੁਰਦਾਸ ਕ੍ਰਿਤ ਟੀਕਾ ਸਾਹਿਤ) (ਸੰ) 1965 ਪੰਨਾ 56.
4. ਸਾਬਰ ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ(ਸੰ.) 1984 ਪੰਨਾ 251. (ਉਧ੍ਰਿਤ)
5. ਕੀਰਤ ਸਿੰਘ (ਸ੍ਰੀ) ਨਾਭਾ ਦੀ ਕ੍ਰਿਤ ਭਗਤ ਮਾਲ, ਔਰ ਭਗਤਿ ਪ੍ਰੇਮਾਕਰਿ, ਮਿਤੀਹੀਨ, ਪੰ. 347.
6. ਉਦਾਸੀ ਬਿਧੀ ਦਾਸ (ਸਾਧੂ) ਭਗਤਿ ਸੁਧਾਸਾਰ, ਹੱਥ ਲਿਖਤ ਨੰ: 4211, ਸਿੱਖ ਰੈਂਫਰੈਂਸ ਲਾਇ. ਅੰਮ੍ਰਿਤਸਰ।
   -ਉਧ੍ਰਿਤ ਸਾਬਰ ਜਸਬੀਰ ਸਿੰਘ, ਭਗਤ ਰਵਿਦਾਸ:ਸ੍ਰੋਤ ਪੁਸਤਕ (ਸੰ) 1984 ਪੰਨਾ 148.
7. ਧਿਆਨ ਸਿੰਘ (ਕਵੀ) ਹੱਥ-ਲਿਖਤ ਨੰ: 611, ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ ਪੰਨਾ 84/ਅ
8. ਨਰੋਤਮ, ਲਾਲ ਸਿੰਘ (ਸੰਤ) ਸ੍ਰੀ ਗੁਰੂ ਭਗਤ ਮਾਲ ਮਿਤੀਹੀਨ, ਪੰਨਾ 495.
9. ਦਰਬਾਰੀ ਦਾਸ (ਭਾਈ) ਪਰਚੀ ਗੁਸਾਈ ਰਵਿਦਾਸ ਭਗਤਿ ਕੀ, ਹੱਥ ਲਿਖਤ ਪੰਨਾ 675/ੳ
10. ਮੈਕਾਲਿਫ, ਐਮ.ਏ.(ਮਿ:)ਸਿਖ ਰੀਲੀਜਨ, ਭਾਗ ਛੇਵਾਂ, 1963, ਪੰਨਾ 316.
11. ਵਰਮਾ, ਰਾਮ ਕੁਮਾਰ (ਡਾ.) ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ, 1948 ਪੰਨਾ 320.

ਡਾ. ਰਾਮ ਚੰਦਰ ਸ਼ੁਕਲ[1], ਸੁਆਮੀ ਰਾਮਾਨੰਦ ਸ਼ਾਸਤ੍ਰੀ[2], ਡਾ. ਗੋਬਿੰਦ ਤ੍ਰਿਗੁਣਾਇਤ[3], ਡਾ. ਗਣਪਤ ਚੰਦਰ ਗੁਪਤ[4], ਵਿਯੋਗੀ ਹਰਿ[5], ਡਾ. ਪੀਤਾਂਬਰ ਦੱਤ ਬੜਥਵਾਲ[6], ਡਾ.ਨਗੇਂਦ੍ਰ[7], ਪੋ. ਰਤਨ ਚੰਦ[8], ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ[9], ਡਾ. ਬੀ. ਪੀ. .ਸਰਮਾ[10], ਡਾ. ਧਰਮਪਾਲ ਮੈਨੀ[11], ਡਾ. ਧਰਮਪਾਲ ਸਿੰਗਲ[12], ਡਾ. ਧਰਮਪਾਲ ਸਰੀਨ[13], ਪ੍ਰੋ. ਦਰਸ਼ਨ ਸਿੰਘ[14] ਅਤੇ ਡਾ. ਦਲੀਪ ਸਿੰਘ ਦੀਪ[15], ਆਦਿ ਲੇਖਕਾ ਨੇ ਸੁਆਮੀ ਰਾਮਾਨੰਦ ਨੂੰ ਆਪ ਦੇ ਦੀਖਿਆ ਗੁਰੂ ਮੰਨਿਆ ਹੈ 'ਮੈਕਾਲਿਫ' ਤਾਂ ਪੂਰਨ ਵਿਸ਼ਵਾਸ ਨਾਲ ਲਿਖਦੇ ਹਨ ਕਿ "ਉਹ ਰਾਮਾਨੰਦ ਦੇ ਸ਼ਿਸ਼ ਅਤੇ ਕਬੀਰ ਦੇ ਸਮਕਾਲੀ ਸਨ, [16]" ਹਜ਼ਾਰੀ ਪ੍ਰਸਾਦ ਦਿਵਵੇਦੀ ਦਾ ਮੱਤ ਹੈ ਕਿ "ਰਾਮਾਨੰਦ ਦੇ ਬਾਰਾਂ ਪ੍ਰਧਾਨ ਸ਼ਿਸ਼ਾ ਵਿਚ ਕਈ ਨੀਚ ਕਹੀਆਂ ਜਾਂਦੀਆਂ ਜਾਤਾਂ ਦੇ ਸ਼ਿਸ਼ ਸਨ ਜਿਨ੍ਹਾਂ ਵਿਚੋਂ ਰੈਦਾਸ ਅਤੇ ਕਬੀਰ ਦਾਸ ਬਹੁਤ ਪ੍ਰਸਿੱਧ ਹੋਏ ਹਨ।[17]" 'ਰਵਿਦਾਸ ਰਾਮਾਇਣ ਕਰਤਾ ਬਖਸ਼ੀ ਦਾਸ' [18] ਵਿਚ ਅੰਕਿਤ ਹੈ ਕਿ ਆਪ ਨੇ

1. ਸ਼ੁਕਲ ਰਾਮ ਚੰਦਰ, (ਆਚਾਰੀਆ) ਹਿੰਦੀ ਸਾਹਿਤ ਕਾ ਆਲੋਚਨਾਤਮਿਕ ਇਤਿਹਾਸ ਵੀਹਵੀ ਛਾਪ, 1983, ਪੰਨਾ 83.
2. ਰਾਮਾਨੰਦ ਸ਼ਾਸਤ੍ਰੀ(ਸਵਾਮੀ) ਪਾਂਡੇਯ ਵਿਰੇਂਦ੍ਰ(ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਿ, 1955 ਪੰਨਾ 76.
3. ਤ੍ਰਿਗੁਣਾਇਤ, ਗੋਬਿੰਦ (ਡਾ.) ਹਿੰਦੀ ਕੀ ਨਿਰਗੁਣ ਕਾਵਿਧਾਰਾ ਔਰ ਉਨਕੀ ਦਾਰਸ਼ਨਿਕ ਪ੍ਰਿਸ਼ਟ-ਭੂਮੀ 1961,ਪੰਨਾ 33.
4. ਗੁਪਤ, ਗਣਪਤ ਚੰਦਰ (ਡਾ.) ਹਿੰਦੀ ਸਾਹਿਤ ਕਾ ਵਿਗਿਆਨਕ ਇਤਿਹਾਸ 1965, ਪੰਨਾ 208.
5. ਵਿਯੋਗੀ ਹਰਿ (ਸ੍ਰੀ) ਸੰਤ ਸੁਧਾਸਾਰ, 1957, ਪੰਨਾ 85.
6. ਬੜਥਵਾਲ, ਪੀਤਾਂਬਰ, ਦੱਤ(ਡਾ.) ਹਿੰਦੀ ਕਾਵਿ ਮੇਂ ਨਿਰਗੁਣ ਸੰਪਰਦਾਇ, ਪੰਨਾ 100.
7. ਨਗੇਂਦ੍ਰ (ਡਾ.) ਹਿੰਦੀ ਸਾਹਿਤ ਕਾ ਇਤਿਹਾਸ(ਸੰ) ਦੂਜੀ ਵਾਰ, 1976, ਪੰਨਾ 146.
8. ਰਤਨ ਚੰਦ (ਪ੍ਰੋ.) ਸੰਤ ਰਵਿਦਾਸ, 1968, ਪੰਨਾ 16.
9. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ, 1973, ਪੰਨਾ 67.
10. ਸ਼ਰਮਾ, ਬੀ. ਪੀ. (ਡਾ.) ਸੰਤ ਗੁਰੂ ਰਵਿਦਾਸ ਬਾਣੀ, 1978, ਪੰਨਾ 24.
11. ਮੈਨੀ, ਧਰਮਪਾਲ (ਡਾ.) ਰੈਦਾਸ, 1979, ਪੰਨਾ 14.
12. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 33.
13. ਸਰੀਨ, ਧਰਮਪਾਲ (ਡਾ.) ਨੀਚ ਤੇ ਊਚ ਕੀਉ ਮੇਰੇ ਸਤਿਗੁਰੂ-ਮਿਤੀ ਹੀਨ, ਪੰਨਾ 14
14. ਦਰਸ਼ਨ ਸਿੰਘ, (ਪ੍ਰੋ) ਦੇ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 25.
15. ਦੀਪ, ਦਲੀਪ ਸਿੰਘ (ਡਾ.) ਸਾਧਨ ਮੈਂ ਰਵਿਦਾਸ ਸੰਤ, 1984, ਪੰਨਾ 5.
16. ਮੈਕਾਲਿਫ ਐਮ. ਏ.(ਮਿ:) ਸਿੱਖ ਰੀਲੀਜਨ, ਭਾਗ ਛੇਵਾਂ-1963, ਪੰਨਾ 316.
17. ਦਿਵਵੇਦੀ, ਹਜ਼ਾਰੀ ਪ੍ਰਸਾਦ (ਆਚਾਰੀਆ) ਹਿੰਦੀ ਸਾਹਿਤ ਦੀ ਭੂਮਿਕਾ, 1969, ਪੰਨਾ 41.
18. ਬਖਸ਼ੀ ਦਾਸ, (ਸ੍ਰੀ) ਰਵਿਦਾਸ ਰਾਮਾਇਣ ਮਿਤੀਹੀਨ, ਪੰਨਾ 22.

ਸੁਆਮੀ ਰਾਮਾਨੰਦ ਨੂੰ ਗੁਰੂ ਧਾਰਨ ਕੀਤਾ। ਮਹਾਂਦੇਵ ਪ੍ਰਸਾਦ ਸਿੰਘ[1] ਅਤੇ ਪ੍ਰਾਗ ਦੱਤ ਸ਼ਰਮਾ[2] ਨੇ ਇਹੋ ਮੱਤ ਦਿੱਤਾ ਹੈ। ਗੁਰੂ ਰਵਿਦਾਸ ਦੀਆਂ ਜਨਮ ਸਾਖੀਆਂ ਲਿਖਣ ਵਾਲੇ ਸਾਖੀਕਾਰਾਂ ਸੰਤ ਹੀਰਾ ਦਾਸ[3], ਕਾਲਾ ਸਿੰਘ ਨਾਮਧਾਰੀਆ[4], ਪ੍ਰਤਾਪ ਸਿੰਘ ਜੋਤਸ਼ੀ[5], ਬਰਕਤ ਸਿੰਘ ਅਨੰਦ[6] ਰਾਜਿੰਦਰ ਸਿੰਘ ਸੱਚਦੇਵ[7] ਅਤੇ ਮੰਗੂ ਰਾਮ ਬਾਹੜਵਾਲ[8] ਆਪ ਨੂੰ ਸੁਆਮੀ-ਰਾਮਾਨੰਦ ਦਾ ਚੇਲਾ ਮੰਨਦੇ ਹਨ। ਪੰਜਾਬੀ ਦੇ ਵਿਦਵਾਨ ਭਾਈ ਜੋਧ ਸਿੰਘ[9] ਡਾ. ਸੁਰਿੰਦਰ ਸਿੰਘ ਕੋਹਲੀ[10], ਵੀ ਇਸ ਮੱਤ ਦੀ ਹਾਮੀ ਭਰਦੇ ਹਨ। ਭਾਵੇਂ ਇਸ ਮੱਤ ਨੂੰ ਰੈਦਾਸ ਜੀ ਕੀ ਬਾਣੀ[11], ਪ੍ਰਾਚੀਨ ਸ੍ਰੋਤ ਅਤੇ ਸੰਤ ਸਾਹਿਤ ਦੇ ਉੱਘੇ ਖੋਜੀ ਵਿਦਵਾਨਾਂ ਦਾ ਸਮਰਥਨ ਪ੍ਰਾਪਤ ਹੈ ਤਾਂ ਵੀ ਬਹੁਤ ਸਾਰੇ ਸੰਤ ਸਾਹਿਤ ਦੇ ਖੋਜੀ ਵਿਦਵਾਨ ਇਹ ਮੱਤ ਪ੍ਰਗਟ ਕਰਦੇ ਹਨ ਕਿ 'ਆਪ ਦੇ ਗੁਰੂ ਸੁਆਮੀ ਰਾਮਾਨੰਦ ਨਹੀਂ ਸਨ।

### 3.7.1.2. ਆਪ ਸੁਆਮੀ ਰਾਮਾਨੰਦ ਦੇ ਮਾਨਸ ਸ਼ਿਸ਼ ਜਾਂ ਸੰਪਰਦਾਇ ਦੇ ਸ਼ਿਸ਼ ਸਨ

ਗੁਰੂ ਰਵਿਦਾਸ ਦੇ ਜੀਵਨ ਸਬੰਧੀ ਖੋਜ ਕਰਨ ਵਾਲੇ ਵਿਦਵਾਨ ਡਾ. ਚੰਦ੍ਰ ਦੇਵ ਰਾਯ ਅਤੇ ਡਾ. ਜਸਬੀਰ ਸਿੰਘ ,ਸਾਬਰ ਕਰਮਵਾਰ ਇਹ ਮੱਤ ਪ੍ਰਗਟ ਕਰਦੇ ਹਨ ਕਿ ਆਪ ਸੁਆਮੀ ਰਾਮਾਨੰਦ ਦੇ ਮਾਨਸ਼ ਸ਼ਿਸ਼ ਜਾਂ ਸੰਪਰਜਾਇ ਦੇ ਸ਼ਿਸ਼ ਹੋ ਸਕਦੇ ਹਨ, ਸਿੱਧੇ ਰੂਪ ਵਿਚ ਨਹੀਂ। ਡਾ. ਰਾਯ ਲਿਖਦੇ ਹਨ ਕਿ "ਇਹ ਸੰਭਵ ਹੈ ਕਿ ਰਵਿਦਾਸ, ਦੀਰਘ ਜੀਵੀ ਸੁਆਮੀ ਰਾਮਾਨੰਦ ਪਾਸੋਂ ਬਾਲ ਅਵਸਥਾ ਵਿਚ ਪ੍ਰਤੱਖ ਰੂਪ ਵਿਚ ਪ੍ਰਭਾਵਿਤ ਹੋਏ ਹੋਣ ਪਰੰਤੂ ਉਨ੍ਹਾਂ ਦੀ ਸੁਆਮੀ ਰਾਮਾਨੰਦ ਤੋਂ ਦੀਖਿਆ ਲੈਣ ਦੀ ਸੰਭਾਵਨਾ ਬਹੁਤ ਘੱਟ ਦਿਸਦੀ ਹੈ ਹੋ ਸਕਦਾ ਹੈ ਉਨ੍ਹਾਂ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਆਪ ਉਨ੍ਹਾਂ ਦੇ ਮਾਨਸ ਸ਼ਿਸ਼ ਹੋ ਗਏ ਹੋਣ, .ਜਿਸ ਬਾਰੇ ਕਿਸੇ ਨੂੰ ਸੰਦੇਹ

---

1. ਮਹਾਂਦੇਵ ਪ੍ਰਸਾਦ ਸਿੰਘ (ਬਾਬੂ) ਰਵਿਦਾਸ ਰਾਮਾਇਣ, 1984, ਪੰਨਾ 19.
2. ਸ਼ਰਮਾ, ਪ੍ਰਾਗ ਦੱਤ (ਵਿਚਿਤ੍ਰ) ਰਵਿਦਾਸ ਰਾਮਾਇਣ, 1980, ਪੰਨਾ 23.
3. ਹੀਰਾ ਦਾਸ (ਸੰਤ) ਰਵਿਦਾਸਦੀਪ, 1912, ਪੰਨਾ 48.
4. ਨਾਮਧਾਰੀਆ, ਕਾਲਾ ਸਿੰਘ (ਗਿ:) ਜਨਮਸਾਖੀ ਭਗਤ ਰਵਿਦਾਸ, 1927 ਈ. ਪੰਨਾ 30-31.
5. ਜੋਤਸ਼ੀ, ਪ੍ਰਤਾਪ ਸਿੰਘ (ਗਿ:)ਅਸਲੀ ਜਨਮਸਾਖੀ ਬ੍ਰਹਮ ਗਿਆਨੀ ਭਗਤ ਰਵਿਦਾਸ ਜੀ , ਮਿਤੀਹੀਨ ਪੰਨਾ11.
6. ਅਨੰਦ, ਬਰਕਤ ਸਿੰਘ (ਗਿ:) ਸਭ ਤੋਂ ਵੱਡੀ ਤੇ ਅਸਲੀ ਜਨਮ ਸਾਖੀ ਸ੍ਰੀ ਰਵਿਦਾਸ ਜੀ, ਪੰਨਾ 27.
7. ਸਚਦੇਵ ਰਾਜਿੰਦਰ, ਸਿੰਘ (ਸ੍ਰੀ) ਰਵਿਦਾਸ ਮਿਸ਼ਨ ਮਿਤੀਹੀਨ, ਪੰਨਾ 1.
8. ਬਾਹੜਵਾਲ ਮੰਗੂ ਰਾਮ (ਕਵੀ) ਸਾਖੀ ਸ੍ਰੀ ਰਵਿਦਾਸ ਮਿਸ਼ਨ ਮਿਤੀਹੀਨ, ਪੰਨਾ 1.
9. ਜੋਧ ਸਿੰਘ, (ਭਾਈ) ਭਗਤ ਰਵਿਦਾਸ: ਜੀਵਨ ਤੇ ਰਚਨਾ, ਪੰਨਾ 1.
10. ਕੋਹਲੀ, ਸੁਰਿੰਦਰ ਸਿੰਘ (ਡਾ.) ਜਾਗਰਤੀ, (ਗੁਰੂ ਰਵਿਦਾਸ ਅੰਕ) ਫਰਵਰੀ, 1977 ਪੰਨਾ 8.
11. ਰੈਦਾਸ ਜੀ ਕੀ ਬਾਣੀ ਬੇਲਵੀਡਿਯਰ ਪ੍ਰਿੰਟਿੰਗ ਵਰਕਸ, ਨੌਂਵੀ ਵਾਰ, 1984, ਪੰਨਾ 2.

ਨਹੀਂ ਹੋਣਾ ਚਾਹੀਦਾ।"[1] ਡਾ. ਜਸਬੀਰ ਸਿੰਘ ਸਾਬਰ ਅਨੁਸਾਰ "ਭਗਤੀ ਅੰਦੋਲਨ ਦੇ ਬਾਕੀ ਭਗਤਾਂ ਵਾਂਗ ਉਨ੍ਹਾਂ ਦਾ ਸ੍ਰੀ ਰਾਮਾਨੰਦ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋਣਾ ਮੰਨਿਆ ਜਾ ਸਕਦਾ ਹੈ ਉਹ ਸ੍ਰੀ ਰਾਮਾਨੰਦ ਦੇ ਸੰਪ੍ਰਦਾਇ ਸ਼ਿਸ਼ ਤਾਂ ਹੋ ਸਕਦੇ ਹਨ ਪਰ ਸ੍ਰੀ ਰਾਮਾਨੰਦ ਦੇ ਨਿੱਜ ਦੇ ਸਿੱਖ ਨਹੀਂ ਜਾਪਦੇ।[2] ਦੋਵਾਂ ਵਿਦਵਾਨਾਂ ਨੇ ਆਪਣੇ ਮੱਤ ਦੀ ਸਥਾਪਨਾ ਲਈ ਕਿਸੇ ਵਿਸ਼ੇਸ਼ ਨੁਕਤੇ ਨੂੰ ਆਧਾਰ ਨਹੀਂ ਬਣਾਇਆ ਇੰਝ ਕਿਸੇ ਮੱਤ ਦੀ ਸਥਾਪਨਾ ਹੋ ਸਕਣੀ ਅਸੰਭਵ ਹੈ।

### 3.7.1.3. ਆਪ ਨਾ ਸੁਆਮੀ ਰਾਮਾਨੰਦ ਅਤੇ ਨਾ ਹੀ ਰਾਮਾਨੰਦ ਦੀ ਸੰਪ੍ਰਦਾਇ ਦੇ ਸ਼ਿਸ਼ ਸਨ

ਗੁਰੂ ਰਵਿਦਾਸ ਨੇ ਆਪਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ (ਸਮੇਤ ਬਾਹਰ ਰਹਿ ਗਈ ਬਾਣੀ) ਦੇ ਕਿਸੇ ਸ਼ਬਦ ਵਿਚ ਵੀ ਆਪਣੇ ਗੁਰੂ ਦਾ ਨਾਂ ਅੰਕਿਤ ਨਹੀਂ ਕੀਤਾ। ਇਸ ਲਈ ਇਸ ਤੱਥ ਸਬੰਧੀ ਸੰਤ ਸਾਹਿਤ ਦੇ ਬਹੁਤ ਸਾਰੇ ਉੱਘੇ ਖੋਜੀ ਵਿਦਵਾਨ ਇਹ ਮੱਤ ਸਵੀਕਾਰ ਕਰਨ ਲਈ ਖਿਲਕੁਲ ਤਿਆਰ ਨਹੀਂ ਕਿ ਆਪ ਸੁਆਮੀ ਰਾਮਾਨੰਦ ਦੇ ਸ਼ਿਸ਼ ਸਨ। ਆਰ. ਡੀ. ਰਾਨਾ ਡੇ ਦਾ ਮੱਤ ਹੈ ਕਿ "ਅਸਲ ਵਿਚ ਭਗਤ ਕਬੀਰ, ਰਵਿਦਾਸ , ਸੈਨ, ਪੀਪਾ, ਧੰਨਾ ਆਦਿ ਕਿਸੇ ਵੀ ਸੰਤ ਭਗਤ ਨੇ ਆਪਣੀ ਰਚਨਾ ਵਿਚ ਸੁਆਮੀ ਰਾਮਾਨੰਦ ਨੂੰ ਆਪਣਾ ਗੁਰੂ ਨਹੀਂ ਦੱਸਿਆ। ਨਾਭਾ ਦਾਸ ਨੇ ਤਾਂ ਸੈਨ ਨੂੰ ਵੀ ਰਾਮਾਨੰਦ ਦਾ ਚੇਲਾ ਦੱਸਿਆ ਹੈ ਜਿਸ ਦਾ ਸਮਾਂ 1505 ਬਿ. ਸੰ. ਦੇ ਆਸ ਪਾਸ ਹੈ।[3] ਡਾ. ਮੈਕਲੋਡ "ਸਤਿਗੁਰ ਰਵਿਦਾਸ ਦੇ ਸੁਆਮੀ ਰਾਮਾਨੰਦ ਦੇ ਸ਼ਿਸ਼ ਹੋਣ ਨੂੰ ਬਿਲਕੁਲ ਰੱਦ ਕਰਦੇ ਹਨ।[4]" ਬਦਰੀ ਨਾਰਾਇਣ ਸ੍ਰੀ ਵਾਸਤਵ ਦਾ ਮੱਤ ਇਹ ਹੈ ਕਿ " ਸਾਧਾਰਨ ਤੌਰ ਤੇ ਰਵਿਦਾਸ ਨੂੰ ਸੁਆਮੀ ਰਾਮਾਨੰਦ ਦੇ ਬਾਰਾਂ ਸ਼ਿਸ਼ਾਂ ਵਿਚੋਂ ਮੰਨਿਆ ਜਾਂਦਾ ਹੈ।" 'ਅਗਸੰਤ ਸਹਿਤਾ' 'ਭਗਤ ਮਾਲਾ' 'ਪ੍ਰਿਯ ਦਾਸ' ਦਾ ਟੀਕਾ, ਰੀਵਾ ਨਰੇਸ਼ 'ਰਘੁਰਾਜ ਸਿੰਹ' ਦਾ ਗ੍ਰੰਥ, 'ਭਗਤ ਮਾਲ ਰਾਮਰਸਿਕਾਵਲੀ' ਆਦਿ ਇਸ ਮੱਤ ਦਾ ਸਮਰਥਨ ਕਰਦੇ ਹਨ। ਫਿਰ ਵੀ ਵਿਦਵਾਨਾਂ ਨੂੰ ਇਸ ਪੱਖ ਵਿਚ ਠੋਸ ਪ੍ਰਮਾਣ ਨਹੀਂ ਮਿਲਦੇ।"[5] ਸੁਦਰਸ਼ਨ ਸਿੰਘ ਮਜੀਠੀਆ ਦਾ ਮੱਤ ਹੈ ਕਿ " ਸੰਭਵ ਹੈ ਕਿ ਕਾਸ਼ੀ ਵਿਚ ਰਹਿੰਦੇ ਹੋਣ ਕਾਰਨ ਆਪ ਰਾਮਾਨੰਦ ਦੇ ਸੰਪਰਕ ਵਿਚ ਆਏ ਹੋਣ ਪਰੰਤੂ ਉਨ੍ਹਾਂ ਨੂੰ ਅਸਲ ਰੂਪ ਵਿਚ ਸੁਆਮੀ ਰਾਮਾਨੰਦ ਦਾ ਸ਼ਿਸ਼ਤਵ ਪ੍ਰਾਪਤ ਨਹੀਂ ਹੋਇਆ ਹੋਣਾ। "[6] ਸੰਤ ਸਾਹਿਤ ਦੇ ਉੱਘੇ ਖੋਜੀ ਵਿਦਵਾਨ ਅਚਾਰੀਆ ਪਰਸ਼ੂ ਰਾਮ ਚਤੁਰਵੇਦੀ ਵੀ ਆਪ ਨੂੰ ਸੁਆਮੀ ਰਾਮਾਨੰਦ ਦਾ ਚੇਲਾ ਨਹੀਂ ਮੰਨਦੇ।

---

1. ਰਾਯ, ਚੰਦ੍ਰ ਦੇਵ (ਡਾ.) ਕ਼ਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ 79.
2. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ, 1984, ਪੰਨਾ 36.
3. ਰਾਨਾਡੇ. ਆਰ. ਡੀ. (ਪ੍ਰੋ) ਮਿਸਟਿਸਿਜਮ ਇਨ ਮਹਾਂਰਾਸ਼ਟਰ, 1953, ਪੰਨਾ 190.
   -ਉਧ੍ਰਿਤ- ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ) 1984, ਪੰਨਾ 33.
4. ਮੈਕਲੋਡ, ਡਬਲਯੂ. ਐਚ (ਡਾ.) ਗੁਰੂ ਨਾਨਕ ਐਂਡ ਸਿੱਖ ਰੀਲੀਜਨ-1968, ਪੰਨਾ 154.
5. ਸ੍ਰੀ ਵਾਸਤਵ, ਬਦਰੀ ਨਾਰਾਯਣ (ਸ੍ਰੀ) ਰਾਮਾਨੰਦ ਸੰਪ੍ਰਦਾਇ ਤਥਾ ਹਿੰਦੀ ਸਾਹਿਤ ਪਰ ਉਸਕਾ ਪ੍ਰਭਾਵ, 1957, ਪੰਨਾ 184.
6. ਮਜੀਠੀਆ, ਸੁਦਰਸ਼ਨ ਸਿੰਘ (ਸ੍ਰੀ) ਸੰਤ ਸਾਹਿਤਯ, 1962, ਪੰਨਾ 246.

ਉਹ 'ਰੂਪ ਕਲਾ' ਵਲੋਂ ਦਿਤੀ ਬਾਰਾਂ ( ਅਸਲ ਵਿਚ ਤੇਰਾਂ ) ਸ਼ਿਸ਼ਾਂ ਦੀ ਸੂਚੀ ਵਿਚੋਂ ਪੰਜ ਸਖਸ਼ੀਅਤਾਂ ਕਬੀਰ , ਰਮਾਦਾਸ ( ਰਵਿਦਾਸ) , ਸੈਨ, ਪੀਪਾ, ਧੰਨਾ ਨੂੰ ਉਨ੍ਹਾਂ ਦੇ ਸ਼ਿਸ਼ਾਂ ਵਿਚ ਗਿਣਨਾ ਉਚਿਤ ਨਹੀਂ ਸਮਝਦੇ।"[1] ਉਹ ਅਗੇ ਲਿਖਦੇ ਹਨ,"ਸੰਭਵ ਹੈ ਕਿ ਇਹ ਸਾਰੇ ਸੰਤ ਇਕ ਸਮੇਂ, ਇਕ ਸਾਥ, ਇਸ ਸਥਿਤੀ ਵਿਚ ਵਰਤਮਾਨ ਨਾ ਹੀ ਹੋਣ ਜਿਸ ਤੋਂ ਉਨ੍ਹਾਂ ਦਾ ਸੁਆਮੀ ਰਾਮਾਨੰਦ ਦਾ ਸ਼ਿਸ਼ ਅਤੇ ਆਪਸ ਵਿਚ ਗੁਰੂ-ਭਾਈ ਹੋਣਾ ਕਿਸੇ ਪ੍ਰਕਾਰ ਸਿੱਧ ਕੀਤਾ ਜਾ ਸਕੇ।" [2] ਡਾ.ਤ੍ਰਿਲੋਕੀ ਨਾਰਾਯਣ ਦੀਕਸ਼ਿਤ ਅਨੁਸਾਰ " ਰਾਮਾਨੰਦ ਦੇ ਬਾਰਾਂ ਸ਼ਿਸ਼ ਕਹੇ ਜਾਂਦੇ ਹਨ ਪਹਿਲੇ ਪੰਜ, ਸੈਨ, ਕਬੀਰ, ਪੀਪਾ, ਰਵਿਦਾਸ, ਧੰਨਾ. ਇਨ੍ਹਾਂ ਪੰਜਾਂ ਬਾਰੇ ਵਿਚਾਰ ਕਰਨ ਤੋਂ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਇਨ੍ਹਾਂ ਵਿਚੋਂ ਕਿਸੇ ਨੇ ਵੀ ਸਪੱਸ਼ਟ ਤੌਰ ਤੇ ਸੁਆਮੀ ਰਾਮਾਨੰਦ ਨੂੰ ਆਪਣਾ ਗੁਰੂ ਸਵੀਕਾਰ ਨਹੀਂ ਕੀਤਾ।" [3]ਡਾ. ਸੰਗਮ ਲਾਲ ਪਾਂਡੇਯ ਵੀ ਆਪ ਨੂੰ ਸੁਆਮੀ ਰਾਮਾਨੰਦ ਦੇ ਸ਼ਿਸ਼ ਨਹੀਂ ਮੰਨਦੇ।[4] " ਇਸ ਬਾਰੇ ਡਾ. ਯੋਗੇਂਦ੍ਰ ਸਿੰਹ ਦਾ ਮੱਤ ਹੈ ਕਿ ਜਿਥੋਂ ਤੱਕ ਰਵਿਦਾਸ ਅਤੇ ਰਾਮਾਨੰਦ ਦੇ ਸਮਕਾਲੀ ਅਤੇ ਸ਼ਿਸ਼ ਹੋਣ ਦਾ ਪ੍ਰਸ਼ਨ ਉਠਦਾ ਹੈ ਇਹ ਬਿਲਕੁਲ ਅਸੰਭਵ ਹੈ । ਰਵਿਦਾਸ ਨੇ ਆਪਣੇ ਸਮਕਾਲੀ ਸੰਤਾਂ ਦਾ ਨਾਂ ਆਪਣੀਆਂ ਬਾਣੀਆਂ ਵਿਚ ਸਤਿਕਾਰ ਸਹਿਤ ਲਿਆ ਹੈ ਜੇ ਕਰ ਉਹ ਰਾਮਾਨੰਦ ਦੇ ਸ਼ਿਸ਼ ਹੁੰਦੇ ਤਾਂ ਕਿਸੇ ਨਾ ਕਿਸੇ ਸਥਾਨ ਤੇ ਆਪ ਸੁਆਮੀ ਰਾਮਾਨੰਦ ਦਾ ਨਾਂ ਜ਼ਰੂਰ ਲੈਂਦੇ।[5] "

ਉੱਘੇ ਵਿਦਵਾਨ ਸੰਤ ਜਗਬੀਰ ਸਿੰਹ ਵੀ ਸੁਆਮੀ ਰਾਮਾਨੰਦ ਨੂੰ ਸਤਿਗੁਰੂ ਰਵਿਦਾਸ ਦੇ ਗੁਰੂ ਨਹੀਂ ਮੰਨਦੇ. ਉਹ ਸੰਸਕ੍ਰਿਤ ਗ੍ਰੰਥ 'ਰਾਮਪਟਲ' ਜੋ ਵੈਸ਼ਨਵ ਸੰਪ੍ਰਦਾਇ ਦਾ ਇਕ ਪ੍ਰਾਚੀਨ ਅਤੇ ਧਾਰਮਿਕ ਗ੍ਰੰਥ ਹੈ, ਦਾ ਹਵਾਲਾ ਦਿੰਦੇ ਲਿਖਦੇ ਹਨ ਕਿ ਇਸ ਵਿਚ ਵੈਸ਼ਨਵ ਧਰਮ ਦੇ ਚਾਰ ਪ੍ਰਵਰਤਕ ਅਤੇ ਬਵੰਜਾ ਧਰਮ ਪ੍ਰਚਾਰਕਾਂ ਦੀ ਨਾਮਾਵਲੀ ਦਰਜ ਹੈ ਜਿਸ ਵਿਚ ਤੇਤੀ ਸ਼ਿਸ਼ਗਣ ਰਾਮਾਨੰਦੀ ਵੈਸ਼ਨਵ ਸੰਪ੍ਰਦਾਇ' ਦੇ ਹਨ। ਇਸ ਸੂਚੀ ਵਿਚ ਨਾਮਦੇਵ, ਕਬੀਰ, ਪੀਪਾ, ਨਾਭਾ ਦਾਸ, ਕੁੱਬਾ ਆਦਿ ਭਗਤਾਂ ਦੇ ਨਾਂ ਸ਼ਾਮਿਲ ਹਨ ਪਰੰਤੂ ਪਰਮ ਭਗਤ 'ਸੰਤ ਰਵਿਦਾਸ' ਦਾ ਨਾਂ ਦਰਜ ਨਹੀਂ। ਕਾਰਨ ਸਪੱਸ਼ਟ ਹੈ ਕਿ ਆਪ ਸੁਆਮੀ ਰਾਮਾਨੰਦ ਦੀ ਸ਼ਿਸ਼ ਪਰੰਪਰਾ ਵਿਚ ਨਹੀਂ ਆਉਂਦੇ ਕਿਉਂਕਿ ਆਪ ਜੀ ਦੇ ਸ਼ਿਸ਼ ਹੁੰਦੇ ਤਾਂ ਸੰਤ ਸ਼ਿਰੋਮਣੀ, ਮਹਾਂ-ਅਨੁਭਵੀ ਸ਼ਿਸ਼ ਦਾ ਨਾਂ, ਸ਼ਿਸ਼-ਪਰੰਪਰਾਂ ਦੀ ਸੂਚੀ ਵਿਚ ਦਰਜ ਨਾ ਕਰਨ ਦਾ ਅਨਰਥ ਨਹੀਂ ਹੋਣਾ ਸੀ। ਇਸ ਤਰ੍ਹਾਂ ਜਦ ਸ਼ਿਸ਼ ਪਰੰਪਰਾ ਵਾਲੀ ਸੂਚੀ ਵਿਚ ਪ੍ਰਸਿੱਧ ਸ਼ਿਸ਼ ਦਾ ਨਾਂ ਦਰਜ ਨਹੀਂ , ਸ਼ਿਸ਼ ਦੀ ਬਾਣੀ ਵਿਚ ਗੁਰੂ ਦਾ ਨਾਂ ਨਹੀਂ ਆਇਆ ਤਾਂ ਨਿਰਸੰਕੋਚ ਰੂਪ ਵਿਚ ਕਹਿਣਾ ਠੀਕ ਹੈ ਕਿ 'ਸੰਤ ਰਵਿਦਾਸ' ਸੁਆਮੀ ਰਾਮਾਨੰਦ ਦੇ ਸ਼ਿਸ਼ ਨਹੀਂ ਹੋ ਸਕਦੇ।"[6] ਚੰਦ੍ਰਿਕਾ ਪ੍ਰਸਾਦ

---

1. ਚਤੁਰਵੇਦੀ, ਪਰਸੂ ਰਾਮ(ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾਂ, ਤੀਜੀ ਵਾਰ, 1972. ਪੰ 227.
2. -ਉਹੀ -ਪੰਨਾ 229.
3. ਦੀਕਸ਼ਿਤ, ਤ੍ਰਿਲੋਕੀ ਨਾਰਾਯਣ (ਡਾ,) ਹਿੰਦੀ ਸੰਤ ਸਾਹਿਤਯ, 1963, ਪੰਨਾ 42.
4. ਪਾਂਡੇਯ ਸੰਗਮ ਲਾਲ (ਡਾ.) ਸੰਤ ਰੈਦਾਸ, ਵਿਅਕਤਿਤਵ ਇੰਬਮ ਕਰਤਿਤਵ, 1970, ਪੰਨਾ 14.
5. ਯੋਗੇਂਦ੍ਰ ਸਿੰਹ (ਡਾ.) ਸੰਤ ਰੈਦਾਸ ਕ੍ਰਤਿਤਵ, ਜੀਵਨ ਔਰ ਵਿਚਾਰ, 1972, ਪੰਨਾ 13.
6. ਜਗਬੀਰ ਸਿੰਹ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 178 ਤੋਂ 180.

ਜਿਗਿਆਸੂ ਵੀ ਹੂਬਹੂ ਇਸ ਮੱਤ ਦੀ ਪ੍ਰੋੜਤਾ ਕਰਦੇ ਹਨ।[1] ਇੰਞ ਉਕਤ ਸਾਰੇ ਖੋਜੀ ਵਿਦਵਾਨ ਇਸ ਠੋਸ ਆਧਾਰ ਅਨੁਸਾਰ ਇਹ ਮੱਤ ਪ੍ਰਗਟ ਕਰਦੇ ਹਨ ਕਿ ਆਪ ਸੁਆਮੀ ਰਾਮਾਨੰਦ ਦੇ ਸ਼ਿਸ਼ ਨਹੀਂ ਹੋ ਸਕਦੇ।

## 3.7.1.4. ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਬਾਣੀ ਵਿਚ ਗੁਰੂ ਦਾ ਨਾਂ ਅੰਕਿਤ ਹੋਣ ਸਬੰਧੀ ਵਿਚਾਰ

ਹਰ ਵਿਦਵਾਨ ਲੇਖਕ ਨੇ 'ਗੁਰੂ ਰਵਿਦਾਸ' ਦੇ ਗੁਰੂ ਸਬੰਧੀ ਵਿਚਾਰ ਪ੍ਰਗਟ ਕਰਦਿਆ ਸਪਸ਼ਟ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅਤੇ ਬਾਹਰ ਪ੍ਰਾਪਤ ਰਵਿਦਾਸ ਬਾਣੀ ਵਿਚ ਆਪਦੇ ਗੁਰੂ ਦੇ ਨਾਂ ਦਾ ਜ਼ਿਕਰ ਨਹੀਂ ਹੋਇਆ ਪਰੰਤੂ ਡਾ.ਬੀ.. ਪੀ. ਸ਼ਰਮਾ ਨੇ ਆਪਣੀ ਪੁਸਤਕ ਵਿਚ ਅਜਿਹੇ ਹਵਾਲੇ ਦਿੱਤੇ ਹਨ ਕਿ 'ਬਾਹਰਲੀ ਬਾਣੀ' ਵਿਚ ਰਵਿਦਾਸ ਨੇ ਗੁਰੂ ਦੇ ਤੌਰ ਤੇ ਸੁਆਮੀ ਰਾਮਾਨੰਦ ਦਾ ਨਾਂ ਅੰਕਿਤ ਕੀਤਾ ਹੈ। ਉਹ ਆਪਣੇ ਮੱਤ ਦੀ ਸਥਾਪਨਾ ਕਰਦੇ ਲਿਖਦੇ ਹਨ ਕਿ "ਇਹ ਚਾਰ ਈਸ਼ਵਰ ਭਗਤ(ਕਬੀਰ ਰੈਦਾਸ ਸੇਨ ਪੀਪਾ) ਸੁਆਮੀ ਰਾਮਾਨੰਦ ਦੇ ਸਮਕਾਲੀ ਅਤੇ ਸ਼ਿਸ਼ ਸਨ ਰੈਦਾਸ ਨੇ ਸੁਆਮੀ ਰਾਮਾਨੰਦ ਨੂੰ ਆਪਣੀ ਬਾਣੀ ਵਿਚ ਗੁਰੂ ਰੂਪ ਵਿਚ ਸਵੀਕਾਰ ਕੀਤਾ ਹੈ।"[2] ਉਹ ਬਾਣੀ ਵਿਚ ਅਜਿਹੇ ਹਵਾਲਿਆ ਵਾਲਾ ਨਿਮਨ ਲਿਖਤ ਪਾਠ ਦਿੰਦੇ ਹਨ:-

(ੳ) ਸੰਸਾਰ ਪ੍ਰਪੰਚ ਹੋ ਵਯਾਕੁਲ ਰਾਮਾਨੰਦਾ, ਤ੍ਰਾਹਿ ਤ੍ਰਾਹਿ ਅਨਾਥ ਨਾਥ ਗੋਬਿੰਦਾ।[3]

(ਅ) ਪਤਰਿ ਨਾਵ ਖੇਵਟਿਯਾ ਗੁਰੂ ਰਾਮਾ ਨਾਮ ਲੇਤ ਹੀ ਤਰਿ ਹੈਂ।[4]

(ੲ) ਦੋਈ ਘੋੜਾ ਚਢਿ ਕੋਊ ਨ ਪਹੁੰਤੇ ਸਤਗੁਰੂ ਰਾਮਾ ਕਹੇ ਪੁਕਾਰੀ।[5]

(ਸ) ਦਾਸ 'ਰਵਿਦਾਸ' ਯਹੁ ਕਾਲ ਵਯਾਕੁਲ ਭਯੋ, ਤ੍ਰਾਹਿ ਤ੍ਰਹਿ ਗੁਰ ਰਾਮਾ ਆਲੰਬਨ ਮੋਰੇ।[6]

(ਹ) ਰਾਮਾਨੰਦ ਮੋਹਿ ਗੁਰ ਮਿਲਯੋ ਪਾਯਾ ਬ੍ਰਹਮ ਵਿਸਾਸ।[7]

ਗੁਰੂ ਰਵਿਦਾਸ ਬਾਣੀ ਦੇ ਸ਼ਬਦਾਂ ਵਿਚ ਅੰਕਿਤ ਉਪਰੋਕਤ ਪੰਕਤੀਆਂ ਵਿਚ ਸੁਆਮੀ ਰਾਮਾਨੰਦ ਦਾ ਨਾਂ ਗੁਰੂ ਭਾਵਨਾ ਵਜੋਂ ਦਰਜ ਹੋਇਆ ਹੈ ਬਾਣੀ ਦੇ ਇਹ ਸ਼ਬਦ (ਪੰਕਤੀਆਂ) ਲੜੀ ਨੰ: ੳ.ੲ.ਸ. ਰਵਿਦਾਸ ਬਾਣੀ ਦੀਆਂ ਹੋਰ ਪ੍ਰਤਿਲਿਪੀਆਂ ਵਿਚ ਵੀ ਮਿਲਦੇ ਹਨ। ਬਾਣੀ ਬਾਰੇ ਪ੍ਰਾਪਤ ਸ੍ਰੋਤਾਂ ਵਿਚ ਪ੍ਰਾਚੀਨ ਪ੍ਰਤਿਲਿਪੀ 1693 ਬਿ. ਸੰ. ਦੀ ਹੈ ਇਸ ਵਿਚ ਦਰਜ ਇਨ੍ਹਾਂ ਸ਼ਬਦਾਂ ਵਿਚ ਪ੍ਰਾਪਤ ਪੰਕਤੀਆਂ ਵਿਚ 'ਰਾਮਾਨੰਦ' ਲਫਜ ਨਹੀਂ ; ਦੇਖੋ:

(ੳ) ਸੰਸਾਰ ਪਰਪੰਚ ਮੈ ਬਿਆਕੁਲ ਪਰਮਾਨੰਦਾ,

1. ਜਿਗਿਆਸੂ ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹੇਬ, 1984, ਪੰਨਾ 13.
2. ਸ਼ਰਮਾ, ਬੀ. ਪੀ. (ਡਾ.) ਸੰਤ ਗੁਰੂ ਰਵਿਦਾਸ ਬਾਣੀ, 1978, ਪੰਨਾ 27.
3. 3 ਤੋਂ 7. ਉਹੀ-ਕ੍ਰਮਵਾਰ ਪੰਨਾ 107,27,133,134 ਅਤੇ 140.

ਤ੍ਰਾਹਿ ਤ੍ਰਾਹਿ ਅਨਾਥ ਨਾਥ ਗੋਬਿੰਦਾ।।[1]

(ਅ) ਦੋਈ ਘੋੜੇ ਚਢਿ ਕੋਊ ਨ ਪਹੁਤੋ ਸਤਗੁਰ ਕਹੈ ਪੁਕਾਰੀ।।[2]

(ੲ) ਦਾਸ ਰੈਦਾਸ ਯਹੁ ਕਾਲ ਬਿਆਕੁਲ ਭਯੇ।।

ਤ੍ਰਾਹਿ ਤ੍ਰਾਹਿ ਅਵਰ ਆਲੰਬਨ ਨਹੀਂ ਮੇਰੋ।।4।।[3]

ਇਸ ਤੋਂ ਇਲਾਵਾ ਸਾਨੂੰ ਵੱਖ ਵੱਖ ਸ੍ਰੋਤਾਂ ਤੋਂ ਪ੍ਰਾਪਤ ਰਵਿਦਾਸ ਬਾਣੀ ਦੀ ਕਿਸੇ ਵੀ ਪ੍ਰਤਿਲਿਪੀ ਵਿਚ 'ਰਾਮਾਨੰਦ' ਜਾਂ ਕਿਸੇ ਹੋਰ ਸਖ਼ਸ਼ੀਅਤ ਦਾ ਨਾਂ ਗੁਰੂ ਭਾਵਨਾ ਵਜੋਂ ਅੰਕਿਤ ਹੋਇਆ ਨਹੀਂ ਮਿਲਿਆ । ਬੀ. ਪੀ. ਸ਼ਰਮਾ ਨੇ ਆਪਣੀ ਪੁਸਤਕ ਦਾ ਆਧਾਰ 1733 ਬਿ.ਸੰ. ਵਿਚ ਨਕਲ ਪ੍ਰਤਿਲਿਪੀ ਨੂੰ ਬਣਾਇਆ ਹੈ ਜੋ ਬਹੁਤੀ ਪ੍ਰਾਚੀਨ ਨਹੀਂ। 1693 ਬਿ. ਸੰ. ਵਾਲੇ ਖਰੜੇ ਨੂੰ ਪ੍ਰਾਚੀਨਤਮ ਮੰਨ ਕੇ ਮੂਲ ਪ੍ਰਤਿਲਿਪੀ ਦੇ ਨੇੜੇ ਮੰਨਦਿਆਂ ਵਧੇਰੇ ਪ੍ਰਮਾਣਿਕ ਮੰਨਿਆ ਜਾਵੇਗਾ। ਇਸ ਤੋਂ ਇਲਾਵਾ ਸਾਡੇ ਸੰਗ੍ਰਿਹ ਵਿਚ 1733 ਬਿ. ਸੰ. ਵਾਲਾ ਰਵਿਦਾਸ ਬਾਣੀ ਦਾ ਖਰੜਾ ਵੀ ਹੈ ਜਿਸਨੂੰ ਡਾ. ਸ਼ਰਮਾ ਨੇ ਸੰਪਾਦਨ ਹਿੱਤ ਆਧਾਰ ਬਣਾਇਆ ਹੈ ਉਸ ਖਰੜੇ ਵਿਚ ਵੀ ਇਨ੍ਹਾਂ ਤਿੰਨਾ ਸ਼ਬਦਾਂ ਵਿਚ ਉਲੇਖਿਤ ਪੰਕਤੀਆਂ ਵਿਚ 'ਰਾਮਾਨੰਦ' ਲਫ਼ਜ਼ ਨਹੀਂ ਹੈ।[4] ਡਾ. ਸਾਹਿਬ ਇਸ ਮਹੱਤਵਪੂਰਨ ਤੱਥ ਬਾਰੇ ਆਪਣੀ ਪੁਸਤਕ 'ਸੰਤ ਗੁਰੂ ਰਵਿਦਾਸ ਬਾਣੀ' ਵਿਚ ਵੀ ਉਕਾਈ ਖਾ ਗਏ ਹਨ, ਲੜੀ ਨੰਬਰ 'ੲ' ਵਾਲੀ ਪੰਕਤੀ ਵਿਚ ਪੁਸਤਕ ਦੇ ਪੰਨਾ 27 ਉਤੇ 'ਸਤਗੁਰ ਰਾਮਾ ਕਹੇ ਪੁਕਾਰੀ' ਦਰਜ ਹੈ ਪਰੰਤੂ ਪੁਸਤਕ ਦੇ ਪੰਨਾ 133 ਉਤੇ ਰਾਗ ਕਲਯਾਣ ਵਿਚ 161 ਨੰਬਰ ਉੱਤੇ ਆਉਂਦੇ ਇਸ ਸ਼ਬਦ ਦੀ ਇਹ ਪੰਕਤੀ 'ਸਤਗੁਰ ਕਹੇ ਪੁਕਾਰੀ' ਹੀ ਹੈ ਇਥੇ ਵੀ 'ਰਾਮਾਨੰਦ' ਸ਼ਬਦ ਨਹੀਂ ਹੈ। ਅਜਿਹੇ ਮਹੱਤਵਪੂਰਨ ਤੱਥ ਸਬੰਧੀ ਵਿਦਵਾਨ ਲੇਖਕ ਭੁੱਲ ਨਹੀਂ ਕਰ ਸਕਦਾ। ਇਸ ਸਥਿਤੀ ਵਿਚ ਖੋਜੀ ਵਿਦਵਾਨ ਦੀ ਖੋਜ ਭਾਵਨਾਤਮਕ ਰੂਪ ਧਾਰਨ ਕਰ ਗਈ ਪ੍ਰਤੀਤ ਹੁੰਦੀ ਹੈ। ਵਿਦਵਾਨ ਸੰਪਾਦਕ ਨੂੰ ਖੋਜ ਪਰਤੀ ਸੁਚੇਤ ਕਰਦੇ ਡਾ. ਧਰਮਪਾਲ ਸਿੰਗਲ ਲਿਖਦੇ ਹਨ ਕਿ "ਡਾ.ਸਰਮਾ ਦਾ ਕੰਮ ਅਮੁਲ ਦੇਣ ਹੈ ਪਰ ਨਿਮਰਤਾ ਸਹਿਤ ਇਹ ਜ਼ਰੂਰ ਕਹਿਣਾ ਚਾਹਾਂਗੇ ਕਿ ਪਾਠ-ਭੇਦ ਅਤੇ ਪਦ-ਛੇਦ ਕਰਨ ਵਿਚ ਆਪ ਵੀ ਕਈਂ ਥਾਂ

1. ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ ਗ੍ਰੰਥ ਨੰ: 12, ਲਿਪੀਕਾਲ 1693 ਬਿ. ਸੰ. ਹੱਥ-ਲਿਖਤ ਗ੍ਰੰਥ ਨੰ: 219/ਅ.
2. -ਉਹੀ- ਪੰਨਾ 213/ਅ
3. -ਉਹੀ- ਪੰਨਾ 217/ੳ
4. ਸੰਸਾਰ ਪ੍ਰੰਪਰ ਮੈ ਬਿਯਾਕੁਲ ਪਰਮਾਨੰਦਾ।। ਤ੍ਰਾਹਿ ਤ੍ਰਾਹਿ ਅਨਾਥ. ਗੋਬਿੰਦਾ।।

-ਉਹੀ ਗ੍ਰੰਥ ਨੰ; 2 ਲਿਪੀਕਾਲ 1733 ਬਿ.ਸੰ. ਪੰਨਾ 142.

(ੳ) ਦੋਈ ਘੋੜਾ ਚਢਿ ਕੋਂਨ ਪਹੋਤੇ।। ਸਤਗੁਰ ਕਹੈ ਪੁਕਾਰੀ।। -ਉਹੀ- ਪੰ. 142/ੳ

(ਅ) ਦਾਸ ਰੈਦਾਸ ਯਹੁ ਕਾਲ ਬਿਯਾਕੁਲ ਭਾਯੇ। ਤ੍ਰਾਹਿ ਤ੍ਰਾਹਿ ਔਰ ਆਲੰਬਨ ਮੇਰੇ।

-ਉਹੀ- ਪੰਨਾ 143/ੳ

ਟਪਲਾ ਖਾ ਗਏ ਹਨ।"[1] ਬਾਕੀ ਰਹਿ ਗਿਆ ਲੜੀ ਨੰਬਰ ਦੋ ਵਾਲਾ ਸ਼ਬਦ ਅਤੇ ਪੰਜ ਨੰਬਰ ਵਾਲੀ ਸਾਖੀ, ਇਹ ਦੋਵੇਂ ਰਚਨਾਵਾਂ ਹੀ ਰਵਿਦਾਸ ਬਾਣੀ ਦੀ ਕਿਸੇ ਵੀ ਪ੍ਰਾਚੀਨ ਅਤੇ ਪ੍ਰਮਾਣਿਕ ਪ੍ਰਤਿਲਿਪੀ ਵਿਚ ਨਹੀਂ ਮਿਲਦੀਆਂ। ਡਾ. ਬੀ. ਪੀ. ਸ਼ਰਮਾ ਨੇ ਆਧਾਰ ਖਰੜੇ ਤੋਂ ਬਿਨਾ ਪੁਸਤਕ ਵਿਚ ਦਰਜ ਹੋਰ ਬਾਣੀ ਦਾ ਕੋਈ ਪ੍ਰਾਪਤੀ ਸ੍ਰੋਤ ਦਰਜ ਨਹੀਂ ਕੀਤਾ। ਇਸ ਲਈ ਬਾਕੀ ਰਚਨਾਵਾਂ ਕਿਸ ਪ੍ਰਤਿਲਿਪੀ ਵਿਚੋਂ ਲਈਆ ਗਈਆ ਹਨ ਡਾ. ਸ਼ਰਮਾ ਨੇ ਸਪਸ਼ਟ ਨਹੀਂ ਕੀਤਾ ਪਰੰਤੂ ਇਹ ਸ਼ਬਦ ਅਤੇ ਸਾਖੀ ਰਵਿਦਾਸ ਬਾਣੀ ਦੇ ਉਪਲਬਧ ਖਰੜਿਆਂ ਵਿਚ ਪ੍ਰਾਪਤ ਨਹੀਂ ਹਨ। ਇਸ ਲਈ ਇਨ੍ਹਾਂ ਰਚਨਾਵਾਂ ਨੂੰ ਪ੍ਰਮਾਣਿਕ ਮੰਨਣਾ ਕਠਿਨ ਹੈ। ਸੋ ਤੱਥ ਇਹ ਸਪਸ਼ਟ ਕਰਦੇ ਹਨ ਕਿ ਸਮੁਚੀ ਰਵਿਦਾਸ ਬਾਣੀ ਵਿਚ ਕਿਸੇ ਵਿਅਕਤੀ ਦਾ ਨਾਂ ਗੁਰੂ ਵਜੋਂ ਅੰਕਿਤ ਨਹੀਂ ਹੋਇਆ।

### 3.7.1.5. ਆਪ ਦੇ ਗੁਰੂ ਪਰਮਾਨੰਦ ਸਨ

ਪ੍ਰੋ. ਦਰਸ਼ਨ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਕ ਸ਼ਬਦ[2] ਨੂੰ ਆਧਾਰ ਬਣਾ ਕੇ ਇਹ ਮੱਤ ਪ੍ਰਗਟ ਕਰ ਦਿੱਤਾ ਕਿ 'ਪਰਮਾਨੰਦ' ਆਪ ਦੇ ਗੁਰੂ ਹਨ।[3] ਇਹ ਉਸ ਸ਼ਬਦ ਦੇ ਭਾਵ ਅਰਥ ਨੂੰ ਸਮਝਣ ਦਾ ਭੁੱਲੇਖਾ ਹੈ ਅਜਿਹਾ ਭੁੱਲੇਖਾ ਇਸ ਤੋਂ ਪਹਿਲਾ ਡਾ. ਦੇਵਿੰਦਰ ਸਿੰਘ ਵਿਦਿਆਰਥੀ ਵੀ ਖਾ ਚੁੱਕੇ ਹਨ।[4] ਡਾ. ਧਰਮਪਾਲ ਸਿੰਗਲ ਇਸ ਭ੍ਰਾਂਤੀ ਨੂੰ ਸਪਸ਼ਟ ਕਰਦੇ ਲਿਖਦੇ ਹਨ ਕਿ 'ਅਸਲ ਵਿਚ ਇਸ ਵਿਦਵਾਨ ਨੇ ਗੁਰੂ ਗ੍ਰੰਥ ਸਾਹਿਬ ਵਿਚ 'ਰਾਗ ਆਸਾ' ਵਿਚ ਦਰਜ ਸ਼ਬਦ ਨੂੰ ਸਮਝਿਆ ਹੀ ਨਹੀਂ ਉਹ ਭਗਵਾਨ ਦੇ ਵਿਸ਼ੇਸ਼ਣ 'ਪਰਮ-ਆਨੰਦ' ਨੂੰ 'ਪਰਮਾਨੰਦ' ਸਮਝਣ ਦਾ ਟਪਲਾ ਖਾ ਗਏ ਹਨ।"[5] ਕੁਲਵੰਤ ਕੌਰ ਨੇ ਵੀ ਡਾ. ਸਿੰਗਲ ਦੇ ਮੱਤ ਦੀ ਪ੍ਰੋੜਤਾ ਕੀਤੀ ਹੈ।"[6] ਆਪ ਦੇ ਗੁਰੂ ਸਬੰਧੀ ਇਹ ਮੱਤ ਬਿਲਕੁਲ ਨਿਰਾਰਥਕ ਹੈ।

### 3.7.1.6. ਮਾਨ ਦਾਸ ਆਪ ਦੇ ਗੁਰੂ ਸਨ

ਵਿਦਵਾਨ ਸੰਤ ਜਗਬੀਰ ਸਿੰਹੁ ਆਪ ਨੂੰ 'ਸੰਤ ਮਾਨ ਦਾਸ' ਦੇ ਸ਼ਿਸ਼ ਸਵੀਕਾਰ ਕਰਦੇ

---

1. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ), 1986, ਪੰਨਾ 12.
2. ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ-ਗਿਆਨ।
   ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ। ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਆਸਾ , ਪੰਨਾ 486.
3. ਦਰਸ਼ਨ ਸਿੰਘ (ਪ੍ਰੋ) ਸੰਤ ਰਵਿਦਾਸ ਐਂਡ ਹਿਜ਼ ਟਾਈਮਜ਼, 1977 ਪੰਨਾ 4.
4. ਵਿਦਿਆਰਥੀ, ਦੇਵਿੰਦਰ ਸਿੰਘ (ਡਾ.) ਪੰਜਾਬੀ ਦੁਨੀਆ, ਗੁਰੂ ਰਵਿਦਾਸ ਅੰਕ ਜੁਲਾਈ-ਅਗਸਤ 1971, ਪੰਨਾ 59.
5. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 32.
6. ਕੁਲਵੰਤ ਕੌਰ (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ, 1983, ਪੰਨਾ 83.

ਹਨ।[1] ਉਹ 'ਭਵਿੱਖ ਪੁਰਾਣ' 'ਕਾਸ਼ੀ ਮਾਹਾਤਮਯ' ਵਿਚ ਦਰਜ ਆਪ ਦੇ ਗੁਰੂ ਸਬੰਧੀ ਕਥਾਵਾਂ ਨੂੰ ਕਲਪਨਿਕ, ਅੰਧ-ਵਿਸ਼ਵਾਸੀ ਅਤੇ ਜਾਤੀਵਾਦ ਉੱਤੇ ਆਧਾਰਿਤ ਵਾਸਤਵਿਕ ਸੱਚ ਤੋਂ ਦੂਰ ਬਾਅਦ ਵਿਚ ਜੋੜੀਆਂ ਹੋਈਆਂ ਮੰਨਦੇ ਹਨ।[2] ਇਨ੍ਹਾਂ ਸ੍ਰੋਤਾਂ ਵਿਚ ਵਰਣਿਤ ਕਥਾ ਸਾਰ ਅਨੁਸਾਰ ਜੇਕਰ 'ਗੁਰੂ ਰਵਿਦਾਸ', ਪਰਮ ਉੱਚ ਤਰਕ-ਬੁੱਧੀ ਵਾਲੇ ਸੰਤ ਕਬੀਰ ਨੂੰ ਸ਼ਾਸਤਾਰਥ ਵਿਚ ਹਰਾ ਸਕਦੇ ਹਨ ਤੇ ਕਬੀਰ ਨੂੰ ਹਰਾ ਦੇਣ ਵਾਲੀ ਵਿਵੇਕ-ਬੁੱਧੀ ਵੀ ਆਪ ਨੂੰ ਕਿਸੇ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੋਈ ਹੋਵੇਗੀ। ਇਹ ਕ੍ਰਿਪਾ ਦ੍ਰਿਸ਼ਟੀ 'ਸੰਤ ਮਾਨ ਦਾਸ' ਦੀ ਸਤਸੰਗ ਦੇ ਤੇਜਸ਼ਵੀ ਪ੍ਰਤਾਪ ਸਦਕਾ ਹੀ ਪ੍ਰਾਪਤ ਹੋਈ ਹੋਵੇਗੀ।[3] ਦੂਜੇ, ਉਹ ਵੈਸ਼ਨਵ ਸੰਪ੍ਰਦਾਈ ਦੇ ਇਕ ਮਹਾਨ ਪ੍ਰਾਚੀਨ ਗ੍ਰੰਥ 'ਰਾਮਪਟਲ' ਵਿਚ ਦਰਜ ਚਾਰ ਪ੍ਰਵਰਤਕਾਂ ਦੇ ਬਵੰਜਾ ਧਰਮ ਪ੍ਰਚਾਰਕਾਂ ਦੀ ਨਾਮਾਵਲੀ ਵਿਚ ਆਪ ਦਾ ਨਾਂ ਦਰਜ ਨਾ ਹੋਣਾ (ਜਦੋਂ ਕਿ ਰਾਮਾਨੰਦੀ ਸੰਪ੍ਰਦਾਇ ਦੇ ਤੇਤੀ ਸ਼ਿਸ਼ਗਣਾਂ ਦੇ ਇਸ ਵਿਚ ਨਾਂ ਹਨ।) ਅਤੇ ਆਪ ਦੀ ਬਾਣੀ ਵਿਚ ਸੁਆਮੀ ਰਾਮਾਨੰਦੀ ਦਾ ਨਾਂ ਨਾ ਮਿਲਦਾ ਹੋਣ ਦੇ ਫਲਸਰੂਪ ਉਨ੍ਹਾਂ ਨੂੰ ਆਪ ਦਾ ਗੁਰੂ ਮੰਨਣਾ ਠੀਕ ਨਹੀਂ ਸਮਝਦੇ।[4] ਤੀਜਾ ਮੱਤ ਦਿੰਦੇ ਸੰਤ ਜੀ ਲਿਖਦੇ ਹਨ ਕਿ ਭਗਤੀ ਕਾਲ ਦੇ ਸਮੇਂ ਦੀ ਸਥਿਤੀ ਹੀ ਇਸ ਅਨੁਕੂਲ ਨਹੀਂ ਸੀ ਕਿ ਸੁਆਮੀ ਰਾਮਾਨੰਦ ਜੀ ਸ੍ਰੀ ਰਵਿਦਾਸ ਦੇ ਗੁਰੂ ਬਣ ਜਾਂਦੇ। ਉਨ੍ਹਾਂ ਦਾ ਪੂਰਵ ਜਨਮ ਦਾ ਬ੍ਰਾਹਮਣ ਬ੍ਰਹਮਚਾਰੀ ਹੋਣਾ, ਸੁਆਮੀ ਦੇ ਸਰਾਪ ਨਾਲ ਮਾਤਾ ਕਰਮਾ ਦੀ ਕੁੱਖ 'ਚ ਗਰਭ ਧਾਰਨ ਕਰਕੇ ਜਨਮ ਲੈਣਾ, ਭਰਮਾਤਮਿਕ ਦਾਰਸ਼ਨਿਕ ਪਹੇਲੀ ਵਰਗਾ ਹੈ। ਜਨਮ ਜਾਤ ਬਾਲਕ ਨੂੰ ਦੀਖਿਆ ਮੰਤਰ ਦੇ ਕੇ ਮਾਤਾ ਦੇ ਸਤਨਪਾਨ ਦੀ ਆਗਿਆ, ਰਾਮਾਨੰਦ ਜਾਂ ਰਘੂ ਚਮਾਰ ਦੇ ਘਰ ਜਾ ਕੇ ਉਪਦੇਸ਼ ਦੇਣਾ ਆਦਿ ਤਤਕਾਲੀਨ ਸਮਾਜਿਕ ਬੰਧਨ ਵਰਣ ਭੇਦ, ਛੂਤ ਛਾਤ, ਜਾਤ ਪਾਤ, ਅਤੇ ਊਚ ਨੀਚ ਭਾਵਨਾਵਾਂ ਨੂੰ ਮੰਨਦੇ ਹੋਇਆ ਸਭ ਅਨਉਚਿਤ ਹੀ ਪ੍ਰਤੀਤ ਹੁੰਦਾ ਹੈ।[5]

'ਸੰਤ ਮਾਨ ਦਾਸ' ਆਪ ਦੇ ਗੁਰੂ ਹੋਣ ਸਬੰਧੀ ਮੱਤ ਪ੍ਰਗਟ ਕਰਦੇ ਹਨ ਸੰਤ ਜਗਬੀਰ ਸਿੰਹੁ ਲਿਖਦੇ ਹਨ (1) ਭਵਿਖ ਪੁਰਾਣ ਅਤੇ ਕਾਸ਼ੀ ਮਹਾਤਮਯ ਵਿਚ ਮਾਨ ਦਾਸ ਨੂੰ ਆਪ ਦਾ ਪਿਤਾ ਮੰਨਿਆ ਜਾਂਦਾ ਹੈ ਇਹ ਕਥਨ ਠੀਕ ਹੀ ਹੈ, ਗੁਰੂ ਪਦ ਪ੍ਰਾਪਤ ਲੋਕ ਆਪਣੇ ਚੇਲਿਆਂ ਨੂੰ ਬੇਟਾ ਕਹਿ ਕੇ ਬੁਲਾਉਂਦੇ ਹਨ।[6] (2) ਮਾਨ ਦਾਸ ਜੀ ਆਪਦੀ ਕੁਲ ਪ੍ਰਵਾਰ ਦੇ ਹੀ ਸਰੇਸ਼ਠ ਸੰਤ-ਸੇਵੀ ਮਹਾਤਮਾ ਸਨ ਜਿਨ੍ਹਾਂ ਦੀ ਸਤਿਸੰਗ ਆਪ ਨੂੰ ਬਾਲ ਅਵਸਥਾ ਤੋਂ ਹੀ ਪ੍ਰਾਪਤ ਸੀ।[7] (3) 'ਭਗਤ ਮਾਲ' ਪਰੰਪਰਾ ਵਿਚ ਦਰਜ ਸੰਤ ਲੜੀ ਵਿਚ ਮਾਨਦਾਸ ਦਾ ਨਾਂ ਆਉਂਦਾ ਹੈ।[8] (4) ਇਸ ਮੱਤ ਦੀ ਪੁਸ਼ਟੀ ਜੀ. ਡਬਲਯੂ ਬ੍ਰਿਗੇਸ ਨੇ ਵੀ ਕੀਤੀ ਹੈ।[9] (5) ਗੁਜਰਾਤੀ

---

1. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ) 1978, ਪੰਨਾ 177.
2. -ਉਹੀ- ਪੰਨਾ 177. 3. -ਉਹੀ- ਪੰਨਾ 177. 4. -ਉਹੀ- ਪੰਨਾ 180.
5. ਜਗਬੀਰ ਸਿੰਹੁ (ਸੰਤ) ਰਵਿਦਾਸ ਮਾਹਾਤਮਯ (ਸੰ) 1978, ਪੰਨਾ 183.
6. -ਉਹੀ- ਪੰਨਾ 187. 7. -ਉਹੀ- ਪੰਨਾ 177.
8. ਨਾਭਾ ਦਾਸ ਕ੍ਰਿਤ ਭਗਤ ਮਾਲ ਅਤੇ ਪ੍ਰਿਯ ਦਾਸ ਕ੍ਰਿਤ 'ਭਕਤ ਮਾਲ ਕੀ ਟੀਕਾ' ਅਤੇ ਮਹਾਰਾਜ ਰਘੁਰਾਜ ਸਿੰਘ ਕ੍ਰਿਤ 'ਰਾਮਰਸਿਕਾਵਲੀ' ਵਿਚ ਮਿਲਦੇ ਵਿਵਰਣ ਅਨੁਸਾਰ ਮਾਨਦਾਸ (ਮਾਡਦਾਸ) ਇਕ ਵੈਸ਼ਨਵ ਭਗਤ ਸਨ। ਇਹ ਕ੍ਰਿਸ਼ਨ ਚੈਤਨਯ, ਚਤੁਭਜਦਾਸ, ਜਯਦੇਵ ਅਤੇ ਰਾਮਾਨੰਦ ਦੇ ਸਮਕਾਲੀ ਸਨ।

   -ਉਹੀ- ਪੰਨਾ 188 ਤੋਂ 191.
9. ਬ੍ਰਿਗੇਸ. ਜੀ.ਡਬਲਯੂ (ਮਿ:) ਦੀ ਚਮਾਰਜ, ਪੰਨਾ 26.

ਸਾਹਿੱਤ ਭੱਟ ਵਹੀਆਂ ਵਿਚ 'ਮਾਨਦਾਸ' ਨਾਂ ਆਪ ਜੀ ਦੇ ਗੁਰੂ ਵਜੋਂ ਅੰਕਿਤ ਹੈ। (6) ਸੰਤ ਜੀ ਨੇ ਰਾਜਸਥਾਨ ਸਥਿਤ ਇਕ ਮਹਾਂਵੀਰ ਮੰਦਿਰ ਦੇ ਬਿਰਧ ਪੁਜਾਰੀ ਦੇ ਮੂੰਹ ਵਿਚੋਂ ਵੀ ਆਪ ਦੇ ਗੁਰੂ ਦਾ ਨਾਂ ਮਾਨਦਾਸ ਹੀ ਸੁਣਿਆ ਹੈ।[1] (7) ਰਾਜਸਥਾਨ ਦੇ ਸੰਤ ਸਾਹਿਤ ਅਤੇ ਇਤਿਹਾਸ ਦੇ ਗ੍ਰੰਥਾਂ ਵਿਚ ਆਪ ਦੇ ਦੀਖਿਆ ਗੁਰੂ ਦਾ ਨਾਂ ਮਾਨਦਾਸ ਹੀ ਲਿਖਿਆ ਮਿਲਦਾ ਹੈ। ਇਉਂ ਸੰਤ ਜਗਬੀਰ ਸਿੰਘ ਨੇ ਦਲੀਲਾਂ ਸਹਿਤ ਇਹ ਸਪਸ਼ਟ ਕੀਤਾ ਹੈ ਕਿ ਆਪ ਦੇ ਗੁਰੂ ਸੰਤ ਮਾਨਦਾਸ ਹੀ ਸਨ ਸੁਆਮੀ ਰਾਮਾਨੰਦ ਨਹੀਂ।

### 3.7.1.7. ਸੰਤ ਕਬੀਰ ਰਵਿਦਾਸ ਦੇ ਗੁਰੂ ਸਨ

ਗੁਰੂ ਰਵਿਦਾਸ ਦੇ ਗੁਰੂ ਸਬੰਧੀ ਕੁਝ ਵਿਦਵਾਨ ਮੱਤ ਪ੍ਰਗਟ ਕਰਦੇ ਹਨ ਕਿ ਸੰਤ ਕਬੀਰ ਆਪ ਦੇ ਦੀਖਿਆ ਗੁਰੂ ਸਨ। ਇਹ ਵਿਦਵਾਨ ਆਪਣੇ ਮੱਤ ਦਾ ਆਧਾਰ 'ਰੈਦਾਸ ਪਰਚਈ' ਅਤੇ 'ਕਬੀਰ ਔਰ ਰੈਦਾਸ ਜੀ ਕਾ ਸੰਵਾਦ' ਵਿਚ ਦੋਵਾਂ ਸੰਤਾਂ ਵਲੋਂ ਇਕ ਦੂਜੇ ਪ੍ਰਤੀ ਪ੍ਰਗਟ ਕੀਤੀ ਭਾਵਨਾ ਨੂੰ ਬਣਾਉਂਦੇ ਹਨ। ਡਾ. ਕੇ. ਐਨ. ਉਪਾਧਿਆਇ, 'ਰੈਦਾਸ ਪਰਚਈ'[2] ਦੀ ਇਕ ਤੁਕ ਨੂੰ ਆਧਾਰ ਬਣਾਉਂਦੇ ਹੋਏ ਇਹ ਸਿੱਟਾ ਕੱਢਦੇ ਹਨ ਕਿ " ਸੰਭਵ ਹੈ ਰਵਿਦਾਸ ਮੁੱਢਲੀ ਉਮਰ ਵਿਚ ਰਾਮਾਨੰਦ ਦੇ ਸੰਪਰਕ ਵਿਚ ਆਏ ਹੋਣ, ਬਾਅਦ ਵਿਚ ਉਨ੍ਹਾਂ ਨੇ ਕਬੀਰ ਤੋਂ ਦੀਖਿਆ ਲੈ ਲਈ ਹੋਵੇ।"[3] ਡਾ. ਉਪਾਧਿਆਇ ਇਸ ਮੱਤ ਬਾਰੇ ਆਪ ਦ੍ਰਿੜ ਨਹੀਂ ਹਨ. ਉਹ ਲਿਖਦੇ ਹਨ ਕਿ " ਇਹ ਨਿਸ਼ਚਿਤ ਰੂਪ ਵਿਚ ਨਹੀ ਕਿਹਾ ਜਾ ਸਕਦਾ ਕਿ ਖੁਦ ਰਾਮਾਨੰਦ ਜਾਂ ਉਨ੍ਹਾਂ ਦੇ ਸ਼ਿਸ਼ ਕਬੀਰ, ਰਵਿਦਾਸ ਜੀ ਦੇ ਗੁਰੂ ਸਨ। ਅਨੰਤ ਦਾਸ ਦੇ ਇਸ-ਕਥਨ ਤੋਂ ਸਪਸ਼ਟ ਸੰਕੇਤ ਮਿਲਦਾ ਹੈ ਕਿ ਰਵਿਦਾਸ ਕਬੀਰ ਨੂੰ ਆਪਣਾ ਵੱਡਾ ਭਾਈ ਮੰਨਦੇ ਹੋਏ ਗੁਰੂ ਤੁੱਲ ਆਦਰ ਦਿੰਦੇ ਹਨ।[4] ਇੰਞ ਵਿਦਵਾਨ ਸੱਜਣ ਆਪ ਹੀ ਇਸ ਮੱਤ ਤੋਂ ਪਿਛੇ ਹੱਟ ਗਏ ਹਨ। ਡਾ. ਧਰਮਪਾਲ ਸਿੰਗਲ 'ਰੈਦਾਸ ਪਰਚਈ' ਵਿਚ ਆਈ ਇਸ ਤੁਕ 'ਗੁਰ ਸਮਾਨ ਕਬੀਰੰ ਵੱਡ ਭਰਾਤਾ' ਬਾਰੇ ਸਪਸ਼ਟ ਕਰਦੇ ਲਿਖਦੇ ਹਨ ਕਿ ਇਹ ਭਰਮ ਇਸ ਲਈ ਪੈਦਾ ਹੁੰਦਾ ਹੈ ਕਿਉਂਕਿ ਰਵਿਦਾਸ ਆਪਣੀ ਬਾਣੀ ਵਿਚ ਕਬੀਰ ਸਾਹਿਬ ਨੂੰ ਬਹੁਤ ਸਨਮਾਨ ਸੂਚਕ ਸ਼ਬਦਾਂ ਨਾਲ ਸੰਬੋਧਨ ਕਰਦੇ ਹਨ, ਪਰ ਇਵੇਂ ਤਾਂ ਉਹ 'ਨਾਮਦੇਵ, ਤ੍ਰਿਲੋਚਨ, ਸਧਨਾ, ਸੇਨੁ' ਆਦਿ ਨੂੰ ਵੀ ਸੰਬੋਧਨ ਕਰਦੇ ਹਨ ਕੀ ਇਸਦਾ ਅਰਥ ਇਹ ਲਿਆ ਜਾਵੇਗਾ ਕਿ ਇਹ ਸਾਰੇ ਵੀ ਉਨ੍ਹਾਂ ਦੇ ਗੁਰੂ ਸਨ।[5] ਇਹ ਨਿਮਰ ਭਾਵਨਾ ਵਾਲੇ ਪ੍ਰਭੂ ਦੇ ਪਿਆਰੇ ਭਗਤ ਸਨ ਜੋ ਆਪਣਾ ਵਡੱਪਣ ਆਪਣੇ ਸਮਕਾਲੀ ਸੰਤਾਂ ਨੂੰ ਵਡਿਆਈ ਦੇਣ ਵਿਚ ਸਮਝਦੇ ਸਨ।

---

1. ਜਗਬੀਰ ਸਿੰਘ (ਸੰਤ) ਰਵਿਦਾਸ ਮਾਹਾਤਮਯ (ਸੰ) 1978, ਪੰਨਾ 192.
2. ਤਬ ਰੈਦਾਸਿ ਬਿਚਾਰੀ ਬਾਤਾ। ਗੁਰ ਸਮਾਨ ਕਬੀਰ ਬੜ ਭ੍ਰਾਤਾ।।
   ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ, ਗ੍ਰੰਥ ਨੰ 02 : ਲਿਪੀਕਾਲ 1733 ਬਿ. ਸੰ. ਪੰਨਾ 372/ਅ
3. ਉਪਾਧਿਆਇ ਕੇ. ਐਨ(ਡਾ.) ਗੁਰੂ ਰਵਿਦਾਸ 1983, ਪੰਨਾ 18.
4. -ਉਹੀ- ਪੰਨਾ 18.
5. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 33.

ਇਹੋ ਭੁਲੇਖਾ 'ਕਬੀਰ ਅਰੁ ਰੈਦਾਸ ਜੀ ਕਾ ਸੰਵਾਦ' ਕ੍ਰਿਤ ਵਿਚ ਦਰਜ ਦੋਵਾਂ ਸੰਤਾਂ ਦੀ ਪ੍ਰਸ਼ਨੋਤਰੀ ਤੋਂ ਪੈਂਦਾ ਹੈ।[1] ਇਸ ਆਧਾਰ ਤੇ ਵਿਦਵਾਨ ਡਾ. ਰਾਮ ਕੁਮਾਰ ਵਰਮਾ ਟਪਲਾ ਖਾ ਜਾਂਦੇ ਹਨ, ਉਹ ਲਿਖਦੇ ਹਨ "ਇਸ ਰਚਨਾ ਵਿਚ ਨਿਰਗੁਣ ਅਤੇ ਸਰਗੁਣ ਬ੍ਰਹਮ ਦੇ ਸਬੰਧ ਵਿਚ ਵਿਵਾਦ ਹੋਇਆ ਅੰਤ ਵਿਚ ਰੈਦਾਸ ਨੇ ਕਬੀਰ ਨੂੰ ਆਪਣਾ ਗੁਰੂ ਮੰਨ ਕੇ ਉਸਦੇ ਸਿਧਾਂਤਾਂ ਨੂੰ ਸਵੀਕਾਰ ਕੀਤਾ ਹੈ।"[2] ਪਰੰਤੂ ਇਸ ਖੋਜੀ ਵਿਦਵਾਨ ਨੇ ਆਪਣੀ ਇਕ ਹੋਰ ਪੁਸਤਕ ਵਿਚ ਸੁਆਮੀ ਰਾਮਾਨੰਦ ਨੂੰ ਗੁਰੂ ਸਵੀਕਾਰ ਕਰਕੇ ਆਪਣੀ ਭੁੱਲ ਸੋਧ ਲਈ ਹੈ।[3] ਸੰਤ ਜਗਬੀਰ ਸਿੰਘ ਅਨੁਸਾਰ "ਇਹ ਰਚਨਾ ਪੜ੍ਹਨ ਤੇ ਪਤਾ ਲਗਦਾ ਹੈ ਕਿ ਸ੍ਰੀ ਰਵਿਦਾਸ ਅਤੇ ਕਬੀਰ ਦੋਵੇਂ ਰਾਮਾਨੰਦ ਦੇ ਸ਼ਿਸ਼ ਅਤੇ ਗੁਰ-ਭਾਈ ਸਨ।[4] ਪ੍ਰਤੀਤ ਹੁੰਦਾ ਹੈ ਕਿ ਇਸ ਗੋਸ਼ਟੀ ਦਾ ਲੇਖਕ ਸ਼ਾਇਦ ਕੋਈ ਕਬੀਰ ਦਾ ਸ਼ਿਸ਼ ਹੈ ਜਿਸ ਨੇ ਰਵਿਦਾਸ ਨੂੰ ਕਬੀਰ ਦਾ ਚੇਲਾ ਦਰਸਾ ਕੇ ਉਨ੍ਹਾਂ ਨਾਲ ਇਨਸਾਫ ਨਹੀਂ ਕੀਤਾ। ਡਾ. ਧਰਮਪਾਲ ਸਿੰਗਲ ਲਿਖਦੇ ਹਨ ਕਿ " ਹੁਣ ਇਹ ਗੱਲ ਨਿਸ਼ਚਿਤ ਹੋ ਚੁਕੀ ਹੈ ਕਿ ਨਾ ਤਾਂ ਕਬੀਰ ਰਵਿਦਾਸ ਨਾਲੋਂ ਉਮਰ ਵਿਚ ਵੱਡੇ ਸਨ ਅਤੇ ਨਾ ਹੀ ਉਹ ਉਨ੍ਹਾਂ ਦੇ ਗੁਰੂ ਸਨ।[5] ਇਨ੍ਹਾਂ ਦੋਵਾਂ ਰਚਨਾਵਾਂ ਵਿਚੋਂ ਸੰਤ ਗੁਰੂ ਰਵਿਦਾਸ ਦੀ ਨਿਮਰ ਅਤੇ ਨਿਰਮਲ ਸ਼ਖਸੀਅਤ ਦੇ ਭਰਪੂਰ ਦਰਸ਼ਨ ਹੁੰਦੇ ਹਨ। ਉਹ ਕਬੀਰ ਨੂੰ ਜਿਥੇ ਵੱਡ ਭਰਾਤਾ ਅਤੇ 'ਹਮ ਤੁਮ ਦੋਨੋਂ ਗੁਰ-ਭਾਈ' ਕਹਿ ਕੇ ਵਡਿਆਈ ਦਿੰਦੇ ਹਨ ਉਥੇ ਇਸ ਗੋਸ਼ਟਿ ਵਿਚ ਦੋਵਾਂ ਸੰਤਾਂ ਦੀ ਆਪਸੀ ਤਕਰਾਰ ਵੀ ਹੈ[6] ਜੋ ਗੁਰੂ ਅਤੇ ਸ਼ਿਸ਼ ਦਾ ਰਿਸ਼ਤਾ ਹੁੰਦਿਆਂ ਹੋਣੀ ਅਸੰਭਵ ਹੈ। ਇਹ ਤਕਰਾਰ ਸਪਸ਼ਟ ਕਰਦੀ ਹੈ ਕਿ ਆਪ ਬਰਾਬਰੀ ਦੇ ਸੰਤ ਸਨ ਜੋ ਗੁਰ-ਭਾਈ ਤਾਂ ਹੋ ਸਕਦੇ ਹਨ ਪਰੰਤੂ ਗੁਰੂ ਸ਼ਿਸ਼ ਨਹੀਂ।

---

1. ਰੈਦਾਸ ਕਹੈ ਜੀ : ਸੋ ਤੁਮ ਗਾਵੈ ਸੋਈ ਗਾਊ । ਤਿਰਾ ਗਿਆਨ ਬਿਚਾਰੋ।

   ਕਹੇ ਰੈਦਾਸ ਕਬੀਰ ਗੁਰ ਮੇਰਾ ਭਰਮ ਕਰਮ ਧੋਈ ਡਾਰੇ।।63।।

   ਕਬੀਰ ਜੀ ਅਰੁ ਰੈਦਾਸ ਜੀ ਕਾ ਸੰਵਾਦ, ਆਈ. ਓ. ਐਲ. ਐਸ. ਐਸ. ਔਚ. ਆਈ.ਐਨ-ਏ 12 ਪੰਨਾ 125.

2. ਵਰਮਾ, ਰਾਮ ਕੁਮਾਰ (ਡਾ.) ਸੰਤ ਕਬੀਰ, ਪੰਜਵੀਂ ਛਾਪ, 1966, ਪੰਨਾ 58.

3. -ਉਹੀ- ਹਿੰਦੀ ਸਾਹਿਤਯ ਕਾ ਆਲੋਚਨਾਤਮਿਕ ਇਤਿਹਾਸ, ਪੰਨਾ 224.

4. ਕਬੀਰ ਕਹੇ ਜੀ: ਭਰਮ ਹੀ ਡਾਰਿ ਦੇ ਕਰਮ ਹੀ ਡਾਰਿ ਦੇ ਡਾਰਿ ਦੇ ਜੀਵ ਕੀ ਦੁਬਦਧਾਈ।

   ਆਤਮਾ ਰਾਮ ਕਰੇ ਬਿਸਰਾਮਾ। ਹਮ ਤੁਮ ਦੋਨਊ ਗੁਰ ਭਾਈ।।

   ਕਬੀਰ ਜੀ ਅਰੁ ਰੈਦਾਸ ਜੀ ਕਾ ਸੰਵਾਦ, ਆਈ.ਓ.ਐਲ. ਐਮ. ਐਸ.ਐਸ. ਔਰ ਆਈ. ਐਨ. ਏ. 12, ਪੰਨਾ 125.

5. ਸਿੰਗਲ ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 33.

6. ਰੈਦਾਸ ਕਹੋ ਜੀ: ਤੇਰੀ ਮਾਈ ਤੁਰਕਮਣੀ ਬਾਪ ਜੁਲਾਹਾ ਪੁਤਰ ਬ੍ਰਹਮ ਗਿਆਨੀ।।

   ਕਬੀਰ ਕਹੇ ਜੀ: ਤੇਰੀ ਮਾਈ ਚਮਾਰੀ ਬਾਪ ਚਮਾਰਾ ਕਹਾਂ ਭਗਤ ਤੁਮ ਕੀਨੀ।।

ਕਬੀਰ ਜੀ ਅਰੁ ਰੈਦਾਸ ਜੀ ਕਾ ਸੰਵਾਦ, ਆਈ.ਓ.ਐਲ.ਐਮ.ਐਸ.ਐਸ. ਹਿਨ ਏ-12 ਪੰਨਾ 125.

### 3.7.1.8. ਬਾਬਾ ਜਿੰਦਾ ਆਪ ਦੇ ਗੁਰੂ ਸਨ।

ਇਸ ਮੱਤ ਦਾ ਆਧਾਰ 'ਭਾਈ ਬਾਲੇ ਵਾਲੀ, ਸ੍ਰੀ ਗੁਰੂ ਨਾਨਕ ਦੇਵ' ਦੀ ਜਨਮ ਸਾਖੀ ਹੈ। ਇਸ ਵਿਚ ਭਾਈ ਮਰਦਾਨਾ ਅਤੇ ਗੁਰੂ ਨਾਨਕ ਦੇਵ ਜੀ ਵਿਚ ਹੋਈ ਵਾਰਤਾਲਾਪ ਤੋਂ ਇਹ ਤੱਥ ਸਪਸ਼ਟ ਹੁੰਦਾ ਹੈ ਕਿ 'ਬਾਬਾ ਜਿੰਦਾ ਪੀਰ' ਦੇ ਚਾਰ ਸ਼ਿਸ਼, ਰਵਿਦਾਸ, ਕਬੀਰ, ਗੁਰੂ ਨਾਨਕ ਅਤੇ ਹੰਦਾਲ ਸਨ।[1] ਇਸ ਤਰ੍ਹਾਂ ਜਿੰਦਾ ਪੀਰ ਆਪ ਦੇ ਗੁਰੂ ਦਰਸਾਏ ਗਏ ਹਨ। ਡਾ. ਰਤਨ ਸਿੰਘ ਜੱਗੀ ਇਸ ਸਬੰਧੀ ਲਿਖਦੇ ਹਨ ਕਿ ' ਭਾਈਬਾਲਾ ਜਨਮ ਸਾਖੀ ਇਕ ਸੰਦਿਗਧ ਰਚਨਾ ਹੈ। ਇਸ ਨੂੰ ਲਿਖਣ ਦਾ ਮੁੱਖ ਉਦੇਸ਼ 'ਹੰਦਾਲ' ਨੂੰ ਗੁਰੂ ਨਾਨਕ ਨਾਲੋਂ ਉੱਚਾ ਸਿਧ ਕਰਨਾ ਹੈ।"[2] ਇਸ ਜਨਮਸਾਖੀ ਵਿਚ ਪ੍ਰਗਟ ਇਸ ਵਿਚਾਰ ਦੀ ਸੰਤ ਸਾਹਿਤ ਤੇ ਕਿਸੇ ਇਕ ਖੋਜੀ ਵਿਦਵਾਨ ਨੇ ਵੀ ਹਾਮੀ ਨਹੀਂ ਭਰੀ। ਸੋ ਇਸ ਮੱਤ ਬਾਰੇ ਇਥੇ ਚਰਚਾ ਕਰਨੀ ਬੇਲੋੜੀ ਹੈ।

### 3.7.1.9. ਸੰਦਨ ਮੁਨੀ ਆਪ ਦੇ ਗੁਰੂ ਸਨ

'ਆਲ ਇੰਡੀਆ ਆਦਿ ਧਰਮ ਮਿਸ਼ਨ' ਦੇ ਪ੍ਰਚਾਰਕ ਅਤੇ ਪ੍ਰਵਕਤਾ ਇਸ ਮੱਤ ਦੀ ਸਥਾਪਨਾ ਕਰਦੇ ਹਨ ਕਿ ਆਪ 'ਸੰਦਨ ਮੁਨੀ' ਦੇ ਸ਼ਿਸ਼ ਸਨ[3] ਪਰੰਤੂ ਉਹ ਇਸ ਮੱਤ ਦੀ ਸਥਾਪਨਾ ਲਈ ਕਿਸੇ ਪ੍ਰਾਚੀਨ ਸ੍ਰੋਤ ਦਾ ਹਵਾਲਾ ਨਹੀਂ ਦਿੰਦੇ। ਲਿਖਤ ਸਾਹਿਤ ਵਿਚ ਅਜਿਹਾ ਕਿਧਰੇ ਜ਼ਿਕਰ ਵੀ ਨਹੀਂ ਮਿਲਦਾ ਨਾ ਹੀ ਕਿਸੇ ਵਿਦਵਾਨ ਖੋਜੀ ਨੇ ਇਸ ਮੱਤ ਦੀ ਪ੍ਰੋੜਤਾ ਕੀਤੀ ਹੈ। ਇਸ ਲਈ ਇਹ ਮੱਤ ਬਿਲਕੁਲ ਨਿਰਾਧਾਰ ਹੈ।

### 3.7.2. ਪਾਰਬ੍ਰਹਮ ਪਰਮੇਸ਼ਵਰ ਆਪ ਦੇ ਗੁਰੂ ਸਨ

ਸੰਤ ਸਾਹਿਤ ਦੇ ਬਹੁਤ ਸਾਰੇ ਖੋਜੀ ਵਿਦਵਾਨ ਆਪ ਦੇ ਗੁਰੂ ਪਾਰਬ੍ਰਹਮ ਪਰਮੇਸ਼ਵਰ ਨੂੰ ਹੀ ਸਵੀਕਾਰ ਕਰਦੇ ਹਨ। ਉਹ ਆਪ ਦਾ ਕਿਸੇ ਦੇਹਧਾਰੀ ਪੁਰਸ਼ ਨੂੰ ਗੁਰੂ ਨਹੀਂ ਮੰਨਦੇ ਉਨ੍ਹਾਂ ਅਨੁਸਾਰ

---

1. ਫੇਰਿ ਮਰਦਾਨੇ ਪੁਛਿਆ ਜੀ ਤੁਸਾ ਨੂੰ ਜੋ ਗੁਰੂ ਮਿਲਿਆ ਸੀ ਸੋ ਕਉਣੁ ਮਿਲਿਆ ਆਹਾ ਅਤੇ ਨਾਉ ਉਸਦਾ ਕਿਆ ਆਹਾ। ਤਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਨਾਉ ਉਸ ਦਾ ਬਾਬਾ ਜਿੰਦਾ ਹੋਦਾ ਹੈ। .... ਅਤੇ ਅਸਾ ਬਹੁਆਂ ਨੂੰ ਬਾਬਾ ਜਿੰਦਾ ਮਿਲਿਆ ਹੈ। .... ਤਾਂ ਫੇਰਿ ਮਰਦਾਨੇ ਆਖਿਆ ਜੀ ਚਾਰਿ ਕੇਹੜੇ ਕੇਹੜੇ। ਤਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਹਿਕੁ ਤਾਂ ਰਵਿਦਾਸ ਚਮਿਆਰ, ਪੂਰਨ ਸਾਧੂ ਆਹਾ ਅਤੇ ਦੂਜਾ ਕਬੀਰ ਜੁਲਾਹਾ ਉਹ ਅਸਾ ਤੇ ਰਵਿਦਾਸ ਥੀ ਭੀ ਵਧਿ ਆਹਾ। ਅਤੇ ਹਿਕ ਅਸਾਥੀ ਪਿਛੇ ਪਿਛੇ ਸਉ ਵਰੇ ਪੈਦਾ ਹੋਵੇਗਾ। ਉਹ ਅਸਾ ਤ੍ਰਿਹਾ ਥੇ ਵਧਿ ਹੋਵੇਗਾ।

ਭਾਈ ਬਾਲਾ ਜਨਮ ਸਾਖੀ, ਹੱਥ-ਲਿਖਤ ਪ੍ਰਤਿ 1715 ਬਿ.ਸੰ. ਪੰਨਾ 140.

ਉਧ੍ਰਿਤ-ਜੱਗੀ, ਰਤਨ ਸਿੰਘ (ਡਾ,) ਗੁਰੂ ਨਾਨਕ ਵਿਅਕਤਿਤਵ ਕਰਤਿਤਵ ਔਰ ਚਿੰਤਨ, 1975, ਪੰਨਾ 120.

2. -ਉਹੀ- ਪੰਨਾ 120.

3. ਭਾਟੀਆ ਮਿਸਰਦੀਪ (ਸ੍ਰੀ) ਆਦਿ ਗੁਰ ਪ੍ਰਕਾਸ਼ ਪੱਤ੍ਰਕਾ ਜਨਵਰੀ-ਫਰਵਰੀ 1987, ਪੰਨਾ 8.

ਆਪ ਆਤਮ ਪ੍ਰਕਾਸ਼ੀ ਜੀਵ ਸਨ। ਅਕਾਲ ਪੁਰਖ ਦੀ ਜੋਤਿ ਸਨ। ਆਪ ਨੇ ਕਿਸੇ ਸੰਸਾਰੀ ਜੀਵ ਨੂੰ ਆਪਣਾ ਪੱਥ-ਪ੍ਰਦਰਸ਼ਕ ਨਹੀ ਬਣਾਇਆ।

ਡਾ. ਸੰਗਮ ਲਾਲ ਪਾਂਡੇ ਆਪ ਨੂੰ ਸਤਿਗੁਰੂ ਮੰਨਦੇ ਹਨ ਅਤੇ ਉਨ੍ਹਾਂ ਅਨੁਸਾਰ "ਸਤਿਗੁਰੂ ਉਹ ਹੈ ਜੋ ਖ਼ੁਦ ਭਗਵਾਨ ਨੂੰ ਪ੍ਰਾਪਤ ਕਰ ਲਵੇ ਅਤੇ ਦੂਜਿਆਂ ਨੂੰ ਭਗਵਾਨ ਦੇ ਦਰਸ਼ਨ ਕਰਾ ਦੇਵੇ।"[1] ਡਾ. ਪਦਮ ਗੁਰਚਰਨ ਸਿੰਘ ਆਪ ਦੇ ਗੁਰੂ ਸਬੰਧੀ ਵਿਦਵਤਾ ਭਰਪੂਰ ਚਰਚਾ ਕਰਦੇ ਹਨ । ਇਸ ਚਰਚਾ ਦਾ ਨਤੀਜਾ ਉਹ ਬਾਹਰਲੀ ਬਾਣੀ ਵਿਚੋਂ ਇਕ ਤੁਕ ਦੇ ਕੇ ਕੱਢਦੇ ਲਿਖਦੇ ਹਨ ਕਿ ਪਰਮਾਤਮਾ (ਮਾਧਵ) ਹੀ ਸਤਗੁਰੂ ਹੈ ਅਤੇ ਅਖਿਲ ਵਿਸ਼ਵ ਉਸਦਾ ਚੇਲਾ ਹੈ ਇਸ ਪਦ ਦੇ ਆਧਾਰ ਤੇ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਰਵਿਦਾਸ ਨੇ ਕਿਸੇ ਵਿਅਕਤੀ ਵਿਸ਼ੇਸ਼ ਤੋਂ ਦੀਖਿਆ ਨਹੀਂ ਲਈ ਉਹ ਪਰਮਾਤਮਾ ਤੋਂ ਹੀ ਦੀਖਿਆ ਲੈ ਕੇ ਆਏ ਸਨ।[2] ਉਹ ਦੀਖਿਆ ਗੁਰੂ ਸਬੰਧੀ ਅੱਗੇ ਲਿਖਦੇ ਹਨ ਕਿ "ਜਦ ਤੱਕ ਕੋਈ ਠੋਸ ਪ੍ਰਮਾਣ ਨਾ ਮਿਲ ਜਾਵੇ ਪਰਮਾਤਮਾ ਨੂੰ ਹੀ ਇਨ੍ਹਾਂ ਦਾ ਗੁਰੂ ਮੰਨਣਾ ਚਾਹੀਦਾ ਹੈ[3]।"

ਵਿਦਵਾਨ ਸੰਤ ਜਗਬੀਰ ਸਿੰਹੁ ਜਿਨ੍ਹਾਂ ਨੇ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਤੱਥ ਆਧਾਰਿਤ ਸਿੱਟੇ ਕੱਢੇ ਹਨ। ਆਪ ਦੇ ਗੁਰੂ ਬਾਰੇ ਲਿਖਦੇ ਹਨ ਕਿ "ਜੇ ਕਰ ਉਨ੍ਹਾਂ ਦੀ ਬਾਣੀ ਵਿਚੋਂ ਉਨ੍ਹਾਂ ਦੇ ਦੀਖਸ਼ਾ ਗੁਰੂ ਦਾ ਨਾਂ ਮਿਲ ਜਾਂਦਾ ਤਾਂ ਗੱਲ ਨਿਰਵਿਵਾਦ ਰੂਪ ਵਿਚ ਸਪਸ਼ਟ ਹੋ ਜਾਂਦੀ ਕਿ ਉਨ੍ਹਾਂ ਦੇ ਅਸਲ ਗੁਰੂ ਕੌਣ ਸਨ। ਉਨ੍ਹਾ ਦੀ ਬੌਧਿਕ ਸਮਤਾ ਆਤਮਤੱਤਵ ਚਿੰਤਨ, ਪਰਮਾਤਮ ਤੱਤਵ ਚਿੰਤਨ, ਈਸ਼ਵਰ ਪ੍ਰਤੀ ਪ੍ਰਭਤਾ ਪਰੰਪਰਾਗਤ, ਭਾਗਵਤ ਧਰਮ ਪ੍ਰਤੀ ਰੁਚੀ ਇਹੀ ਸਪਸ਼ਟ ਕਰਦੀ ਹੈ ਕਿ ਉਹ ਖ਼ੁਦ ਪਰਮ ਜੋਤੀ ਸਰੂਪ ਪਰਮ ਸੰਤ ਅਤੇ ਵਿਵੇਕੀ ਸਨ।[4] ਉਹ ਆਪ ਦੀ ਦਿੱਬ-ਦ੍ਰਿਸ਼ਟੀ ਦਾ ਖੁਲਾਸਾ ਕਰਦੇ ਅੱਗੇ ਲਿਖਦੇ ਹਨ ਕਿ "ਉਹ ਆਪ ਹੀ ਪਰਮ ਗੁਰੂ ਦੇ ਰੂਪ ਵਿਚ ਇਸ ਭੂਮੀ ਉੱਤੇ ਅਵਤਾਰਿਤ ਹੋਏ ਸਨ।"[5]

ਚੰਦ੍ਰਿਕਾ ਪ੍ਰਸਾਦ ਜਿਗਿਆਸੂ ਬ੍ਰਹਮਚਾਰੀ ਵਾਲੀ ਕਥਾ ਨੂੰ ਅਸੁਭਾਵਿਕ ਅਤੇ ਮਨਘੜਤ ਮੰਨਦੇ ਹੋਏ, ਸੁਆਮੀ ਰਾਮਾਨੰਦ ਨੂੰ ਗੁਰੂ ਮੰਨਣ ਚੋਂ ਇਨਕਾਰ ਕਰਦੇ, ਪਾਰਬ੍ਰਹਮ ਪਰਮੇਸ਼ਰ ਨੂੰ ਹੀ ਆਪ ਦਾ ਗੁਰੂ ਸਵੀਕਾਰ ਕਰਦੇ ਲਿਖਦੇ ਹਨ ਕਿ "ਆਪ ਖ਼ੁਦ ਹੀ ਜੋਤੀ ਸਰੂਪ ਅਤੇ ਉੱਚ ਕੋਟੀ ਦੇ

---

1. ਪਾਂਡੇਯ ਸੰਗਮ ਲਾਲ (ਡਾ.) ਸੰਤ ਰੈਦਾਸ ਵਿਅਕਤਿਤਵ ਇਵਮ ਕਰਤਿਤਵ, 1970 ਪੰਨਾ 31.
2. ਮਾਧੋ ਸਭ ਜਗ ਚੇਲਾ, ਅਬ ਬਿਛਰੇ ਮਿਲੈ ਨ ਦੁਹੇਲਾ।

   ਪਦਮ ਗੁਰਚਰਨ ਸਿੰਘ (ਡਾ.) ਸੰਤ ਰਵਿਦਾਸ: ਵਿਚਾਰਕ ਔਰ ਕਵੀ, 1977, ਪੰਨਾ 33.
3. -ਉਹੀ- ਪੰਨਾ 33.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਜੀ) 1978. ਪੰਨਾ 192.
5. -ਉਹੀ- ਪੰਨਾ 208.

ਮਹਾਂਪੁਰਸ਼ ਸਨ।" [1]ਆਪਣੇ ਮੱਤ ਦੀ ਪੁਸ਼ਟੀ ਲਈ ਉਹ ਆਪ ਦੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਦਾ ਇਕ ਸ਼ਬਦ ਪ੍ਰਸਤੁਤ ਕਰਦੇ ਹਨ ਜਿਸਦੇ ਅਰਥ ਬੋਧ ਅਨੁਸਾਰ ਆਪ ਪ੍ਰਭੂ ਦੇ ਮੰਦਿਰ ਵਿਚੋਂ ਹੀ ਵਿਦਿਆ ਪੜ੍ਹੇ ਸਨ ਅਤੇ ਪ੍ਰਭੂ ਤੋਂ ਹੀ ਆਪ ਨੇ ਗੁਰੂ ਗਿਆਨ ਪ੍ਰਾਪਤ ਕੀਤਾ ਸੀ। ਡਾ. ਜਗਬੀਰ ਸਿੰਘ ਸਾਬਰ ਆਪ ਦੀ ਗੁਰ ਪ੍ਰਣਾਲੀ ਸਬੰਧੀ ਵਿਸਤ੍ਰਿਤ ਵਿਚਾਰ ਚਰਚਾ ਕਰਨ ਉਪਰੰਤ "ਮੋਹਿ ਆਧਾਰੁ ਨਾਮੁ ਨਾਰਾਇਣ ਜੀਵਨ ਪ੍ਰਾਨ ਧਨ ਮੋਰੈ" ਗੁਰੂ ਗ੍ਰੰਥ ਸਾਹਿਬ ਵਿਚੋਂ ਆਪ ਦੀ ਬਾਣੀ ਦੀ ਤੁਕ ਨੂੰ ਆਧਾਰ ਬਣਾ ਕੇ ਲਿਖਦੇ ਹਨ ਕਿ "ਉਨ੍ਹਾਂ ਦਾ ਗੁਰੂ ਪਾਰਬ੍ਰਹਮ ਪਰਮੇਸ਼ਵਰ ਸੀ। "[2] ਇੰਵ ਹੀ ਡਾ. ਕੁਲਵੰਤ ਕੌਰ ਨੇ ਆਪ ਦੀ ਬਾਣੀ ਦੇ ਇਕ ਸ਼ਬਦ ਦਾ ਹਵਾਲਾ ਦੇ ਕੇ ਆਪ ਦੇ ਗੁਰੂ ਸਬੰਧੀ ਸਪਸ਼ਟ ਕੀਤਾ ਹੈ ਕਿ "ਉਨ੍ਹਾਂ ਦਾ ਗੁਰੂ ਸੰਕਲਪ ਕਿਸੇ ਦੇਹਧਾਰੀ ਗੁਰੂ ਵਾਲਾ ਨਾ ਹੋ ਕੇ ਬ੍ਰਹਮ ਸਵਰੂਪ ਗੁਰੂ ਵਾਲਾ ਹੈ।[3] ਉਹ ਅੱਗੇ ਹੋਰ ਲਿਖਦੇ ਹਨ ਕਿ ਸਮੁੱਚੀ ਰਵਿਦਾਸ ਬਾਣੀ ਵਿਚ ਨਾਮ ਸਿਮਰਨ, ਭਜਨ ਅਤੇ ਬੰਦਗੀ ਦੀ ਮਹੱਤਤਾ ਦੇਖਦਿਆਂ ਅਤੇ ਭਾਵ ਭਗਤੀ ਦੀ ਸ੍ਰੇਸ਼ਠਤਾ ਵਾਚਦਿਆਂ ਕਿਹਾ ਜਾ ਸਕਦਾ ਹੈ ਕਿ ਉਹ ਕੇਵਲ 'ਸ਼ਬਦ ਗੁਰੂ' ਨੂੰ ਪ੍ਰਵਾਨ ਕਰਦੇ ਹਨ।[4] ਡਾ.ਕੁਲਵੰਤ ਕੌਰ ਦਾ ਮੱਤ ਉਪਰੋਕਤ ਵਿਚਾਰਾਂ ਨਾਲੋਂ ਭਿੰਨ ਹੈ ਉਹ ਸ਼ਬਦ ਨੂੰ ਆਪ ਦਾ ਗੁਰੂ ਹੋਣਾ ਮੰਨਦੇ ਹਨ ਪਰੰਤੂ ਜੇਕਰ ਵਿਦਵਾਨ ਲੇਖਿਕਾ ਉਸ ਸ਼ਬਦ ਉਪਰ ਝਾਤ ਪਵਾ ਦਿੰਦੀ ਤਾਂ ਵਿਚਾਰ ਪ੍ਰਭਾਵਸ਼ਾਲੀ ਬਣ ਜਾਂਦਾ। ਦੂਜੇ 'ਸ਼ਬਦ' ਕਿਸੇ ਸਾਧਕ ਵਲੋਂ ਹੀ ਜਿਗਿਆਸੂ ਨੂੰ ਬਖ਼ਸ਼ਿਸ਼ ਕੀਤਾ ਜਾਂਦਾ ਹੈ। ਉਹ ਸਮਰੱਥ ਸਾਧਕ ਹੀ ਆਪ ਦੇ ਗੁਰੂ ਸਨ ਜਿਨ੍ਹਾਂ ਦੇ ਨਾਂ ਬਾਰੇ ਵਿਚਾਰ ਕਰ ਰਹੇ ਹਾਂ। ਇਕ ਹੋਰ ਜੀਵਨੀ ਲੇਖਕ ਪਾਖਰ ਸਿੰਘ ਦਾ ਮੱਤ ਹੈ ਕਿ "ਸੰਸਾਰੀ ਜਾਂ ਕੋਈ ਦੇਹਧਾਰੀ ਵਿਅਕਤੀ ਗੁਰੂ ਰਵਿਦਾਸ ਦਾ ਗੁਰੂ ਨਹੀਂ ਸੀ ਅਤੇ ਉਨ੍ਹਾਂ ਦਾ ਗੁਰੂ ਇਕ ਨਿਰੰਕਾਰ ਸੀ। "[5]'ਪਾਰਬ੍ਰਹਮ ਪ੍ਰਮੇਸ਼ਵਰ ਹੀ ਆਪ ਦੇ ਗੁਰੂ ਸਨ ਦਾ ਕਥਨ ਕਰਨ ਵਾਲੇ ਵਿਦਵਾਨਾਂ ਦੇ ਵਿਚਾਰਾਂ ਦੀ ਰੌਸ਼ਨੀ ਵਿਚੋਂ ਇਹ ਸਪਸ਼ਟ ਹੁੰਦਾ ਹੈ ਕਿ ਆਪ ਨੇ ਕਿਸੇ ਦੇਹਧਾਰੀ ਗੁਰੂ ਨੂੰ ਆਪਣਾ ਗੁਰੂ ਧਾਰਨ ਨਹੀਂ ਕੀਤਾ, ਆਪ ਅਕਾਲ ਪੁਰਖ ਨੂੰ ਹੀ ਗੁਰੂ ਸਵੀਕਾਰ ਕਰਦੇ ਹਨ। ਵਿਦਵਾਨ ਲੇਖਕਾਂ ਨੇ ਆਪਣੇ ਮੱਤ ਦੀ ਪੁਸ਼ਟੀ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਆਧਾਰ ਬਣਾਇਆ ਹੈ ਜੋ ਇਸ ਮੱਤ ਦੀ ਪ੍ਰਤਿਪਾਦਨਾ ਕਰਦੀ ਹੈ।

ਵਿਦਵਾਨਾਂ ਵਲੋਂ ਪ੍ਰਗਟ ਇਸ ਵਿਚਾਰ ਦਾ ਗੰਭੀਰ ਖੁਲਾਸਾ ਕਰਨ ਦੀ ਲੋੜ ਭਾਸਦੀ ਹੈ ਕਿਉਂਕਿ ਰਵਿਦਾਸ ਬਾਣੀ ਵਿਚ ਗੁਰੂ ਦੀ ਲੋੜ ਅਤੇ ਨਾਮ ਦੀ ਮਹੱਤਤਾ ਦਾ ਭਾਵਪੂਰਤ ਵਰਣਨ ਹੋਇਆ ਹੈ। ਜਦੋਂ ਆਪ 'ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ' ਦਾ ਮਹਾਂਵਾਕ ਦ੍ਰਿੜਾਉਂਦੇ ਹੋਏ

---

1. ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹਬ,ਸੰਸਕਰਣ, 1984, ਪੰਨਾ 13.
2. ਸਾਬਰ, ਜਗਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ (ਸੰ) 1984, ਪੰਨਾ 36.
3. ਕੁਲਵੰਤ ਕੌਰ (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ, 1986, ਪੰਨਾ 84.
4. -ਉਹੀ- ਪੰਨਾ 85.
5. ਪਾਖਰ ਸਿੰਘ, (ਸ੍ਰੀ) ਮਨੁੱਖਤਾ ਦਾ ਚਾਨਣ ਮੁਨਾਰਾ, ਗੁਰੂ ਰਵਿਦਾਸ, ਦੂਜੀ ਵਾਰ, 1982, ਪੰਨਾ 1.

ਨਾਮ ਦੀ ਬੇਅੰਤ ਮਹਿਮਾ ਕਰਦੇ ਹਨ[1] ਤਾਂ ਇਹ ਵਿਚਾਰ ਸਹਿਜ ਉਪਜਦਾ ਹੈ ਕਿ 'ਨਾਮ' ਦੀ ਪ੍ਰਾਪਤੀ ਗੁਰੂ ਪਾਸੋਂ ਹੀ ਹੁੰਦੀ ਹੈ ਗੁਰੂ ਸ਼ਿਸ਼ ਨੂੰ ਨਾਮ ਦਾਨ ਦੀ ਬਖ਼ਸ਼ਿਸ਼ ਕਰਦਾ ਹੈ। ਗਿਆਨ ਦਾ ਭੰਡਾਰਾ ਵਰਤਾਉਂਦਾ ਹੈ। ਸਾਧਕ ਜਾਂ ਸ਼ਿਸ਼ ਗੁਰੂ ਤੋਂ ਪ੍ਰਾਪਤ ਨਾਮ ਦਾ ਭਜਨ ਕਰਕੇ ਪੁਨੀਤ ਹੋ ਜਾਂਦਾ ਹੈ ।[2] ਜਾਤ, ਜਨਮ ਅਤੇ ਕਾਮ ਦੀ ਜੂਨ ਤੋਂ ਛੁਟਕਾਰਾ ਪਾ ਕੇ ਮੋਖਸ਼ ਪ੍ਰਾਪਤ ਕਰ ਲੈਂਦਾ ਹੈ।[3] ਮੁਕਤੀ ਜਾਂ ਸੰਸਾਰਕ ਆਵਾਗਵਣ ਤੋਂ ਛੁਟਕਾਰਾ ਪਾਉਣਾ ਹੀ ਮਾਨਵ ਮਾਤਰ ਦੀ ਪ੍ਰਮੁੱਖ ਲੋੜ ਹੈ ਜੋ ਆਪ ਦੇ ਇਕ ਸ਼ਬਦ ਅਨੁਸਾਰ 'ਮੈ ਮੇਰੀ, ਛੱਡ ਕੇ ਬੰਦਗੀ ਕਰਦਿਆਂ ਹਿਰਦੇ ਵਿਚ ਨਾਮ ਦਾ ਵਾਸ ਰੱਖ ਕੇ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀਂ ਪ੍ਰਾਪਤ ਹੁੰਦੀ ਹੈ।[4] ਆਪ ਸੰਸਾਰਕ ਪੂਜਾ ਪੱਧਤੀ ਦਾ ਤਿਆਗ ਕਰਕੇ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਦੇ ਪਾਤਰ ਬਣਨ ਲਈ ਤਨ ਮਨ ਅਰਪਿਤ ਕਰਨ ਲਈ ਤਤਪਰ ਹਨ।[5] ਇੰਞ ਆਪ ਆਪਣੀ ਬਾਣੀ ਵਿਚ ਗੁਰੂ ਵਲੋਂ ਬਖਸ਼ਿਸ਼ ਨਾਮ ਦੇ ਸਾਧਨ ਰਾਹੀਂ, ਪ੍ਰਭੂ ਦੀ ਸ਼ਰਨ ਵਿਚ ਜਿਵੇਂ ਉਹ ਚਾਹੁਣ[6] ਉਸ ਸਥਿਤੀ ਵਿਚ ਰਹਿ ਕੇ 'ਪਰਮਗਤਿ' ਪ੍ਰਾਪਤ ਕਰਨ ਦੀ ਇੱਛਾ ਕਰਦੇ ਹਨ।

ਭਾਵੇਂ ਆਪ ਦੀ ਬਾਣੀ ਅਤੇ ਹੋਰ ਸਮਕਾਲੀ ਸ੍ਰੋਤਾਂ ਵਿਚ ਗੁਰੂ ਦਾ ਨਾਂ ਅੰਕਿਤ ਨਹੀਂ ਹੋਇਆ ਜਾਂ ਆਪ ਅਜਿਹੀ ਪਰਮ ਉੱਚ ਅਵਸਥਾ ਨੂੰ ਪਹੁੰਚ ਚੁੱਕੇ ਸਨ ਕਿ ਆਪ ਨੂੰ ਸੰਸਾਰੀ ਗੁਰੂ ਦੀ ਲੋੜ ਵੀ ਨਹੀਂ ਜਾਪਦੀ ਸੀ, ਤਾਂ ਵੀ ਆਪ ਦੀ ਅੰਤਰ ਆਤਮਾ ਵਿਚ ਨਾਮ ਦੀ ਜੋਤਿ ਲਗਾਉਣ ਵਾਲੇ ਕੋਈ ਨਾ ਕੋਈ ਮਹਾਂ-ਪੁਰਸ਼ ਜ਼ਰੂਰ ਸਨ।

ਇਹ ਵਿਚਾਰ ਇਸ ਮੱਤ ਨੂੰ ਹੋਰ ਬਲ ਦਿੰਦਾ ਹੈ ਕਿ ਉਸ ਸਮੇਂ ਸਾਧੂ ਪਰੰਪਰਾ ਵਿਚ ਬਾਕਾਇਦਾ ਗੁਰੂ ਧਾਰਨ ਦੀ ਪਰਪਾਟੀ ਪ੍ਰਚਲਿਤ ਸੀ। ਸੰਤ ਮੰਡਲੀਆਂ ਵਿਚ ਨਗੁਰੇ ਨੂੰ ਕੋਈ ਸਥਾਨ ਨਹੀਂ ਸੀ ਮਿਲਦਾ ਗੁਰੂ ਵਾਲੇ ਦੀ ਸੰਗਤ ਹੀ ਲਾਭਕਾਰੀ ਸਮਝੀ ਜਾਂਦੀ ਸੀ ।ਹਰ ਸ਼ਿਸ਼ ਗੁਰੂ ਦੀ ਕ੍ਰਿਪਾ

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਧਨਾਸਰੀ, ਪੰਨਾ 694.
   ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥
2. -ਉਹੀ- ਰਾਗੁ ਬਿਲਾਵਲੁ ਪੰਨਾ 858.
3. ਕਹਿ ਰਵਿਦਾਸ ਜੋ ਜਪੈ ਨਾਮੁ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥
   -ਉਹੀ- ਰਾਗੁ ਬਸੰਤ ਪੰਨਾ 1196..
4. ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮਾਰਿ ਸਵੇਰਾ॥
   -ਉਹੀ- ਰਾਗੁ ਸੂਹੀ, ਪੰਨਾ 794.
5. ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰਪ੍ਰਸਾਦਿ ਨਿਰੰਜਨੁ ਪਾਵਉ॥
   -ਉਹੀ- ਰਾਗੁ ਗੂਜਰੀ, ਪੰਨਾ 525.
6. ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥ ਜਿਉ ਜਾਨਹੁ ਤਿਉ ਕਰਿ ਗਤਿ ਮੇਰੀ॥
   -ਉਹੀ- ਰਾਗੁ ਸੂਹੀ, ਪੰਨਾ 793.

ਦ੍ਰਿਸ਼ਟੀ ਸੰਗ ਰੂਹਾਨੀ ਵਿੱਦਿਆ ਪ੍ਰਾਪਤ ਕਰਕੇ ਪ੍ਰਭੂ ਨਾਲ ਅਭੇਦ ਹੋਣ ਦਾ ਰੰਗ ਰਸ ਮਾਣ ਸਕਦਾ ਸੀ। ਸੋ ਜਾਪਦਾ ਹੈ ਅਜਿਹੀ ਸਥਿਤੀ ਵਿਚ ਜਦੋਂ ਸ਼ੂਦਰ ਲਈ ਆਮ ਪਾਠਸ਼ਾਲਾ ਵਿਚ ਵਿੱਦਿਆ ਪ੍ਰਾਪਤ ਕਰਨ ਦੀ ਮਨਾਹੀ ਸੀ, ਆਪ ਨੇ ਕਿਸੇ ਸੰਤ ਪੁਰਸ਼ ਨੂੰ ਗੁਰੂ ਧਾਰਿਆ ਹੋਵੇਗਾ। ਇਸ ਗੁੰਝਲ ਦੇ ਸਮਾਧਾਨ ਲਈ ਉਪਰੋਕਤ ਵਿਚਾਰ ਚਰਚਾ ਕੀਤੀ ਹੈ ਜਿਸ ਵਿਚ ਵਿਭਿੰਨ ਵਿਦਵਾਨਾਂ ਨੇ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਆਪ ਦੇ ਗੁਰੂ ਸਆਮੀ ਰਾਮਾਨੰਦ, ਕਬੀਰ, ਮਾਨਦਾਸ, ਪ੍ਰਮਾਨੰਦ ਅਤੇ ਸੰਦਨ ਮੁਨੀ ਨੂੰ ਪ੍ਰਗਟਾਇਆ ਹੈ । ਉਕਤ ਚਰਚਾ ਵਿਚੋਂ ਸਪਸ਼ਟ ਹੁੰਦਾ ਹੈ ਕਿ ਸੁਆਮੀ ਰਾਮਾਨੰਦ ਅਤੇ ਸੰਤ ਮਾਨ ਦਾਸ ਦੇ ਆਪ ਦੇ ਗੁਰੂ ਹੋਣ ਦੀ ਵਧੇਰੇ ਸੰਭਾਵਨਾ ਹੈ । 'ਸੰਤ ਮਾਨ ਦਾਸ ਜੀ ਆਪ ਦੇ ਗੁਰੂ ਸਨ, ਵਾਲਾ ਵਿਚਾਰ ਸੰਤ ਜਗਬੀਰ ਸਿੰਹੁ ਵਲੋਂ ਵਿਦਵਤਾ ਭਰਪੂਰ ਦਲੀਲਾਂ ਸਹਿਤ ਦਿੱਤਾ ਗਿਆ ਹੈ ਪਰੰਤੂ ਸੰਤ ਜੀ ਨੇ ਆਪਣਾ ਮੱਤ ਸਥਾਪਿਤ ਕਰਕੇ ਵੀ, ਇਹ ਵਿਚਾਰ ਵੀ ਦਿੱਤਾ ਹੈ ਕਿ ਆਪ ਖੁਦ ਪਰਮ ਗੁਰੂ ਦੇ ਰੂਪ ਵਿਚ ਇਸ ਧਰਤੀ ਉੱਤੇ ਅਵਤਾਰਿਤ ਹੋਏ ਸਨ।[1] ਇੰਞ ਸੰਤ ਜੀ ਵਲੋਂ ਦਿੱਤਾ ਹੋਇਆ ਦੇਹਧਾਰੀ ਪੁਰਸ਼ ਨੂੰ ਗੁਰੂ ਧਾਰਨ ਵਾਲਾ ਮੱਤ ਬਿਲਕੁਲ ਢਿੱਲਾ ਪੈ ਜਾਂਦਾ ਹੈ। ਉਪਰੰਤ ਸੁਆਮੀ ਰਾਮਾਨੰਦ ਦਾ ਨਾਂ ਆਉਂਦਾ ਹੈ ਭਾਵੇਂ ਇਸ ਸਬੰਧੀ ਸੰਤ ਸਾਹਿਤ ਦੇ ਬਹੁਤ ਸਾਰੇ ਵਿਦਵਾਨਾਂ ਨੂੰ ਇਤਰਾਜ਼ ਹਨ ਕਿ ਆਪ ਸਮਕਾਲੀਨ ਨਹੀਂ ਸਨ। ਆਪ ਨੇ ਬ੍ਰਾਹਮਣ ਹੋ ਕੇ ਸ਼ੂਦਰ ਨੂੰ ਨਾਮ ਕਿਝ ਦੇ ਦਿੱਤਾ? ਰਾਮਾਨੰਦ ਸਰਗੁਣ ਅਤੇ ਠਾਕੁਰ ਪੂਜਕ ਸਨ ਜਦੋਂ ਕਿ ਰਵਿਦਾਸ ਜੀ ਨਿਰਗੁਣ ਦੇ ਪੁਜਾਰੀ ਸਨ। ਆਪ ਦੇ ਗੁਰੂ ਦੇ ਤੌਰ ਤੇ ਸੁਆਮੀ ਰਾਮਾਨੰਦ ਦਾ ਨਾਂ ਦੇਣ ਵਾਲੇ ਗ੍ਰੰਥ ਸੰਪ੍ਰਦਾਇਕ ਹਨ। ਆਪ ਦੀ ਬਾਣੀ ਵਿਚ ਕੋਈ ਨਾਂ ਅੰਕਿਤ ਨਹੀਂ ਹੋਇਆ ਆਦਿ ਵਿਚਾਰ ਇਸ ਮੱਤ ਦੀ ਹਾਮੀ ਭਰਦੇ ਹਨ ਕਿ ਸੁਆਮੀ ਰਾਮਾਨੰਦ ਵੀ ਆਪ ਦੇ ਗੁਰੂ ਨਹੀਂ ਸਨ ਪਰੰਤੂ ਆਪ ਨੂੰ ਨਿਗੁਰਾ ਵੀ ਨਹੀਂ ਮੰਨਿਆ ਜਾ ਸਕਦਾ। ਆਪ ਦੀ ਬਾਣੀ ਵਿਚ ਗੁਰੂ ਦੀ ਮਹਿਮਾ ਹੈ। ਆਪ ਤਨ ਮਨ ਅਰਪਨ ਕਰਕੇ ਵੀ 'ਗੁਰੂ ਪ੍ਰਸਾਦਿ' ਪ੍ਰਾਪਤ ਕਰਨ ਦਾ ਉਪਦੇਸ਼ ਦਿੰਦੇ ਹਨ।[2] ਆਪ ਬਾਣੀ ਵਿਚ ਸਪਸ਼ਟ ਕਥਨ ਕਰਦੇ ਹਨ ਕਿ ਸਾਨੂੰ ਵਹਿਮ ਭਰਮ ਜਪਾ ਤਪਾ ਦੇ ਆਡੰਬਰਾਂ ਨੂੰ ਤਿਆਗ ਕੇ ਸਿਰਫ਼ ਗੁਰੂ ਵਲੋਂ ਬਖਸ਼ਿਸ਼ ਕੀਤੇ ਗਿਆਨ ਦਾ ਹੀ ਚਿੰਤਨ ਕਰਨਾ ਚਾਹੀਦਾ ਹੈ।[3] ਆਪ ਦੀ ਬਾਣੀ ਇਹ ਸਪਸ਼ਟ ਕਰਦੀ ਹੈ ਆਪ ਨੇ ਜ਼ਰੂਰ ਹੀ ਕਿਸੇ ਦੇਹਧਾਰੀ ਪੁਰਸ਼ ਨੂੰ ਗੁਰੂ ਧਾਰਿਆ ਹੋਵੇਗਾ।

ਇਸ ਵਿਸ਼ੇ ਬਾਰੇ ਪਰੰਪਰਾਗਤ ਮੱਤ ਇਹ ਹੈ ਕਿ ਆਪ ਸੁਆਮੀ ਰਾਮਾਨੰਦ ਦੇ ਸ਼ਿਸ਼ ਸਨ। ਰਵਿਦਾਸੀਆਂ ਗੱਦੀਆਂ ਦੇ ਵਧੇਰੇ ਸੰਤ ਵੀ ਇਹ ਮੱਤ ਪ੍ਰਗਟ ਕਰਦੇ ਹਨ। ਜਿਹੜੇ ਵਿਦਵਾਨ ਆਪ ਨੂੰ ਸੁਆਮੀ ਰਾਮਾਨੰਦ ਦਾ ਸਮਕਾਲੀ ਨਹੀਂ ਮੰਨਦੇ ਉਨ੍ਹਾਂ ਦਾ ਮੱਤ ਵੀ ਤਰਕਹੀਣ ਹੋ ਜਾਂਦਾ ਹੈ ਕਿਉਂਕਿ ਗੁਰੂ ਰਵਿਦਾਸ ਦੀ ਜਨਮ ਤਿਥੀ 1433 ਬਿ. ਸੰ. ਅਤੇ ਸੁਆਮੀ ਰਾਮਾਨੰਦ ਦਾ ਮਹਾਂ-ਨਿਰਵਾਣ 1467 ਬਿ. ਸੰ: ਵਿਚ ਹੋਇਆ ਮੰਨਿਆ ਜਾਂਦਾ ਹੈ। ਇੰਞ ਇਹ ਦੋਵੇਂ ਮਹਾਂਪੁਰਸ਼ਾਂ ਦੀ 34 ਸਾਲ ਦੀ

---

1. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ) 1978, ਪੰਨਾ 208.
2. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਗੂਜਰੀ, ਪੰਨਾ 525.
3. -ਉਹੀ- ਰਾਗੁ ਆਸਾ ਪੰਨਾ 486.

ਸਮਕਾਲੀਨਤਾ ਸਿੱਧ ਹੁੰਦੀ ਹੈ। ਪ੍ਰਾਚੀਨ ਸ੍ਰੋਤ ਇਹ ਦੱਸਦੇ ਹਨ ਕਿ ਗੁਰੂ ਰਵਿਦਾਸ ਸੱਤ ਸਾਲ ਦੀ ਉਮਰ ਵਿਚ ਨਵਧਾ ਭਗਤੀ ਕਰਨ ਲੱਗ ਪਏ ਸਨ। ਅਜੇਹੀ ਸੋਝੀ ਗੁਰੂ ਬਿਨਾ ਆਉਣੀ ਸੰਭਵ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੁਆਮੀ ਰਾਮਾਨੰਦ ਦਾ ਸ਼ਬਦ ਕਿ ਉਹ ਪਹਿਲਾ ਸਰਗੁਣ ਭਗਤ ਸਨ ਪਰੰਤੂ ਬਾਅਦ ਵਿਚ ਨਿਰਗੁਣ ਦੇ ਉਪਾਸਕ ਹੋ ਗਏ ਸਨ।[1] ਜਿਸ ਤੋਂ ਦੋਵਾਂ ਭਗਤਾਂ ਦੀ ਵਿਚਾਰਧਾਰਕ ਸਮਾਨਤਾ ਸਪਸ਼ਟ ਹੁੰਦੀ ਹੈ। ਭਗਤ ਹਰਿਦਾਸ ਵਿਆਸ (1567-1669 ਬਿ. ਸੰ.) ਸੁਆਮੀ ਰਾਮਾਨੰਦ ਦੇ ਸ਼ਿਸ਼ਾਂ ਦੀ ਸੂਚੀ ਵਿਚ ਆਪ ਦਾ ਨਾਂ ਦਰਜ ਕਰਕੇ ਇਸ ਮੱਤ ਦੀ ਪ੍ਰਮਾਣਿਕਤਾ ਕਰਦੇ ਹਨ।[2] ਭਗਤ ਵਿਆਸ ਨੇ ਆਪਣੀ ਬਾਣੀ ਵਿਚ ਗੁਰੂ ਰਵਿਦਾਸ ਨੂੰ ਆਪਣੇ ਪਰਿਵਾਰ ਦਾ ਮੈਂਬਰ ਦੱਸਿਆ ਹੈ।[3] ਭਗਤ ਵਿਆਸ ਨੂੰ ਰਵਿਦਾਸ ਦੀ ਅੰਤਮ ਸਤਾਰਾਂ ਸਾਲਾਂ ਦੀ ਸਮਕਾਲੀਨਤਾ ਪ੍ਰਾਪਤ ਹੈ। ਇਸ ਸੰਤ ਕਵੀ ਦੀ ਇਸ ਤੱਥ ਬਾਰੇ ਗਵਾਹੀ ਪ੍ਰਾਚੀਨ ਅਤੇ ਪ੍ਰਮਾਣਿਕ ਹੈ। ਇਸ ਲਈ ਆਪ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਮੰਨਣਾ ਠੀਕ ਭਾਸਦਾ ਹੈ।

## 3.8. ਸ਼ਿਸ਼ ਪ੍ਰਣਾਲੀ

ਜਿਸ ਤਰ੍ਹਾਂ ਗੁਰੂ ਰਵਿਦਾਸ ਦੀ ਗੁਰੂ ਪ੍ਰਣਾਲੀ ਵਿਵਾਦ ਗ੍ਰਸਤ ਹੈ ਉਸ ਤਰ੍ਹਾਂ ਆਪ ਦੀ ਸ਼ਿਸ਼ ਪ੍ਰਣਾਲੀ ਵੀ ਵਿਵਾਦ ਰਹਿਤ ਨਹੀਂ ਹੈ। ਆਪ ਦੇ ਜੀਵਨ ਨਾਲ ਸਬੰਧਿਤ ਲੋਕ ਪਰੰਪਰਾਵਾਂ ਪਰਚਈ/ ਜਨਮਸਾਖੀ ਸਾਹਿਤ ਅਤੇ ਸੰਤ ਸਾਹਿਤ ਦੇ ਖੋਜੀ ਵਿਦਵਾਨਾਂ ਵਲੋਂ ਪ੍ਰਗਟ ਕੀਤੇ ਵਿਚਾਰਾਂ ਦੀ ਰੋਸ਼ਨੀ ਵਿਚੋਂ ਸਪਸ਼ਟ ਹੁੰਦਾ ਹੈ ਕਿ ਮੱਧ-ਕਾਲ ਦੀਆਂ ਕਈ ਪ੍ਰਤਿਭਾਸ਼ੀਲ ਸ਼ਖ਼ਸੀਅਤਾਂ ਵੀ ਆਪ ਨੂੰ ਆਪਣਾ ਗੁਰੂ ਜਾਂ ਆਦਰਸ਼ ਮੰਨਦੀਆਂ ਹਨ। ਇੰਞ ਆਪ ਦੀ ਸ਼ਿਸ਼ ਪਰੰਪਰਾ ਦੀ ਲੜੀ ਵਿਚ ਅਣਗਿਣਤ ਸਾਧਾਰਨ ਲੋਕਾਂ ਤੋਂ ਇਲਾਵਾ ਉਸ ਸਮੇਂ ਦੀਆਂ ਪ੍ਰਸਿੱਧ ਸ਼ਖ਼ਸੀਅਤਾਂ ਸੁਆਮੀ ਰਾਮਾਨੰਦ, ਸੰਤ ਕਬੀਰ, ਭਗਤ ਸੈਨ, ਧੰਨਾ, ਪੀਪਾ, ਰਾਣੀ ਝਾਲੀ, ਮੀਰਾ ਬਾਈ, ਗੁਰੂ ਨਾਨਕ ਦੇਵ, ਕਮਾਲ ਅਤੇ ਕਮਾਲੀ ਦੇ ਨਾਂ ਗਿਣਵਾਏ ਜਾਂਦੇ ਹਨ ਪਰੰਤੂ ਇਸ ਸੰਪੂਰਨ ਸੂਚੀ ਨੂੰ ਵਿਦਵਾਨਾਂ ਦੀ ਆਮ ਸਹਿਮਤੀ ਪ੍ਰਾਪਤ ਨਹੀਂ। ਅੰਦਰਲੀ ਗਵਾਹੀ ਵਿਚ ਵੀ ਸ਼ਿਸ਼ ਪ੍ਰਣਾਲੀ ਸਬੰਧੀ ਕੋਈ ਸੰਕੇਤ ਨਹੀਂ ਮਿਲਦਾ। ਬਾਹਰਲੀ ਗਵਾਹੀ ਵਿਚ ਕੁਝ ਤੱਥ ਸਪਸ਼ਟ ਰੂਪ ਵਿਚ ਨਿਰੂਪਤ ਹੋਏ ਹਨ। ਫਿਰ ਵੀ ਲੇਖਕਾਂ ਨੇ ਕੁਝ ਇਕ ਮਹਾਨ ਸ਼ਖ਼ਸੀਅਤਾਂ ਨੂੰ ਆਪ ਦੀ ਸ਼ਿਸ਼ ਪ੍ਰਣਾਲੀ ਵਿਚ ਸ਼ਾਮਿਲ ਕਰ ਲਿਆ ਪਰੰਤੂ ਪ੍ਰਾਚੀਨ ਸ੍ਰੋਤਾਂ ਵਿਚ ਉਨ੍ਹਾਂ ਨਾਲ ਆਪ ਦੀਆਂ ਗੋਸ਼ਟਾਂ, ਮਿਲਣੀਆਂ ਅਤੇ ਭਾਈਚਾਰਕ ਸਬੰਧਾਂ ਦਾ ਵਿਵਰਣ ਮਿਲਦਾ ਹੈ। ਇਸ ਵਿਸ਼ੇ ਸਬੰਧੀ ਕੋਈ ਇਕ ਮੱਤ ਸਥਾਪਿਤ ਕਰਨ ਲਈ ਵਿਚਾਰ ਚਰਚਾ ਕਰ ਰਹੇ ਹਾਂ।

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਬਸੰਤੁ ਪੰਨਾ 1195.
2. ਚਤੁਰਵੇਦੀ, ਪਰਸ਼ੂ ਰਾਮ (ਆਚਾਰੀਆ) ਉੱਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1971, ਪੰਨਾ 246.
   (ੳ) ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਜ (ਸੰ) 1978. ਪੰਨਾ 207.
3. ਇਤਨੇ ਹੈ ਸਬ ਕੁਟੁਮ ਹਮਾਰੇ।
   ਸੈਨ ਧਨਾ ਅਰੁ ਨਾਮਾ ਪੀਪਾ, ਔਰ ਕਬੀਰ ਰੈਦਾਸ ਚਮਾਰੋ।।
   -ਉਹੀ- ਪੰਨਾ 69.

### 3.8.1. ਸੁਆਮੀ ਰਾਮਾਨੰਦ ਆਪ ਦੇ ਸ਼ਿਸ਼ ਸਨ

ਉਂਝ ਤੇ ਪ੍ਰਾਚੀਨ ਸ੍ਰੋਤਾਂ ਦੇ ਹਵਾਲੇ ਨਾਲ ਖੋਜੀ ਵਿਦਵਾਨ ਇਹ ਤੱਥ ਸਥਾਪਿਤ ਕਰਦੇ ਹਨ ਕਿ ਸੁਆਮੀ ਰਾਮਾਨੰਦ ਆਪ ਦੇ ਸ਼ਿਸ਼ ਸਨ। ਇਸ ਬਾਰੇ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਲਿਖਦੇ ਹਨ ਕਿ ਇਕ ਦਿਨ ਰਾਮਾਨੰਦ ਪ੍ਰਿਤਮਾਂ ਦੀ ਪੂਜਾ ਕਰਨ ਜਾਂਦੇ ਰਵਿਦਾਸ ਜੀ ਨੂੰ ਮਿਲ ਪਏ ਤਾਂ ਆਪ ਨੇ ਕਰਮਕਾਂਡਾਂ ਦੀ ਨਿਰਾਰਥਕਤਾ ਨੂੰ ਸਪਸ਼ਟ ਕਰਦਾ ਇੱਕ ਸ਼ਬਦ[1] ਸੁਣਾਇਆ ਜਿਸ ਨੂੰ ਸੁਣ ਕੇ ਰਾਮਾਨੰਦ ਨੇ ਸਾਹਿਬ ਜੀ ਤੋਂ ਉਪਦੇਸ਼ ਲੈ ਲਿਆ ਅਤੇ ਘਰ ਨੂੰ ਮੁੜ ਆਇਆ।[2] ਆਪਣੇ ਇਸ ਮੱਤ ਦੀ ਪ੍ਰੋੜਤਾ ਵਿਚ ਮਹੰਤ ਨੇ ਸੁਆਮੀ ਰਾਮਾਨੰਦ ਦਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦ ਪੇਸ਼ ਕੀਤਾ ਹੈ।[3] ਗਿ. ਗਿਆਨ ਸਿੰਘ ਕਲੋਤਾ ਵੀ ਅਜਿਹਾ ਹੀ ਮੱਤ ਪ੍ਰਗਟ ਕਰਦੇ ਹਨ। ਉਨ੍ਹਾਂ ਅਨੁਸਾਰ ਜਦੋਂ ਕਾਸ਼ੀ ਵਿਚ ਗੁਰੂ ਰਵਿਦਾਸ ਦੀ 'ਜੈ ਜੈ ਕਾਰ' ਹੋ ਰਹੀ ਸੀ ਤਾਂ ਬ੍ਰਿਧ ਸੁਆਮੀ ਰਾਮਾਨੰਦ ਸੰਤ ਮੰਡਲੀ ਸਮੇਤ ਆਪ ਨਾਲ ਬ੍ਰਹਮ ਵਿਚਾਰ ਕਰਨ ਲਈ ਆਏ। ਗਿਆਨ ਗੋਸ਼ਠੀ ਹੋਈ ਤਾਂ ਗੁਰੂ ਰਵਿਦਾਸ ਦੇ ਮੁਖਾਰਬਿੰਦ ਤੋਂ ਬ੍ਰਹਮ ਬਾਣੀ ਸੁਣ ਕੇ ਸੁਆਮੀ ਜੀ ਨੂੰ ਆਤਮ ਬੋਧ ਹੋ ਗਿਆ। ਉਨ੍ਹਾਂ ਨੇ ਆਪ ਨੂੰ ਨਮਸ਼ਕਾਰ ਕਰਕੇ ਗੁਰੂ ਰੂਪ ਵਿਚ ਮਾਨਤਾ ਦੇ ਦਿੱਤੀ।[4] ਉਪਰੰਤ ਆਪ ਦੀ ਵਿਚਾਰਧਾਰਾ ਨੂੰ ਪ੍ਰਵਾਨ ਕਰਦਿਆਂ ਸੁਆਮੀ ਰਾਮਾਨੰਦ ਦੇ ਸ਼ਿਸ਼ਾ, ਕਬੀਰ, ਅਨੰਤਾਨੰਦ, ਪੀਪਾ, ਸੁਰਸਰਾ, ਧੰਨਾ, ਸ੍ਰੀ ਨੰਦ, ਭਵਾਨੰਦ, ਸੁਖਾ ਨੰਦ, ਮਹਾਨੰਦ, ਪਰਮਾਨੰਦ ਅਤੇ ਸੇਨ ਵੀ ਆਪ ਦੇ ਸ਼ਿਸ਼ ਹੋ ਗਏ।[5] ਸੰਤ ਜਗਬੀਰ ਸਿੰਹੁ ਨੇ 'ਰਘੂਰਾਜ ਸਿੰਹ' ਲਿਖਤ 'ਭਕਤ ਮਾਲਾ' ਵਿਚ ਦਰਜ ਕਥਾ ਨੂੰ ਪੁਸ਼ਟੀ ਵਜੋਂ ਪੇਸ਼ ਕਰਦਿਆਂ ਰਵਿਦਾਸ ਵਲੋਂ ਵਰਤਾਏ ਇਕ ਕੋਤਕ ਦਾ ਜ਼ਿਕਰ ਕੀਤਾ ਜਿਸ ਦੀ ਭਾਵਨਾ ਵੀ ਅਜਿਹੀ ਹੀ ਹੈ। ਉਹ ਲਿਖਦੇ ਹਨ ਕਿ "ਜਦੋਂ ਭਗਤੀ ਪਰਿਣਾਮ ਹਿਤ ਅਖਿਲ ਭਾਰਤ ਵਿਚ ਰਵਿਦਾਸ ਦੀ ਮਹਿਮਾ ਹੋ ਰਹੀ ਸੀ ਤਾ ਸੁਆਮੀ ਰਾਮਾਨੰਦ ਦੇ ਮਨ ਵਿਚ ਆਪ ਪ੍ਰਤੀ ਈਰਖਾ ਪਨਪ ਪਈ। ਇਸ ਜਾਤੀ ਅਭਿਮਾਨ ਅਤੇ ਈਰਖਾ ਦਾ ਦਮਨ ਕਰਨ ਲਈ ਆਪ ਸੁਖਮ ਸਰੀਰ ਧਾਰ ਕੇ ਸੁਆਮੀ ਦੇ ਪੂਜਾ ਸਥਾਨ ਤੇ ਪਹੁੰਚ ਗਏ ਅਤੇ ਸੁਆਮੀ ਜੀ ਨੂੰ ਜਲ ਛਕਾਇਆ ਓਹੀ ਜਲ ਬ੍ਰਹਮਭੋਗ ਲਈ ਵਰਤਿਆ ਗਿਆ।

---

1. ਦੂਧੁ ਤ ਬਛਰੈ ਥਨਹੁ ਬਿਟਾਰਿਓ।। ਫੂਲੁ ਭਵਰਿ ਜਲੁ ਮੀਨਿ ਬਿਗਾਰਿਓ।।1।। ।।
   ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ।। ਅਵਰ ਨਾ ਫੂਲੁ ਅਨੂਪ ਨਾ ਪਾਵਉ।।।। ।। ਰਹਾਉ ।।
   - ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਗੁਜਰੀ, ਪੰਨਾ 525.
2. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸੁ, 1932 (ਬ੍ਰੂ) ਪੰਨਾ 33.
3. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਬਸੰਤੁ, ਪੰਨਾ 1195.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 197.
5. -ਉਹੀ- ਪੰਨਾ 197.

ਕਈ ਅਜਿਹੇ ਲੇਖ ਮਿਲਦੇ ਹਨ ਕਿ ਇਹ ਕੌਤਕ ਦੇਖ ਕੇ ਸੁਆਮੀ ਰਾਮਾਨੰਦ ਨੇ ਆਪ ਹੀ ਆਪ ਨੂੰ ਗੁਰੂ ਸਵੀਕਾਰ ਕਰ ਲਿਆ ਸੀ।"[1] ਉਪਰੋਕਤ ਮੱਤ ਕਿਸੇ ਪ੍ਰਾਚੀਨ ਸ੍ਰੋਤ ਦੇ ਹਵਾਲੇ ਤਹਿਤ ਨਹੀਂ ਦਿੱਤੇ ਗਏ ਇਸ ਲਈ ਇਸ ਮੱਤ ਦੀ ਪ੍ਰੋੜਤਾ ਕਿਸੇ ਖੋਜੀ ਵਿਦਵਾਨ ਨੇ ਨਹੀਂ ਕੀਤੀ। ਇਸ ਗੁੰਝਲ ਦਾ ਸਮਾਧਾਨ ਹੋ ਸਕਦਾ ਸੀ ਜੇ ਸੁਆਮੀ ਰਾਮਾਨੰਦ ਆਪਣੇ ਸ਼ਬਦ ਵਿਚ, ਜਿਸ ਗੁਰੂ ਨੇ ਆਪ ਨੂੰ ਕਰਮ ਕਾਂਡ ਤੋਂ ਛੁੱਟਕਾਰਾ ਦਿਵਾ ਕੇ ਨਿਰਗੁਣ ਸਰੂਪ ਸੂਵਵਿਆਪੀ ਪ੍ਰਭੂ ਦੇ ਦਰਸ਼ਨ ਕਰਾਏ, ਦਾ ਨਾਂ ਅੰਕਿਤ ਕਰ ਜਾਂਦੇ। ਵਿਦਵਾਨ ਸੁਆਮੀ ਰਾਮਾਨੰਦ ਦੇ ਗੁਰੂ ਰਾਘਵਾਨੰਦ ਨੂੰ ਮੰਨਦੇ ਹਨ। ਇਸ ਲਈ ਇਸ ਮੱਤ ਦੀ ਪ੍ਰਮਾਣਿਕਤਾ ਸੰਦਿਗਧ ਹੈ।

### 3.8.2. ਸੰਤ ਕਬੀਰ ਆਪ ਦੇ ਸ਼ਿਸ਼ ਸਨ

ਪਿਛਲੇ ਪੰਨਿਆਂ ਵਿਚ ਅਸੀਂ ਇਹ ਮੱਤ ਵੀ ਵਿਚਾਰ ਆਏ ਹਾਂ ਕਿ ਸੰਤ ਕਬੀਰ ਆਪ ਦੇ ਗੁਰੂ ਸਨ ਪਰੰਤੂ ਅਜਿਹਾ ਮੱਤ ਵੀ ਪ੍ਰਚਲਿਤ ਹੈ ਕਿ ਸੰਤ ਕਬੀਰ ਆਪ ਦੇ ਸ਼ਿਸ਼ ਸਨ। ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਇਹ ਮੱਤ ਪ੍ਰਗਟ ਕਰਦੇ ਹੋਏ ਲਿਖਦੇ ਹਨ ਕਿ "ਕਮੀਰ (ਕਬੀਰ) ਨੇ ਇਕੁਰ ਦਾ ਪ੍ਰੇਮ ਕੀਤਾ ਕਿ ਪ੍ਰੇਮ ਭਗਤਿ ਦੀ ਜੁਗਤ ਰੈਦਾਸ ਜੀ (ਰਵਿਦਾਸ) ਪਾਸੋਂ ਹੀ ਸਮਝ ਕੇ ਰਾਮ ਲਿਆ।"[2] ਮਹੰਤ ਜਮਨਾ ਦਾਸ ਇਥੇ ਇਹ ਮੰਨਦੇ ਹਨ ਕਿ ਕਬੀਰ ਨੇ ਸੁਆਮੀ ਰਾਮਾਨੰਦ ਤੋਂ ਛਲ ਕਪਟ ਨਾਲ ਉਪਦੇਸ਼ ਲੈ ਹੀ ਲਿਆ ਸੀ ਅਤੇ ਰਾਮਾਨੰਦ ਦੇ ਮਗਰ ਜੋਗ ਦੀ ਕਮਾਈ ਵਿਚ ਰੁਝ ਗਿਆ ਸੀ।[3]

ਸੰਤ ਜਗਬੀਰ ਸਿੰਹੁ ਭਵਿੱਖ ਪੁਰਾਣ (ਚੌਥਾ ਖੰਡ) ਵਿਚ ਦਰਜ ਸੂਚਨਾ ਨੂੰ ਆਧਾਰ ਬਣਾਉਂਦੇ ਲਿਖਦੇ ਹਨ ਕਿ ਕਬੀਰ ਜੀ ਨੇ ਸ਼ਾਸਤਾਰਥ ਵਿਚ ਹਾਰ ਕੇ ਗੁਰੂ ਰਵਿਦਾਸ ਨੂੰ ਗੁਰੂ ਧਾਰਨ ਕਰ ਲਿਆ ਸੀ। ਇਹ ਹੀ ਨਹੀਂ ਕਬੀਰ ਨੇ ਆਪਣੇ ਪੁੱਤਰ 'ਕਮਾਲ' ਅਤੇ ਪੁਤਰੀ 'ਕਮਾਲੀ' ਨੂੰ ਵੀ ਰਵਿਦਾਸ ਜੀ ਦੀ ਸਿੱਖਿਆ ਦੀਖਿਆ ਵਿਚ ਅਰਪਿਤ ਕਰ ਦਿੱਤਾ ਸੀ।[4] ਮਹੰਤ ਸਤਿ ਦਰਬਾਰੀ ਅਤੇ ਸੰਤ ਜਗਬੀਰ ਸਿੰਹੁ ਇਸ ਮੱਤ ਦੇ ਪ੍ਰਵਕਤਾ ਹਨ ਪਰੰਤੂ ਦੋਵਾਂ ਵਿਦਵਾਨ ਲੇਖਕਾਂ ਨੇ ਆਪਣੇ ਮੱਤ ਦੀ ਸਥਾਪਨਾ ਲਈ ਕਿਸੇ ਪ੍ਰਮਾਣਿਕ ਸ੍ਰੋਤ ਨੂੰ ਆਧਾਰ ਨਹੀਂ ਬਣਾਇਆ। ਸੰਤ ਜੀ 'ਭਵਿਖ ਪੁਰਾਣ' ਨੂੰ ਅਪ੍ਰਮਾਣਿਕ ਰਚਨਾ

---

1. - ਉਹੀ - ਪੰਨਾ 194.
2. ਸਤਿ ਦਰਬਾਰੀ ਜਮਨਾ ਦਾਸ, ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ਼)1932) ਪੰਨਾ 230.
3. -ਉਹੀ-ਪੰਨਾ 230.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਾਯ (ਸੰ) 1978, ਪੰਨਾ 63.

ਮੰਨਦੇ ਹਨ।[1] ਇਸ ਤੋਂ ਬਿਨਾ 'ਰੈਦਾਸ ਪਰਚਈ'[2] ਅਤੇ 'ਕਬੀਰ' ਅਰੁ ਰੈਦਾਸ ਜੀ ਕਾ ਸੰਵਾਦ'[3] ਦੋਵੇਂ ਰਚਨਾਵਾਂ ਵਿਚ ਆਪ ਦੋਵਾਂ ਮਹਾਂਪੁਰਸ਼ਾਂ ਦਾ ਗੁਰ-ਭਾਈ ਹੋਣਾ ਹੀ ਅੰਕਿਤ ਹੈ। ਆਪ ਦੀ ਰਚਨਾ ਵਿਚ ਹੋਰ ਸਮਕਾਲੀ ਸੰਤਾਂ ਦੇ ਨਾਲ ਕਬੀਰ ਦਾ ਨਾਂ ਅੰਕਿਤ ਹੈ ਪਰੰਤੂ ਆਪ ਨੇ ਇੱਥੇ ਕੋਈ ਆਪਸੀ ਗੁਰੂ ਸ਼ਿਸ਼ ਦੇ ਰਿਸ਼ਤੇ ਦਾ ਵਰਣਨ ਨਹੀਂ ਕੀਤਾ।[4] ਇੰਵ ਹੀ ਸੰਤ ਕਬੀਰ ਨੇ ਗੁਰੂ ਰਵਿਦਾਸ ਪ੍ਰਤੀ ਉੱਚਾ-ਸੁੱਚਾ ਸਤਿਕਾਰ ਪ੍ਰਗਟ ਕਰਦਿਆਂ ਜਿਸ ਪਦ ਦੀ ਰਚਨਾ ਕੀਤੀ ਹੈ ਅਜਿਹੇ ਤੱਥ ਤੋਂ ਕੋਰੀ ਹੈ।[5]

ਇਹ ਦੋਵੇਂ ਮਹਾਂਪੁਰਸ਼ ਇਕ ਨਗਰ ਦੇ ਵਾਸੀ ਸਨ ਇਸ ਲਈ ਇਨ੍ਹਾਂ ਸੰਤ ਪੁਰਸ਼ਾਂ ਵਿਚ ਸਾਧੂ-ਭਾਵ ਤੋਂ ਇਲਾਵਾ ਡੂੰਘੀ ਭਾਈਚਾਰਕ ਸਾਂਝ ਵੀ ਪ੍ਰਤੀਤ ਹੁੰਦੀ ਹੈ। 'ਰੈਦਾਸ ਪਰਚਈ' ਵਿਚ ਹੀ ਜਦੋਂ ਰਾਣੀ ਝਾਲੀ ਦੇ ਰਵਿਦਾਸ ਨੂੰ ਗੁਰੂ ਧਾਰ ਲੈਣ ਕਾਰਨ ਪੰਡਿਤ ਝਗੜਾ ਪਾ ਬੈਠਦੇ ਹਨ ਤਾਂ ਆਪ ਇਕ ਭਗਤ ਨੂੰ ਕਬੀਰ ਪਾਸ ਸਲਾਹ ਮਸ਼ਵਰੇ ਲਈ ਭੇਜਦੇ ਹਨ।[6] ਅਜਿਹੀ ਅਧਿਆਤਮਿਕ ਭਰਾਤਰੀ ਭਾਵਨਾ ਵਾਲੀ ਸਾਂਝ ਬਰਾਬਰੀ ਦੇ ਮਹਾਂਪੁਰਸ਼ ਨਾਲ ਹੀ ਹੋ ਸਕਦੀ ਹੈ। ਸੰਤ ਸਾਹਿਤ ਦੇ ਆਧੁਨਿਕ ਖੋਜੀ ਵਿਦਵਾਨ ਵੀ ਦੋਵਾਂ ਸੰਤ-ਪੁਰਸ਼ਾਂ ਨੂੰ ਗੁਰ-ਭਾਈ ਹੀ ਸਵੀਕਾਰ ਕਰਦੇ ਹਨ। ਇਨ੍ਹਾਂ ਵਿਦਵਾਨਾਂ ਵਿੱਚ ਭਾਈ ਕਾਨ੍ਹ ਸਿੰਘ ਨਾਭਾ[7] ਆਪ ਨੂੰ ਰਾਮਾਨੰਦ ਦੇ ਸ਼ਿਸ਼ ਅਤੇ ਕਬੀਰ ਦੇ ਸਮਕਾਲੀ ਅੰਕਿਤ ਕਰਦੇ

---

1. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਂਤਮ (ਸੰ) ਪੰਨਾ 177.
2. ਦਾਦੂ ਸੰਸਕ੍ਰਿਤ ਮਹਾ-ਵਿਦਿਆਲਾ, ਜੈਪੁਰ ਗ੍ਰੰਥ ਨੰ 2 ਪੰਨਾ 372 ਅ
3. ਦੇਖੋ ਪਦ ਟਿਪਣੀ ਨੰ: 2 ਪੰਨਾ 51.
4. ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੰਨੁ ਤਰੈ।

   ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ।।2।।

   -ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1106, (ਰਾਗੁ ਮਾਰੂ)
5. ਦਿਵਵੇਦੀ, ਹਜ਼ਾਰੀ ਪ੍ਰਸਾਦ (ਆਚਾਰਯ) ਕਬੀਰ, ਸੰਸਕਰਣ, 1980, ਪੰਨਾ 235.
6. ਭਗਤ ਏਕ ਰੈਦਾਸ ਪਠਾਯੋ। ਸੋ ਕਬੀਰ ਕੋ ਬੂਝਨ ਆਯੋ।।

   ਰੈਦਾਸ ਜੀ ਕੇ ਪਰਚਈ, ਗ੍ਰੰਥ ਨੰ: 15756 ਲਿਪੀ ਕਾਲ 1707 ਬਿ. ਪੰਨਾ 18, ਪ੍ਰਾਪਤੀ ਸਥਾਨ, ਰਾਜ : ਪ੍ਰਾਚਯ ਸ਼ੋਧ ਪ੍ਰਤਿ: ਜੋਧਪੁਰ।
7. ਉਹ ਰਾਮਾਨੰਦ ਦੇ ਸ਼ਿਸ਼ ਅਤੇ ਕਬੀਰ ਦੇ ਸਮਕਾਲੀ ਸਨ।

   -ਨਾਭਾ, ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਚੌਥੀ ਵਾਰ, 1981, ਪੰਨਾ 1025.

ਹਨ । ਇਸ ਤੋਂ ਇਲਾਵਾ, ਡਾ. ਰਾਮ ਕੁਮਾਰ ਵਰਮਾ[1], ਡਾ. ਬੀ.ਪੀ.ਸ਼ਰਮਾ,[2] ਡਾ.ਧਰਮਪਾਲ ਮੈਨੀ[3], ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ[4], ਡਾ. ਧਰਮਪਾਲ ਸਿੰਗਲ[5], ਅਤੇ ਭਾਈ ਜੋਧ ਸਿੰਘ[6] ਦੇ ਨਾਂ ਵਰਨਣਯੋਗ ਹਨ ।

ਸੰਤ ਜਗਧੀਰ ਸਿੰਹੁ ਦੋਵਾਂ ਸੰਤਾਂ ਦੇ ਆਪਸੀ ਪਿਆਰ ਦੀ ਇਕ ਹੋਰ ਮਿਸਾਲ ਪ੍ਰਗਟ ਕਰਦੇ ਹਨ ਕਿ ਸੰਤ ਕਬੀਰ ਅਤੇ ਰਵਿਦਾਸ ਜੀ ਦੇ, ਗਿਆਨ ਗੋਸ਼ਟੀਆਂ, ਧਰਮ-ਚਰਚਾ, ਗਿਆਨ-ਸੰਵਾਦ ਅਤੇ ਅਨੇਕਾਂ ਭਰਮਣ ਇਕੱਠਿਆ ਕਰਨ ਦਾ ਵਿਵਰਣ ਮਿਲਦਾ ਹੈ[7] । ਇਹ ਮੱਤ ਵੀ ਇਹ ਭਾਵ ਪ੍ਰਗਟ ਕਰਦਾ ਹੈ ਆਪ ਸਮਕਾਲੀ ਅਤੇ ਬਰਾਬਰ ਦੇ ਸੰਤ ਪੁਰਸ਼ ਸਨ ਕਿਉਂਕਿ ਗੋਸ਼ਟੀ, ਚਰਚਾ ਅਤੇ ਸੰਵਾਦ ਗੁਰੂ ਸ਼ਿਸ਼ ਵਿਚਕਾਰ ਉਚਿਤ ਨਹੀਂ ਜਾਪਦਾ । ਸੋ ਉਪਰੋਕਤ ਵਿਚਾਰ ਚਰਚਾ ਇਸ ਸਿੱਟੇ ਉੱਤੇ ਪਹੁੰਚਾਉਣ ਵਿਚ ਸਹਾਈ ਹੁੰਦੀ ਹੈ ਕਿ ਦੋਵੇਂ ਸਮਕਾਲੀ ਪ੍ਰਭੂ ਦੇ ਪਿਆਰੇ, ਉੱਚ ਕੋਟੀ ਦੇ ਅਨੁਭਵੀ ਸੰਤ ਪੁਰਸ਼, ਗੁਰੂ ਸ਼ਿਸ਼ ਕਦਾਚਿਤ ਨਹੀਂ ਸਨ ।

### 3.8.3. ਰਾਣੀ ਝਾਲਾਂ (ਰਤਨ ਕੁੰਵਰੀ)

ਇਹ ਸੁਵ-ਵਿਦਿਤ ਤੱਥ ਹੈ ਕਿ ਰਾਣੀ ਝਾਲਾਂ ਗੁਰੂ ਰਵਿਦਾਸ ਦੀ ਪਰਮ ਸ਼ਿਸ਼ ਸੀ । ਰਾਣੀ ਝਾਲਾਂ, ਚਿਤੌੜ ਦੇ ਰਾਜਾ ਮਹਾਰਾਣਾ ਸੰਗਰਾਮ ਸਿੰਘ (ਰਾਣਾ ਸਾਂਗਾ) ਦੀ ਧਰਮ-ਪਤਨੀ ਅਤੇ ਮੀਰਾ ਦੀ ਸੱਸ ਸੀ[8] । ਭਾਵੇਂ ਇਸ ਤੱਥ ਬਾਰੇ ਅੰਦਰਲੀ ਗਵਾਹੀ ਚੁੱਪ ਹੈ ਫਿਰ ਵੀ ਬਾਹਰਲੀਆਂ ਗਵਾਹੀਆਂ ਜਿਵੇਂ, 'ਪਰਚਈ ਸਾਹਿਤ' 'ਭਕਤਿ ਰਸਬੋਧਨੀ' ਅਤੇ ਇਸ ਉੱਤੇ ਆਧਾਰਿਤ ਹੋਰ 'ਭਗਤ ਮਾਲ' ਟੀਕਾ ਰਚਨਾ ਵਿਚ ਆਏ ਉਲੇਖ ਅਨੁਸਾਰ ਹੀ ਹਰ ਵਿਦਵਾਨ ਨੇ ਇਸ ਮਤ ਦੀ ਹਾਮੀ ਭਰੀ ਹੈ । ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਨੇ ਰਾਣੀ ਝਾਲਾਂ ਦੀ ਗੁਰੂ ਰਵਿਦਾਸ ਪ੍ਰਤੀ ਆਸਥਾ ਬਾਰੇ

---

1. ਉਹ ਰਾਮਾਨੰਦ ਦੇ ਸ਼ਿਸ਼, ਕਬੀਰ ਦੇ ਸਮਕਾਲੀ ਸਨ।
   ਵਰਮਾ, ਰਾਮ ਕੁਮਾਰ (ਡਾ.) ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ, ਛੇਵੀਂ ਵਾਰ, 1971 ਪੰਨਾ 224.
2. ਰੈਦਾਸ-ਕਬੀਰ ਦੋਨੋਂ ਸੁਆਮੀ ਰਾਮਾਨੰਦ ਦੇ ਸਮਕਾਲੀਨ ਅਤੇ ਸ਼ਿਸ਼ ਸਨ।
   ਸ਼ਰਮਾ, ਬੀ. ਪੀ. (ਡਾ.) ਸੰਤ ਗੁਰੂ ਰਵਿਦਾਸ-ਬਾਣੀ, 1978, ਪੰਨਾ 24.
3. ਇਹ ਰਾਮਾਨੰਦ ਦੇ ਸ਼ਿਸ਼ ਅਤੇ ਕਬੀਰ ਦੇ ਸਮਕਾਲੀ ਮੰਨੇ ਜਾਂਦੇ ਹਨ।
   ਮੈਨੀ, ਧਰਮਪਾਲ (ਡਾ.) ਸੰਤੋਂ ਕੇ ਧਾਰਮਿਕ ਵਿਸ਼ਵਾਸ, 1966, ਪੰਨਾ 316.
4. ਆਜ਼ਾਦ ਪ੍ਰਿਥਵੀ ਸਿੰਘ (ਆਚਾਰੀਆ) ਗੁਰੂ ਰਵਿਦਾਸ (ਅਨੁ) ਅਨੁ, ਰਵੀ ਕੁਮਾਰ, ਪੰਨਾ 9.
5. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 33.
6. ਜੋਧ ਸਿੰਘ (ਭਾਈ) ਭਗਤ ਰਵਿਦਾਸ : ਜੀਵਨ ਤੇ ਰਚਨਾ 1974, ਪੰਨਾ 14.
7. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 64.
8. ਜਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ) 1984 ਪੰਨਾ 44.

ਕਥਨ ਕੀਤਾ ਹੈ ਕਿ ਰਾਣੀ ਝਾਲਾਂ ਦੀ ਦਾਸੀ 'ਰੂਪਾਂ' ਬਨਾਰਸ ਸ਼ਹਿਰ ਦੀ ਸੀ । ਦਾਸੀ ਤੋਂ ਗੁਰੂ ਰਵਿਦਾਸ ਦੀ ਕੌਤਕ ਭਰਪੂਰ ਉਪਮਾ ਸੁਣ ਕੇ ਰਾਣੀ ਝਾਲੀ ਦੇ ਮਨ ਵਿਚ ਆਪ ਦੇ ਦਰਸ਼ਨਾਂ ਦੀ ਸਿੱਕ ਜਾਗ ਪਈ । ਰਾਜੇ ਤੋਂ ਤੀਰਥ ਰਟਨ ਦੀ ਆਗਿਆ ਲੈ ਕੇ ਰਾਣੀ ਬਨਾਰਸ ਪਹੁੰਚੀ ਅਤੇ ਗੁਰੂ ਰਵਿਦਾਸ ਤੋਂ 'ਸਤਿਨਾਮ' ਦਾ ਮੰਤਰ ਲੈ ਕੇ ਆਪ ਦੀ ਸ਼ਿਸ਼ ਬਣ ਗਈ।[1] ਜਿਸ ਅਨੁਸਾਰ ਰਾਣੀ ਝਾਲਾਂ ਵਲੋਂ ਬਨਾਰਸ ਜਾ ਕੇ ਰਵਿਦਾਸ ਜੀ ਨੂੰ ਗੁਰੂ ਧਾਰਨ ਉਪਰੰਤ ਪੰਡਿਤ ਲੋਕਾਂ ਨੇ ਬਹੁਤ ਵਾਵੇਲਾ ਕੀਤਾ । ਇਸ ਸ੍ਰੋਤ ਵਿਚ ਦਰਜ ਦੂਜੀ ਘਟਨਾ ਅਨੁਸਾਰ ਰਾਣੀ ਨੇ ਗੁਰੂ ਰਵਿਦਾਸ ਦੇ ਸਨਮਾਨ ਵਿਚ ਬ੍ਰਹਮ-ਭੋਜ ਦਾ ਆਯੋਜਨ ਕੀਤਾ । ਭੋਜ ਸਮੇਂ ਜਾਤੀ ਅਭਿਮਾਨ ਨਾਲ ਭਰੇ ਪੰਡਿਤਾਂ ਨੇ ਪੰਗਤ ਵਿਚ ਬੈਠ ਕੇ ਭੋਜਨ ਛਕਣ ਤੋਂ ਇਨਕਾਰ ਕਰਦਿਆਂ ਸੁੱਕੀ ਰਸਦ ਲੈ ਕੇ ਆਪ ਭੋਜਨ ਪਕਾਇਆ[2]। ਭੋਜਨ ਛਕਣ ਸਮੇਂ ਅਜਿਹਾ ਕੌਤਕ ਵਾਪਰਿਆ ਕਿ ਹਰ ਇਕ ਪੰਡਿਤ ਨਾਲ ਗੁਰੂ ਰਵਿਦਾਸ ਜੀ ਭੋਜਨ ਛਕ ਰਹੇ ਸਨ[3]। ਇਸ ਕੌਤਕ ਤੋਂ ਪ੍ਰਭਾਵਿਤ ਹੋ ਕੇ ਸੱਤ ਸੌ ਬ੍ਰਾਹਮਣ ਰਾਣੀ ਨੂੰ ਨਾਲ ਲੈਕੇ ਆਪ ਦੇ ਸ਼ਿਸ਼ ਬਣ ਗਏ[4]। ਸੰਤ ਪ੍ਰਿਯ ਦਾਸ ਨੇ 'ਭਗਤ ਰਸਬੋਧਨੀ' ਵਿਚ ਇਸ ਮੱਤ ਦੀ ਪੁਸ਼ਟੀ ਕੀਤੀ ਹੈ[5]। ਇਸ ਤੋਂ ਬਾਅਦ ਇਸ ਕ੍ਰਿਤ ਨੂੰ ਆਧਾਰ ਬਣਾ ਕੇ 'ਭਗਤ ਮਾਲ' ਨਾਂ ਹੇਠ ਟੀਕਾ ਰਚਨਾ ਕਰਨ ਵਾਲੇ ਸਭਨਾ ਲੇਖਕਾਂ ਨੇ ਇਸ ਮੱਤ ਦੀ ਹਾਮੀ ਭਰੀ ਹੈ । ਇਸ ਤੋਂ ਬਿਨਾਂ 'ਰੈਦਾਸ ਜੀ ਕੀ ਬਾਣੀ'[6] ਆਚਾਰੀਆ

---

1. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਕਾਸ (1932), ਪੰਨਾ 259 ਤੋਂ 265.

2. ਚਰਨ ਗਹੇ ਰੈਦਾਸ ਕੇ ।। ਦੀਨੋ ਮਸਤਕ ਹਾਥ ।।
   ਰਾਨੀ ਕੋ ਮਨ ਮਾਨਿਯੋ । ਭਯੋ ਭਗਤਿ ਸਮੁੰ ਸਾਥ ।।

ਰੈਦਾਸ ਜੀ ਕੀ ਪਰਚਈ, ਗ੍ਰੰਥ ਨੰ. 15756 ਲਿਪੀਕਾਲ, 1707 ਬਿ.ਸੰ. ਪੰਨਾ 18/ਅ

3. ਸਬਹਿਨ ਕੇ ਸੰਗਿ ਜੀਵਨ ਬੈਠਾ ।। ਉਨਿ ਬਾਪੈ ਉਨਿ ਬਾਪੈ ਦੀਨਾ ।।
   ਸਬ ਕੋ ਅਚਿਰਜ ਭਯਾ ਤਮਾਸਾ ।। ਜੇਤੇ ਬਿਪ੍ਰ ਤਿਤੇ ਰੈਦਾਸਾ ।।

ਰੈਦਾਸ ਜੀ ਕੀ ਪਰਚਈ ਗ੍ਰੰਥ ਨੰ. 02 ਲਿਪੀਕਾਲ 1733 ਬਿ.ਸੰ. ਪੰਨਾ 373/ੳ, ਦਾਦੂ ਸੰਸਕ੍ਰਿਤ ਮਹਾਂਵਿਦਿਆਲਾ, ਜੈਪੁਰ ।

4. ਬਹਰਿ ਸਬੈ ਮਿਲਿ ਮਤੋ ਉਪਾਈ । ਜਾਇ ਗਹੇ ਰੈਦਾਸ ਕੇ ਪਾਈ ।।
   ਚਾਲੇ ਬੋਹਿ ਗਾਹਰ ਲਹਿ ਕੀਨੀ ।। ਬੀਨਤੀ ਕਰਿ ਝਾਲੀ ਸੰਗਿ ਲੀਨੀ ।
   ਕੋਨ ਭਾਂਤਿ ਹਮ ਚਰਨ ਗਹਾਂਹੀ । ਬਹੁਤ ਚੂਕ ਪਰੀ ਹਮ ਮਾਹੀ ।।
   ਘਰ ਤੇਰਾ ਦਿਰਿ ਡੰਡਵਤ ਕਰਤੇ ।। ਇਹਿ ਬਿਧਿ ਆਪੇ ਮਨ ਮੈਂ ਡਰਤੇ ।। -ਉਹੀ- ਪੰਨਾ 373/ੳ

5. ਵਸਤ ਚਿਤੌੜ ਮਾਤ, ਰਾਨੀ ਏਕ ਝਾਲੀ ਨਾਮ, ਨਾਮ ਵਿਨ ਕਾਨ ਖਾਲੀ ਆਨ ਸਿਖ ਭਈ ਹੈ । ਪ੍ਰਿਯਦਾਸ (ਸ੍ਰੀ) ਭਗਤਿ ਰਸਬੋਧਨੀ, ਹੱਥ-ਲਿਖਿਤ ਨੰ: 2274, ਪੰਨਾ 83.

6. ਰੈਦਾਸ ਜੀ ਕੀ ਬਾਨੀ, ਬੇਲਵੇਡਿਯਰ ਪ੍ਰਿੰਟਿੰਗ ਵਰਕਸ ਇਲਾਹਾਬਾਦ, ਨੌਵੀਂ ਵਾਰ, ਪੰਨਾ 2.

ਪਰਸੂ ਰਾਮ ਚਤੁਰਵੇਦੀ[1] ਸੁਆਮੀ ਰਾਮਾਨੰਦ ਸ਼ਾਸਤ੍ਰੀ,[2] ਯੋਗੇਂਦ ਸਿੰਘ,[3] ਪ੍ਰਿਥਵੀ ਸਿੰਘ ਆਜ਼ਾਦ,[4] ਡਾ. ਬੀ.ਪੀ.ਸ਼ਰਮਾ[5], ਡਾ. ਧਰਮਪਾਲ ਸਿੰਗਲ,[6] ਜਸਬੀਰ ਸਿੰਘ ਸਾਬਰ,[7] ਰਵਿਦਾਸ ਜੀ ਬਾਰੇ ਗੰਭੀਰ ਖੋਜ ਕਰਨ ਵਾਲੇ ਵਿਦਵਾਨਾ ਨੇ ਰਾਣੀ ਝਾਲਾਂ ਨੂੰ ਗੁਰੂ ਰਵਿਦਾਸ ਦੀ ਸ਼ਿਸ਼ ਮੰਨਿਆ ਹੈ।

ਇਸ ਵਿਸ਼ੇ ਵਿਚ ਇਕ ਵਿਦਵਾਨ ਸੰਤ ਜਗਬੀਰ ਸਿਹੁੰ ਦਾ ਮੱਤ ਵਿਸ਼ੇਸ਼ ਵਰਣਨਯੋਗ ਹੈ। ਉਹ ਕਥਨ ਕਰਦੇ ਹਨ ਕਿ ਕਾਸ਼ੀ ਵਿਚ 1502 ਬਿ.ਸੰ. ਵਿਚ ਮਾਘ ਦੀ ਸੰਗਰਾਂਦ ਨੂੰ ਮੇਲਾ ਲੱਗਿਆ । ਇਸ ਮੇਲੇ ਵਿਚ ਚਿਤੌੜ ਦੇ ਤਤਕਾਲੀਨ ਰਾਣਾ ਕੁੰਭਾ ਦੀ ਮਹਾਰਾਣੀ ਝਾਲਾਂ, ਗੰਗਾ ਘਾਟ ਉਤੇ ਸੰਤ ਰਵਿਦਾਸ ਦੇ ਪ੍ਰਬਚਨਾਂ ਸੰਗ ਆਤਮ ਤ੍ਰਿਪਤੀ ਪ੍ਰਾਪਤ ਕਰਕੇ ਉਨ੍ਹਾਂ ਦੀ ਸ਼ਿਸ਼ ਹੋ ਗਈ । ਇਸ ਸਮੇਂ ਰਵਿਦਾਸ ਜੀ ਦੀ ਉਮਰ 65 ਸਾਲ ਤੋਂ ਉੱਪਰ ਹੋ ਚੁੱਕੀ ਸੀ[8]। ਸੰਤ ਜੀ ਨੇ ਇਸ ਮਹੱਤਵਪੂਰਨ ਤੱਥ ਸਬੰਧੀ ਸਮਾਂ, ਤਿੱਥੀ ਅਤੇ ਸਥਾਨ ਦੇ ਦਿੱਤਾ ਹੈ ਪਰੰਤੂ ਆਪਣੇ ਮੱਤ ਦੀ ਸਥਾਪਨਾ ਲਈ ਕੋਈ ਹਵਾਲਾ ਸ੍ਰੋਤ ਨਹੀਂ ਦੱਸਿਆ । ਪ੍ਰਤੀਤ ਹੁੰਦਾ ਹੈ ਵਿਦਵਾਨ ਸੰਤ ਨੇ ਆਪਣਾ ਮੱਤ ਕਿਸੇ ਠੋਸ ਸਬੂਤ ਅਨੁਸਾਰ ਹੀ ਦਿੱਤਾ ਹੈ । ਇੰਞ ਚਿਤੌੜ ਦੀ ਰਾਣੀ ਝਾਲਾਂ ਨੂੰ ਪੂਰਨ ਸੰਮਤੀ ਨਾਲ ਗੁਰੂ ਰਵਿਦਾਸ ਦੀ ਸ਼ਿਸ਼ ਸਵੀਕਾਰ ਕੀਤਾ ਜਾਂਦਾ ਹੈ ।

### 3.8.4. ਮੀਰਾ ਬਾਈ

ਮੀਰਾ ਬਾਈ ਨੂੰ ਵੀ ਗੁਰੂ ਰਵਿਦਾਸ ਦੀ ਸ਼ਿਸ਼ ਮੰਨਿਆ ਜਾਂਦਾ ਹੈ । ਮੀਰਾ ਦੀ ਰਚਨਾ ਵਿਚ ਬਹੁਤ ਸਾਰੇ ਅਜਿਹੇ ਸ਼ਬਦ ਪ੍ਰਾਪਤ ਹਨ ਜਿਨ੍ਹਾਂ ਵਿਚ ਮੀਰਾਂ ਨੇ ਰਵਿਦਾਸ ਨੂੰ ਗੁਰੂ ਪਦ ਵਜੋਂ ਸਤਿਕਾਰ ਦੇ ਕੇ ਯਾਦ ਕੀਤਾ ਹੈ[9]। ਪਰੰਤੂ ਕੁਝ ਵਿਦਵਾਨ ਕਾਲ ਦੀ ਦ੍ਰਿਸ਼ਟੀ ਅੰਤੇ ਮੀਰਾ ਦੀ ਸਰਗੁਣ ਭਗਤੀ ਨੂੰ ਆਧਾਰ ਬਣਾ ਕੇ ਇਸ ਮੱਤ ਨਾਲ ਅਸਹਿਮਤੀ ਪ੍ਰਗਟ ਕਰਦੇ ਹਨ । ਇਸ ਲਈ ਇਸ ਮੱਤ ਸਬੰਧੀ ਸਪਸ਼ਟ ਹੋਣ ਲਈ ਮੀਰਾ ਦੇ ਜੀਵਨ ਕਾਲ ਬਾਰੇ ਵਿਚਾਰ ਕਰ ਲੈਂਣੀ ਅਤਿਅੰਤ ਜ਼ਰੂਰੀ ਹੈ । ਮੀਰਾ

---

1. ਚਤੁਰਵੇਦੀ ਪਰਸੂ ਰਾਮ, (ਆਚਾਰਯ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, ਪੰਨਾ 243.
2. ਰਾਮਾਨੰਦ ਸਾਸ਼ਤ੍ਰੀ (ਸੁਆਮੀ) ਪਾਂਡੇਯ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰਨਾ 163.
3. ਯੋਗੇਂਦ੍ਰ ਸਿੰਘ (ਡਾ.) ਸੰਤ ਰੈਦਾਸ ਕ੍ਰਤਿਤਵ, ਜੀਵਨ ਔਰ ਵਿਚਾਰ, 1972, ਪੰਨਾ 17.
4. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ; 1973, ਪੰਨਾ 70.
5. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ, 1971, ਪੰਨਾ 41.
6. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, ਪੰਨਾ 38.
7. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ, 1984, ਪੰਨਾ 44.
8. ਜਗਬੀਰ ਸਿੰਘ (ਸੰਤ) ਸੰਤ ਗੁਰੂ ਰਵਿਦਾਸ ਮਹਾਤਮਯ (ਸੈ) 1978, ਪੰਨਾ 240.
9. ਦੇਖੋ ਪਦ ਟਿਪਣੀ ਨੰ: 3, ਉ.ਅ.ਦ. ਸ.ਹ. ਪੰਨਾ 45.

ਮੇਰਤਾ ਦੇ ਰਾਣਾ ਰਤਨ ਸਿੰਘ ਰਾਠੌਰ ਦੀ ਬੇਟੀ ਅਤੇ ਜੋਧਪੁਰ ਦੇ ਬਾਨੀ ਰਾਊ ਦੂਦਾ ਜੀ ਦੀ ਪੋਤਰੀ ਸੀ। ਇਸ ਦੀ ਸ਼ਾਦੀ ਰਾਣਾ ਸੰਗਰਾਮ ਸਿੰਘ ਦੇ ਵੱਡੇ ਲੜਕੇ ਕੰਵਰ ਭੋਜ ਰਾਜ ਨਾਲ 1573 ਬਿ.ਸੰ. ਵਿਚ ਹੋਈ । ਭਾਵੇਂ ਕਿ ਆਪ ਦੇ ਜਨਮ ਸੰਮਤ ਬਾਰੇ ਵਿਦਵਾਨ ਇਕ ਮੱਤ ਨਹੀਂ ਪਰੰਤੂ ਵਿਆਹ ਸੰਮਤ ਬਾਰੇ ਸਹਿਮਤ ਹਨ । ਵੱਖ ਵੱਖ ਵਿਦਵਾਨਾ ਵਲੋਂ ਦਿੱਤੇ ਜਨਮ ਸੰਮਤ ਵਿਚਾਰ ਲੈਣ ਉਪਰੰਤ ਸਿੱਟਾ ਇਹ ਮਿਲਦਾ ਹੈ ਕਿ ਮੀਰਾ ਬਾਈ ਨੂੰ ਰਵਿਦਾਸ ਦੀ ਬਜ਼ੁਰਗ ਉਮਰ ਦੇ ਘੱਟੋ ਘੱਟ ਤਿੰਨ ਦਹਾਕਿਆਂ ਦੀ ਸਮਕਾਲੀਨਤਾ ਪ੍ਰਾਪਤ ਸੀ । ਦੂਜੇ ਬਚਪਨ ਵਿਚ ਭਾਵੇਂ ਉਹ ਸਰਗੁਣ ਭਗਤ ਰਹੀ ਹੋਵੇ ਪਰੰਤੂ ਬਾਅਦ ਵਿਚ ਉਸਨੇ ਮੁਕਤੀ ਦੀ ਜੁਗਤੀ ਗੁਰੂ ਰਵਿਦਾਸ ਤੋਂ ਪ੍ਰਾਪਤ ਕੀਤੀ । ਇਸ ਵਿਸ਼ੇ ਸਬੰਧੀ ਸੰਤ ਜਗਬੀਰ ਸਿੰਹੁ ਨੇ ਤੱਥ-ਆਧਾਰਿਤ ਸਿੱਟੇ ਕੱਢੇ ਹਨ ਜੋ ਵਿਚਾਰਨ ਯੋਗ ਹਨ: [1]

(ੳ) ਮੀਰਾ ਬਾਈ ਨੇ ਆਪਣੀ ਬਾਣੀ ਵਿਚ ਗੁਰੂ ਰਵਿਦਾਸ ਨੂੰ ਗੁਰੂ ਮੰਨਿਆ ਹੈ ।

(ਅ) ਦੰਦ ਕਥਾਵਾਂ ਸਿੱਧ ਕਰਦੀਆਂ ਹਨ ਕਿ ਮੀਰਾ ਬਾਈ ਦੇ ਦੀਖਿਆ ਗੁਰੂ ਰਵਿਦਾਸ ਹੀ ਸਨ ।

(ੲ) ਰਾਜਸਥਾਨ ਦੇ ਸੰਤ ਸਾਹਿਤ ਦੀ ਮੌਖਿਕ ਪਰੰਪਰਾ ਵਿਚ ਅਜਿਹੇ ਸ਼ਬਦ ਪ੍ਰਚਲਿਤ ਹਨ ਜਿਨ੍ਹਾਂ ਵਿਚ ਮੀਰਾਂ ਨੂੰ ਗੁਰੂ ਰਵਿਦਾਸ ਦੀ ਸ਼ਿਸ਼ ਸਵੀਕਾਰ ਕੀਤਾ ਹੈ ।

(ਸ) ਹੁਣ ਅਜਿਹੀ ਪ੍ਰਵਿਰਤੀ ਪ੍ਰਚਲਿਤ ਹੈ ਜਿਸ ਅਨੁਸਾਰ ਵੱਖ ਵੱਖ ਸੰਪਰਦਾਵਾਂ ਆਪਦੇ ਆਪਣੇ ਧਰਮ ਪ੍ਰਵਰਤਕਾਂ ਦੇ ਨਾਂ ਮੀਰਾਂ ਦੇ ਸ਼ਬਦਾਂ ਵਿਚ ਗੁਰੂ ਵਜੋਂ ਪਾ ਰਹੇ ਹਨ ।

(ਹ) ਮੀਰਾ ਦੀ ਰਚਨਾ ਵਿਚ ਗੁਰੂ ਪਦ ਵਜੋਂ ਆਇਆ ਗੁਰੂ ਰਵਿਦਾਸ ਦਾ ਨਾਂ ਕੱਢਣ ਦੀ ਪ੍ਰਵਿਰਤੀ ਵੀ ਪ੍ਰਚਲਿਤ ਹੈ ।

(ਕ) ਸਤਿਸੰਗ ਵਿਚ ਪ੍ਰਚਲਤ ਲੋਕ ਗੀਤਾਂ ਵਿਚ 'ਮੀਰਾ ਕਹੇ ਰਵਿਦਾਸ ਕੀ ਚੇਲੀ' ਵਾਲੀ ਛਾਪ ਆਮ ਮਿਲਦੀ ਹੈ ।

(ਖ) ਇਤਿਹਾਸਕ ਧਾਰਨਾ ਅਨੁਸਾਰ ਕੁੰਭ ਸ਼ਿਆਮ ਦਾ ਮੰਦਿਰ (ਮੀਰਾ ਮੰਦਿਰ) ਮੀਰਾ ਬਾਈ ਨੇ ਸੰਤ ਰਵਿਦਾਸ ਦੀ ਯਾਦ ਵਿਚ ਆਪ ਬਣਵਾਇਆ ਸੀ ।

(ਗ) ਪ੍ਰਾਚੀਨ ਚਿੱਤਰਾਂ ਵਿਚ ਸੰਤ ਰਵਿਦਾਸ ਮੀਰਾਂ ਨੂੰ ਧਰਮ ਉਪਦੇਸ਼ ਦਿੰਦੇ ਸਪੱਸ਼ਟ ਦਿਖਾਏ ਗਏ ਹਨ । ਅਜਿਹਾ ਇਕ ਪ੍ਰਾਚੀਨ ਚਿੱਤਰ ਕਿਸ਼ਨਗੜ੍ਹ, ਸੰਗ੍ਰਹਾਲਿਆ ਵਿਚ ਹੈ। ਜਿਸ ਵਿਚ ਮੀਰਾ ਸਤਿਸੰਗ ਮੰਡਲੀ ਵਿਚ ਕੀਰਤਨ ਕਰ ਰਹੀ ਹੈ । ਗੁਰੂ ਰਵਿਦਾਸ ਸੱਜਾ ਹੱਥ ਉਪਰ ਚੁੱਕ ਕੇ ਮੀਰਾਂ ਨੂੰ ਉਪਦੇਸ਼ ਦੇ ਰਹੇ ਹਨ। ਇਹ ਅਨੁਮਾਨ ਕੀਤਾ ਜਾਂਦਾ ਹੈ ਕਿ ਇਹ ਚਿੱਤਰ ਗੁਰੂ ਰਵਿਦਾਸ ਵਲੋਂ ਮੀਰਾ ਬਾਈ ਨੂੰ ਗੁਰ-ਉਪਦੇਸ਼ ਦੇਣ ਸਮੇਂ ਦਾ ਹੈ [2]।

---

1. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਜੰ) 1978, ਪੰਨਾ 213.

2. -ਉਹੀ- ਪੰਨਾ 221.

ਇਸ ਤੋਂ ਬਿਨਾ 'ਜਗਨ ਨਾਥ, ਦਾਮੋਦਰ ਦਾਸ ਸਾਗਰ' ਵਲੋਂ ਮੀਰਾ ਬਾਰੇ ਰਚਿਤ ਪੁਸਤਕ ਵਿਚੋਂ ਸ਼ਬਦ ਦਿੰਦੇ ਹੋਇਆ ਇਸ ਗੱਲ ਨੂੰ ਯਕੀਨੀ ਬਣਾਇਆ ਹੈ ਕਿ "ਮੀਰਾ ਨੇ ਬਨਾਰਸ ਵਿਚ ਜਾ ਕੇ ਰਵਿਦਾਸ ਨੂੰ ਗੁਰੂ ਧਾਰਿਆ [1]।" ਸੰਤ ਜਗਬੀਰ ਸਿੰਹੁ ਨੇ ਉਪਰੋਕਤ ਵਿਵਰਣ ਨੂੰ ਆਧਾਰ ਬਣਾਉਂਦਿਆਂ ਲਿਖਿਆ ਹੈ ਕਿ "ਇਹ ਕਹਿਣਾ ਉਚਿਤ ਹੈ ਕਿ ਸੰਤ ਰਵਿਦਾਸ ਜੀ ਮਹਾਰਾਜ ਰਾਠੌਰ ਵੰਸ਼ੀ ਮੀਰਾ ਬਾਈ ਦੇ ਵਾਸਤਵਿਕ ਧਰਮ ਉਪਦੇਸ਼ਕ ਅਤੇ ਦੀਖਸ਼ਾ ਗੁਰੂ ਸਨ । ਇਸ ਵਿਸ਼ੇ ਸਬੰਧੀ ਸੰਤ ਜੀ ਦਾ ਵਿਸ਼ਲੇਸ਼ਣ ਭਾਵਪੂਰਤ ਅਤੇ ਦਲੀਲ ਭਰਪੂਰ ਹੈ ਜਿਸ ਨੂੰ ਮੰਨ ਲੈਣ ਵਿਚ ਕਠਨਾਈ ਨਹੀਂ ਹੋਣੀ ਚਾਹੀਦੀ । ਮੀਰਾ ਬਾਈ ਦੇ ਸੰਤ ਰਵਿਦਾਸ ਦੀ ਸ਼ਿਸ਼ ਹੋਣ ਪ੍ਰਤੀ ਪ੍ਰਾਚੀਨ ਸਾਹਿਤ ਵਿਚ ਪ੍ਰਥਮ ਵਿਚਾਰ ਪੋਥੀ 'ਪ੍ਰੇਮ ਅਬੋਧ' ਵਿਚ ਮਿਲਦਾ ਹੈ[2]। ਪੋਥੀ ਪ੍ਰੇਮ ਅੰਬੋਧ ਦਾ ਲਿਪਣ ਸਮਾਂ 1750 ਬਿ.ਸੰ. ਹੈ[3], ਜੋ ਕਾਫੀ ਪ੍ਰਾਚੀਨ ਹੈ ਜਿਸਨੂੰ ਅੱਖੋਂ ਪਰੋਖੇ ਕਰਨਾ ਖੋਜੀ ਦ੍ਰਿਸ਼ਟੀਕੋਣ ਤੋਂ ਸਦਭਾਵਨਾ ਦਾ ਲਖਾਇਕ ਨਹੀਂ ਹੈ । ਇਸ ਤੋਂ ਇਲਾਵਾ ਸੰਤ ਸਾਹਿਤ ਦੇ ਚੋਟੀ ਦੇ ਖੋਜੀ ਵਿਦਵਾਨਾ ਨੇ ਇਸ ਮੱਤ ਨੂੰ ਪ੍ਰਵਾਨਗੀ ਦਿੱਤੀ ਹੈ । 'ਮੀਰਾ ਬਾਈ ਕੀ ਸ਼ਬਦਾਵਲੀ' ਵਿਚ ਦਰਜ ਹੈ ਕਿ 'ਮੀਰਾ ਬਾਈ ਨੇ ਪਤੀ ਦੀ ਮੌਤ ਉਪਰੰਤ ਚਿੱਤ ਭਗਵੰਤ ਭਜਨ ਨਾਲ ਜੋੜ ਲਿਆ ਅਤੇ ਰੈਦਾਸ ਜੀ ਨੂੰ ਆਪਣਾ ਗੁਰੂ ਧਾਰਨ ਕੀਤਾ[4]।" ਡਾ. ਪੀਤਾਬਰ ਦੱਤ ਬੜਥਵਾਲ ਅਨੁਸਾਰ "ਸੰਤ ਰਵਿਦਾਸ ਹੀ ਮੀਰਾ ਬਾਈ ਦੇ ਵਾਸਤਵਿਕ ਗੁਰੂ ਸਨ[5]।" ਡਾ. ਜੇ.ਐਨ.ਫਰਕੂਹਰ[6] ਡਾ. ਪਦਮਾਵਤੀ ਸਬਨਮ[7], ਵਰਿਆਮ ਸਿੰਘ ਚੰਦਰ[8], ਬਖਸ਼ੀ ਦਾਸ[9], ਮੀਰਾ ਬਾਈ ਨੂੰ ਰਵਿਦਾਸ ਦੀ ਸ਼ਿਸ਼ ਸਵੀਕਾਰ ਕਰਦੇ ਹਨ ।

---

1. ਉਹੀ ਪੰਨਾ 217

2. ਜਗਬੀਰ ਸਿੰਹੁ (ਸੰਤ) ਰਵਿਦਾਸ ਮਹਾਤਮਯ ਪੰਨਾ 217.

3. ਚੌਪਈ ।। ਮੀਰਾ ਬਾਈ ਰਾਜਕੁਆਰੀ । ਬਿਸ਼ਨ ਭਗਤ ਪਰਮ ਹਿਤਕਾਰੀ ।।

   ਤਿਸੁ ਸਾਧ ਸੰਗਿ ਕੀ ਇਛਾ ਹੋਈ । ਰਿਵਦਾਸ ਪਾਸਿ ਚਲਿ ਆਈ ਸੋਈ ।।

   ਤਾਕੈ ਚਰਨ ਜਾਇ ਤਿਨ ਪਕਰੇ । ਖੁਨ ਸੇ ਬਿਪਰ ਤਹਾ ਕੇ ਸਗਰੇ ।।

   ਜਉ ਚਮਾਰੁ ਦੀਖਿਆ ਕਉ ਦੇਈ ।। ਦਿਜ ਨਾਮ ਕਹੋ ਕੋ ਲੇਇ ।।

ਪੋਥੀ ਪ੍ਰੇਮ ਅੰਬੋਧ, ਹੱਥ ਲਿਖਤ ਗ੍ਰੰਥ ਨੰ: 2584 ਪੰਨਾ 97, ਪ੍ਰਾਪਤੀ ਸਥਾਨ, ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ, ਲਿਪੀਕਾਲ, 1750 ਬਿ.ਸੰ. 3. -ਉਹੀ- ਪੰਨਾ 377.

4. ਮੀਰਾ ਬਾਈ ਕੀ ਸ਼ਬਦਾਵਲੀ, ਬੇਲਵੀਡਿਯਰ ਪ੍ਰਿੰਟਿੰਗ ਵਰਕਸ, 1983, ਪੰਨਾ 2.

5. ਬੜਥਵਾਲ, ਪੀਤਾਂਬਰ ਦੱਤ, (ਡਾ.) ਹਿੰਦੀ ਕਾਵਿ ਮੇਂ ਨਿਰਗੁਣ ਸੰਪਰਦਾਇ, ਪੰਨਾ 438.

6. ਫਰਕੂਹਰ, ਜੇ.ਐਨ (ਡਾ.) ਐਨ ਆਉਟਲਾਈਨ ਆਫ ਦਾ ਰੀਲੀਜੀਅਸ ਲਿਟਰੇਚਰ ਆਫ ਇੰਡੀਆ, 1967, ਪੰਨਾ 306.

7. ਸਬਨੰਮ, ਪਦਮਾਵਤੀ (ਡਾ.) ਮੀਰਾ : ਇਕ ਅਧਿਐਨ, 1950, ਪੰਨਾ 57.

8. ਚੰਦਰ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲਾ, 1953, ਪੰਨਾ 213.

9. ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ ਪੰਨਾ 67.

ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਨੇ ਮੀਰਾ ਬਾਈ ਦਾ ਸੰਤ ਰਵਿਦਾਸ ਪ੍ਰਤੀ ਬਚਪਨ ਤੋਂ ਹੀ ਸ਼ਰਧਾਵਾਨ ਹੋਣਾ ਲਿਖਿਆ ਹੈ । ਉਹ ਲਿਖਦੇ ਹਨ ਕਿ ਮੀਰਾ ਬਾਈ ਦੀ ਉਸਤਾਨੀ ਦਾ ਮਾਮਾ ਬਨਾਰਸ ਦਾ ਬ੍ਰਾਹਮਣ ਰਵਿਦਾਸ ਦਾ ਸੇਵਕ ਸੀ । ਉਸਤਾਨੀ ਨੇ ਉਸ ਤੋਂ ਰਵਿਦਾਸ ਦਾ ਜਸ, ਮਹਿਮਾ ਤੇ ਉਸਤਤਿ ਸੁਣੀ ਹੋਈ ਸੀ ਇਹ ਜਸ ਕੀਰਤ ਉਹ ਮੀਰਾ ਬਾਈ ਨੂੰ ਸੁਣਾਉਂਦੀ ਰਹਿੰਦੀ ਸੀ । ਅਜਿਹੇ ਸਤ-ਬਚਨ ਸੁਣ ਕੇ ਮੀਰਾ ਦੇ ਮਨ ਵਿਚ ਸਾਹਿਬ ਦੇ ਦਰਸ਼ਨਾਂ ਦੀ ਰੀਝ ਉਤਪੰਨ ਹੋ ਗਈ । ਗੁਰੂ ਰਵਿਦਾਸ ਜੀ ਨੇ ਮੀਰਾ ਦੇ ਮਨ ਵਿਚ ਅਜਿਹੀ ਭਗਤੀ ਪ੍ਰੀਤ ਅਨੁਭਵ ਕਰਕੇ ਮੇੜਤਾ ਸ਼ਹਿਰ ਦੇ ਬਾਹਰ ਇਕ ਪਿੱਪਲ ਥੱਲੇ ਡੇਰੇ ਜਾ ਲਾਏ । ਮੀਰਾ ਬਾਈ ਸਹੇਲੀਆਂ ਸਮੇਤ ਆਪ ਦੀ ਸਤਿਸੰਗ ਵਿਚ ਸ਼ਾਮਿਲ ਹੋ ਗਈ । ਇਥੇ ਆਪ ਨੇ 1564 ਬਿ.ਸੰ. ਵੈਸਾਖ ਦੀ ਸਤਿਓਂ, ਦਿਨ ਬੁੱਧਵਾਰ ਦੇ ਅੰਮ੍ਰਿਤ ਵੇਲੇ ਹਰਿ ਪ੍ਰੇਮ ਭਗਤੀ ਦੀ ਜੁਗਤ ਬਖਸ਼ ਕੇ ਮੀਰਾ ਨੂੰ ਆਪਣੀ ਪਰਮ ਸ਼ਿਸ਼ ਬਣਾ ਲਿਆ।[1]" "ਡਾ. ਬੀ.ਪੀ.ਸ਼ਰਮਾ ਦਾ ਮੱਤ ਹੈ ਕਿ "ਮੀਰਾ ਬਾਈ ਰਵਿਦਾਸ ਜੀ ਦੀ ਚਿਤੌੜ ਫੇਰੀ ਸਮੇਂ, ਸ਼ਿਸ਼ ਬਣੀ ਸੀ[2]।" ਆਚਾਰੀਆ ਪ੍ਰਿਥਵੀ ਸਿੰਘ ਅਜ਼ਾਦ ਪਰੰਪਰਾ ਅਨੁਸਾਰ "ਮੀਰਾਬਾਈ ਨੂੰ ਰਵਿਦਾਸ ਦੀ ਸ਼ਿਸ਼ ਸਵੀਕਾਰ ਕਰਦੇ ਹਨ[3]।" ਡਾ. ਯੋਗੇਂਦ੍ਰ ਸਿੰਹ ਇਸ ਮੱਤ ਦੀ ਬੁਨਿਆਦ ਨੂੰ ਪ੍ਰਮਾਣਿਕ ਮੰਨਦੇ ਲਿਖਦੇ ਹਨ ਕਿ "ਮੀਰਾਬਾਈ ਨੇ ਆਪਣੇ ਪਦਾਂ ਵਿਚ ਰੈਦਾਸ ਨੂੰ ਗੁਰੂ ਮੰਨਿਆ ਹੈ । ਇਸ ਪਦ ਹੁਣ ਪ੍ਰਮਾਣਿਕ ਮੰਨੇ ਜਾ ਚੁੱਕੇ ਹਨ । ਇਨ੍ਹਾਂ ਪਦਾਂ ਦੇ ਪ੍ਰਕਾਸ਼ ਵਿਚ ਰੈਦਾਸ ਦੇ ਮੀਰਾ ਬਾਈ ਦੇ ਗੁਰੂ ਹੋਣ ਦੀ ਸੰਭਾਵਨਾ ਉਜਾਗਰ ਹੁੰਦੀ ਹੈ[4]।" ਏਨਾ ਹੀ ਨਹੀਂ ਉਹ ਇਸ ਵਿਚਾਰ ਨੂੰ ਨਿਸ਼ਚਿਤ ਰੂਪ ਵਿਚ ਹੀ ਸਹੀ ਮੰਨਦੇ ਹਨ । ਡਾ. ਗਣਪਤਿ ਚੰਦਰ ਗੁਪਤ ਅਨੁਸਾਰ "ਇਤਿਹਾਸਕ ਦ੍ਰਿਸ਼ਟੀ ਤੋਂ ਰਵਿਦਾਸ ਅਤੇ ਮੀਰਾ ਬਾਈ ਦੇ ਕਾਲ ਵਿਚ ਏਨਾ ਅੰਤਰ ਨਹੀਂ ਜਿਸ ਨਾਲ ਦੋਨਾਂ ਦਾ ਮਿਲਣ ਅਸੰਭਵ ਹੋਵੇ[5]।" ਪ੍ਰੋ. ਦਰਸ਼ਨ ਸਿੰਘ ਦਾ ਵਿਚਾਰ ਹੈ ਕਿ "ਮੀਰਾ ਨੇ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਕਾਸ਼ੀ ਦੀ ਯਾਤਰਾ ਸਮੇਂ ਰਵਿਦਾਸ ਜੀ ਨੂੰ ਗੁਰੂ ਧਾਰਨ ਕੀਤਾ[6]।" ਮੀਰਾ ਬਾਈ ਦੀਆਂ ਰਚਨਾਵਾਂ ਵਿਚ ਗੁਰੂ ਪਦ ਵਜੋਂ ਦਰਜ ਹੋਏ ਰਵਿਦਾਸ ਦੇ ਨਾਂ ਨੂੰ ਆਧਾਰ ਬਣਾ ਕੇ 'ਏ ਸਟੱਡੀ ਆਫ ਭਗਤ ਰਵਿਦਾਸ' ਦੇ ਕਰਤਾ ਮੀਰਾ ਨੂੰ ਰਵਿਦਾਸ ਦੀ ਸ਼ਿਸ਼ ਦੱਸਦੇ ਹਨ[7]। ਡਾ. ਧਰਮਪਾਲ ਸਿੰਗਲ "ਮੀਰਾ ਬਾਈ ਨੂੰ ਆਪਣੇ ਜੀਵਨ ਦੇ ਪਹਿਲੇ 34 ਜਾਂ 42 ਵਰ੍ਹਿਆਂ ਤੱਕ ਗੁਰੂ ਰਵਿਦਾਸ ਦਾ ਸਮਕਾਲੀ ਮੰਨਦੇ ਹੋਏ ਉਨ੍ਹਾਂ ਦੀ ਸ਼ਿਸ਼ ਸਵੀਕਾਰ ਕਰਦੇ ਹਨ [8]।" ਡਾ. ਕਾਸ਼ੀ ਨਾਥ ਉਪਾਧਿਆਇ ਅਨੁਸਾਰ 1527-28 ਈ. ਤੱਕ ਜਦੋਂ ਮੀਰਾ ਦੇ ਪਿਤਾ ਅਤੇ

---

1. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, ਪੰਨਾ 285-88.
2. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ, 1972. ਪੰਨਾ 41.
3. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ, 1973, ਪੰਨਾ 70.
4. ਯੋਗੇਂਦ੍ਰ ਸਿੰਹ (ਡਾ.) ਸੰਤ ਰੈਦਾਸ, ਕ੍ਰਿਤਿਤਵ ਜੀਵਨ ਔਰ ਵਿਚਾਰ, 1972, ਪੰਨਾ 10.
5. ਗੁਪਤ, ਗਣਪਤਿ ਚੰਦਰ (ਡਾ.) ਹਿੰਦੀ ਸਾਹਿਤਯ ਕਾ ਵਿਗਿਆਨਕ ਇਤਿਹਾਸ. 1965, ਪੰਨਾ 208.
6. ਦਰਸ਼ਨ ਸਿੰਘ (ਪ੍ਰੋ.) ਸੰਤ ਰਵਿਦਾਸ ਐਂਡ ਹਿਜ਼ ਟਾਈਮਜ਼, 1977, ਪੰਨਾ 8.
7. ਦਰਸ਼ਨ ਸਿੰਘ (ਡਾ.) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 8.
8. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 37.

ਸੌਹਰੇ ਦੀ ਮੌਤ ਹੋ ਗਈ ਤਾਂ 29-30 ਵਰ੍ਹਿਆਂ ਦੀ ਮੀਰਾਂ, ਮੇਵਾੜ ਦੇ ਨਵੇਂ ਰਾਜਾ (ਆਪਣੇ ਪਤੀ ਦੇ ਛੋਟੇ ਭਾਈ) ਦੇ ਦੁਰ ਵਿਵਹਾਰ ਤੋਂ ਤੰਗ ਆ ਕੇ ਕ੍ਰਿਸ਼ਨ ਭਗਤ ਬਣੀ, ਭਰਮਣ ਕਰਦੀ ਰਹੀ ਉਪਰੰਤ ਰਵਿਦਾਸ ਜੀ ਨੂੰ ਗੁਰੂ ਧਾਰਨ ਕਰ ਲਿਆ[1]।" ਸਾਂਤੀ ਸੇਠੀ, ਪਰੰਪਰਾ ਅਤੇ ਮੀਰਾ ਦੀਆਂ ਰਚਨਾਵਾਂ ਵਿਚ ਵਰਣਿਤ ਤੱਥਾਂ ਨੂੰ ਆਧਾਰ ਬਣਾ ਕੇ ਉਸਨੂੰ ਰਵਿਦਾਸ ਦੀ ਸ਼ਿਸ਼ ਮੰਨਦੇ ਹਨ ਜਿਵੇਂ ਲੇਖਕ ਨੇ ਚਿਤੌੜ ਵਿਖੇ ਗੁਰੂ ਰਵਿਦਾਸ ਦੇ ਭਗਤੀ ਪ੍ਰਚਾਰ ਹਿੱਤ ਠਹਿਰੇ ਹੋਣ ਸਮੇਂ, ਅਜਿਹਾ ਲਿਖਿਆ ਹੈ ਕਿ ਮੀਰਾ ਪਰਿਵਾਰ ਦੇ ਮੈਂਬਰਾਂ ਵਲੋਂ ਵਰਜਣ ਅਤੇ ਪਹਿਰੇ ਲਾ ਕੇ ਰੱਖਣ ਦੇ ਬਾਵਜੂਦ ਪ੍ਰਤੀ ਦਿਨ ਗੁਰੂ ਰਵਿਦਾਸ ਦੀ ਸਤਿਸੰਗ ਕਰਦੀ ਰਹੀ[2] । ਚੰਦ੍ਰਿਕਾ ਪ੍ਰਸਾਦ ਜਿਗਿਆਸੂ "ਮੀਰਾ ਦੀਆਂ ਰਚਨਾਵਾਂ ਅਤੇ ਰਵਿਦਾਸ ਦੀ ਲੰਮੀ ਉਮਰ ਨੂੰ ਆਧਾਰ ਬਣਾਉਂਦੇ ਹੋਏ, ਮੀਰਾ ਨੂੰ ਰਵਿਦਾਸ ਦੀ ਪਰਮ ਸ਼ਿਸ਼ ਮੰਨਦੇ ਹਨ[3]।" ਡਾ. ਕੁਲਵੰਤ ਕੌਰ ਜਨਮਸਾਖੀ ਪਰੰਪਰਾ ਅਨੁਸਾਰ ਲਿਖਦੇ ਹਨ ਕਿ ਮੀਰਾ ਅਤੇ ਕੰਵਰ ਭੋਜ ਰਾਜ ਦਾ ਵਿਆਹ ਹੀ ਭਗਤ ਰਵਿਸ ਦੇ ਹੱਥੀਂ ਹੋਇਆ ਸੀ ਅਤੇ ਮੀਰਾ ਨੇ ਆਪਣੇ ਪਤੀ ਅਤੇ ਸੱਸ (ਰਾਣੀ ਝਾਲਾਂ) ਦੀ ਆਗਿਆ ਨਾਲ ਰਵਿਦਾਸ ਦਾ ਸ਼ਿਸ਼ਤਵ ਗ੍ਰਹਿਣ ਕੀਤਾ ਸੀ[4]। ਮੀਰਾ ਦਾ ਰਵਿਦਾਸ ਜੀ ਦੀ ਸ਼ਿਸ਼ ਹੋਣਾ ਤਾਂ ਠੀਕ ਹੈ ਪਰੰਤੂ ਜਨਮਸਾਖੀ ਪਰੰਪਰਾ ਵਿਚ ਅਜਿਹਾ ਤੱਥ ਸਾਨੂੰ ਤਾਂ ਕਿਧਰੇ ਨਹੀਂ ਮਿਲਿਆ, ਨਾ ਹੀ ਲੇਖਕ ਨੇ ਇਸ ਬਾਰੇ ਕੋਈ ਹਵਾਲਾ ਦਰਜ ਕੀਤਾ ਹੈ । ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪ੍ਰਵਕਤਾ ਵੀ ਇਸ ਮੱਤ ਦੀ ਹਾਮੀ ਭਰਦੇ ਹਨ[5]। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਮੀਰਾ 'ਗਿਰਧਰ ਗੋਪਾਲ ਕਿਸ਼ਨ ਭਗਤ' ਸੀ । ਕੁਝ ਕਾਲ ਦੀ ਦ੍ਰਿਸ਼ਟੀ ਤੋਂ ਵੀ ਮੀਰਾ ਅਤੇ ਰਵਿਦਾਸ ਦੀ ਮਿਲਣੀ ਨੂੰ ਅਸੰਭਵ ਸਮਝਦੇ ਹਨ । ਅਚਾਰੀਆ ਪਰਸ਼ੂ ਰਾਮ ਚਤੁਰਵੇਦੀ ਇਸ ਵਿਸ਼ੇ ਵਿਚ 'ਮੀਰਾ ਬਾਈ ਨੂੰ ਕਾਲ ਦੀ ਦ੍ਰਿਸ਼ਟੀ ਤੋਂ ਰਵਿਦਾਸ ਜੀ ਤੋਂ ਬਹੁਤ ਪਿਛੋਂ ਹੋਈ ਮੰਨਦੇ ਹੋਏ ਲਿਖਦੇ ਹਨ ਕਿ "ਅਨੁਮਾਨ ਕੀਤਾ ਜਾਂਦਾ ਹੈ ਕਿ ਮੀਰਾ ਬਾਈ ਦੇ ਗੁਰੂ ਰੈਦਾਸੀ ਸੰਪਰਦਾਇ ਦੇ ਕੋਈ ਐਸੇ ਆਚਾਰੀਆ ਹੋਣਗੇ ਜੋ ਉਸ ਸਮੇਂ ਜੀਵਿਤ ਰਹੇ ਹੋਣਗੇ[6]। ਲੇਖਕ ਨੇ ਆਪਣੀ ਇਕ ਹੋਰ ਰਚਨਾ ਵਿਚ ਮੀਰਾ ਨੂੰ ਉਦਾਹਰਣਾ ਸਹਿਤ ਰਵਿਦਾਸ ਜੀ ਤੋਂ ਪ੍ਰਭਾਵਿਤ ਹੋਣਾ ਸਿੱਧ ਕੀਤਾ ਹੈ[7]। ਲੇਖਕ ਨੇ ਆਪਣਾ ਮੱਤ ਅਨੁਮਾਨ ਦੇ ਸਹਾਰੇ ਨਾਲ ਦਿੱਤਾ ਹੈ ਜਿਸਨੂੰ ਮਾਨਤਾ ਦੇਣੀ ਅਸੰਭਵ ਹੈ ।

---

1. ਉਪਾਧਿਆਇ, ਕਾਸ਼ੀ ਨਾਥ (ਡਾ.) ਗੁਰੂ ਰਵਿਦਾਸ, 1983, ਪੰਨਾ 9.
2. ਸੇਠੀ, ਸ਼ਾਂਤੀ (ਸ੍ਰੀਮਤੀ) ਮੀਰਾ ਪ੍ਰੇਮ ਦੀਵਾਨੀ, 1981, ਪੰਨਾ 16.
3. ਜਿਗਿਆਸੂ, ਚੰਦ੍ਰਿਕਾ ਪ੍ਰਸ਼ਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹਿਬ, ਪਹਿਲੀ ਛਾਪ, 1984, ਪੰ. 37.
4. ਕੁਲਵੰਤ ਕੌਰ (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ, 1986, ਪੰਨਾ 86.
5. ਭਾਟੀਆ, ਮਿਤਰਦੀਪ (ਸ੍ਰੀ) ਆਦਿ ਗੁਰ ਪ੍ਰਕਾਸ਼ ਪੱਤ੍ਰਕਾ (ਸੰ.) ਜਨਵਰੀ, ਫਰਵਰੀ, 1987, ਪੰ. 9.
6. ਚਤੁਰਵੇਦੀ, ਪਰਸੂ ਰਾਮ (ਆਚਾਰੀਆ) ਉਤਰੀ ਭਗਤ ਦੀ ਸੰਤ ਪਰੰਪਰਾ, ਤੀਜਾ ਸੰਸਕਰਣ, 1972, ਪੰਨਾ 242.
7. ਚਤੁਰਵੇਦੀ ਪਰਸੂ ਰਾਮ (ਆਚਾਰੀਆ) ਮੀਰਾਂ ਬਾਈ ਕੀ ਪਦਾਵਲੀ, ਮਹਾਨ ਕੋਸ਼ ਚੌਥੀ ਵਾਰ, 1981, ਪੰ. 95.

ਭਾਈ ਕਾਨ੍ਹ ਸਿੰਘ ਨਾਭਾ[1], ਡਾ. ਜਸਬੀਰ ਸਿੰਘ ਸਾਬਰ[2] ਅਤੇ ਪਦਮ ਗੁਰਚਰਨ ਸਿੰਘ[3] ਮੀਰਾ ਬਾਈ ਨੂੰ ਕ੍ਰਿਸ਼ਨ ਭਗਤ ਮੰਨਦੇ ਹਨ । ਵਿਦਵਾਨ ਲੇਖਕਾਂ ਨੇ ਮੀਰਾਂ ਦੀਆਂ ਉਨ੍ਹਾਂ ਰਚਨਾਵਾਂ ਨੂੰ ਬਿਲਕੁਲ ਨਜ਼ਰ ਅੰਦਾਜ਼ ਕਰ ਦਿੱਤਾ ਹੈ ਜਿਨ੍ਹਾਂ ਵਿਚ ਮੀਰਾ ਬਾਈ ਨੇ ਰਵਿਦਾਸ ਨੂੰ ਗੁਰੂ ਪਦ ਦਿੰਦਿਆਂ ਸਤਿਕਾਰ ਨਾਲ ਯਾਦ ਕੀਤਾ ਹੈ [4]। ਅਜਿਹੀ ਭਾਵਨਾ ਮਨ ਵਿਚ ਰੱਖਦਿਆਂ ਡਾ. ਕ੍ਰਿਸ਼ਣ ਲਾਲ ਨੇ ਕਾਲ ਅਤੇ ਸਥਾਨ ਦੀ ਦ੍ਰਿਸ਼ਟੀ ਤੋਂ ਮੀਰਾ ਨੂੰ ਰਵਿਦਾਸ ਦੀ ਸ਼ਿਸ਼ ਸਵੀਕਾਰ ਨਹੀਂ ਕੀਤਾ[5]।" ਪਰੰਤੂ ਲੇਖਕ ਇਹ ਵਿਚਾਰ ਮੰਨਦਾ ਹੈ ਕਿ 'ਸੰਭਵ ਹੈ ਆਪਣੀ ਸੱਸ ਝਾਲਾਂ ਰਾਣੀ ਦੇ ਪਾਸ ਆਉਣ ਵਾਲੇ ਰਵਿਦਾਸ ਦੇ ਸ਼ਿਸ਼ਾਂ ਦੇ ਸੰਪਰਕ ਵਿਚ ਆਈ ਹੋਵੇ ਅਤੇ ਪ੍ਰਭਾਵਿਤ ਵੀ ਹੋਈ ਹੋਵੇ[6]।" ਲੇਖਕ ਨੇ ਮੀਰਾ ਬਾਈ ਨੂੰ ਰਵਿਦਾਸ ਦਾ ਸਵਰਗਵਾਸ (1575 ਬਿ.ਸੰ.) ਮੰਨਦਿਆਂ ਦੋਵਾਂ ਮਹਾਂਪੁਰਸ਼ਾਂ ਦੀ 18 ਸਾਲ ਦੀ ਸਮਕਾਲੀਨਤਾ ਸਵੀਕਾਰ ਕੀਤੀ ਹੈ, ਪਰੰਤੂ ਰਵਿਦਾਸ ਦਾ ਪ੍ਰਭੂ ਲੀਨ ਹੋਣ ਦਾ ਸਮਾਂ 1584 ਬਿ.ਸੰ. ਸਿੱਧ ਹੁੰਦਾ ਹੈ ਜਿਸ ਅਨੁਸਾਰ ਦੋਵਾਂ ਸੰਤਾਂ ਦੀ ਸਮਕਾਲੀਨਤਾ ਤਿੰਨ ਦਹਾਕਿਆਂ ਤੱਕ ਦੀ ਬਣ ਜਾਂਦੀ ਹੈ ਜਿਸ ਨੂੰ ਡਾ.ਧਰਮਪਾਲ ਸਿੰਗਲ ਜਿਹੇ ਸੰਤ ਸਾਹਿੱਤ ਦੇ ਉੱਘੇ ਖੋਜੀ ਵਿਦਵਾਨ ਵੀ ਸਵੀਕਾਰ ਕਰਦੇ ਹਨ[7]। ਇੰਞ ਜਿਹੜੇ ਵਿਦਵਾਨਾਂ ਨੇ ਮੀਰਾ ਬਾਈ ਨੂੰ ਗੁਰੂ ਰਵਿਦਾਸ ਦੀ ਸ਼ਿਸ਼ ਨਹੀਂ ਮੰਨਿਆ ਉਨ੍ਹਾਂ ਨੇ ਆਪਣੇ ਮੱਤ ਲਈ ਕੋਈ ਠੋਸ ਆਧਾਰ ਸ੍ਰੋਤ ਜਾਂ ਵੇਰਵਾ ਨਹੀਂ ਦਿੱਤਾ । ਇਸ ਲਈ ਵਧੇਰੇ ਵਿਦਵਾਨ ਇਸ ਵਿਚਾਰ ਨਾਲ ਸਹਿਮਤ ਨਹੀਂ । ਸੰਤ ਸਾਹਿਤ ਦੇ ਪ੍ਰਸਿੱਧ ਖੋਜੀ ਵਿਦਵਾਨਾ ਨੇ ਮੀਰਾ ਬਾਈ ਨੂੰ ਗੁਰੂ ਰਵਿਦਾਸ ਦੀ ਸ਼ਿਸ਼ ਮੰਨਿਆ ਹੈ । ਇਹ ਮੰਨਿਆ ਜਾਂਦਾ ਹੈ ਕਿ ਪਹਿਲਾਂ, ਮੀਰਾ ਕ੍ਰਿਸ਼ਨ ਭਗਤ ਸੀ, ਬਾਅਦ ਵਿਚ ਰਵਿਦਾਸ ਦੀ ਸ਼ਿਸ ਬਣ ਗਈ । ਕੁਝ ਵਿਦਵਾਨਾ ਨੇ ਮੀਰਾ ਨੂੰ ਬਚਪਨ ਤੋਂ ਹੀ ਗੁਰੂ ਰਵਿਦਾਸ ਤੋਂ ਪ੍ਰਭਾਵਿਤ ਦੱਸਿਆ ਹੈ । ਜਿਵੇਂ ਵੀ, ਇਹ ਮੀਰਾ ਦੀ ਸਾਧਨਾ ਦੇ ਪੜਾ ਹਨ ਜਾਂ ਉਸ ਸਮੇਂ ਤੱਕ ਉਹ ਰਵਿਦਾਸ ਜੀ ਦੇ ਸੰਪਰਕ ਵਿਚ ਹੀ ਨਹੀਂ ਆਈ ਹੋਵੇਗੀ । ਜਿਵੇਂ 'ਮਹਾਤਮਾ ਬੁੱਧ' ਅੰਤਿਮ 'ਬੁੱਧ' ਅਵਸਥਾ ਤੱਕ ਪਹੁੰਚਦੇ ਕਿੰਨੇ ਹੀ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਬੈਠੇ ਸਨ । ਇੰਞ ਮੀਰਾ, ਗੁਰੂ ਰਵਿਦਾਸ ਤੱਕ ਪਹੁੰਚਣ ਤੋਂ ਪਹਿਲਾਂ ਕ੍ਰਿਸ਼ਨ ਭਗਤ ਰਹੀ ਹੋਵੇਗੀ ਜਿਵੇ ਉਸਦੀਆਂ ਪਹਿਲੀਆਂ ਕ੍ਰਿਤਾਂ ਵਿਚੋਂ ਸਪਸ਼ਟ ਹੁੰਦਾ ਹੈ । ਗੁਰੂ ਰਵਿਦਾਸ ਤੋਂ ਦੀਖਿਆ ਲੈਣ ਉਪਰੰਤ ਮੀਰਾ ਬਾਈ ਨੇ ਬਹੁਤ ਹੀ ਸਤਿਕਾਰ ਸਹਿਤ ਰਵਿਦਾਸ ਨੂੰ ਗੁਰੂ ਪਦ ਨਾਲ ਨਿਵਾਜਿਆ ਹੈ । ਵਿਦਵਾਨ ਇਸ ਰਚਨਾ ਨੂੰ ਮੀਰਾ ਬਾਈ ਦੀ ਪ੍ਰਮਾਣਿਕ ਰਚਨਾ ਮੰਨਦੇ ਹਨ । ਦੂਜੇ, ਕਾਲ ਦੀ ਦ੍ਰਿਸ਼ਟੀ ਤੋਂ ਵੀ ਮੀਰਾ ਬਾਈ ਨੂੰ ਵਿਦਵਾਨਾਂ ਨੇ ਗੁਰੂ ਰਵਿਦਾਸ ਦੀ ਪਰੌੜ ਉਮਰ ਦੇ ਤਿੰਨ ਦਹਾਕਿਆਂ ਦੀ ਸਮਕਾਲੀ ਹੋਣਾ ਮੰਨ ਲਿਆ

1. ਨਾਭਾ, ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦਰਤਨਾਕਰ, ਮਹਾਨ ਕੋਸ਼, ਚੌਥੀ ਵਾਰ 1981, ਪੰਨਾ 974.
2. ਸਾਂਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ 1983, ਪੰਨਾ 41.
3. ਪਦਮ, ਗੁਰਚਰਨ ਸਿੰਘ (ਡਾ.) ਸੰਤ ਰਵਿਦਾਸ ਵਿਚਾਰਕ ਔਰ ਕਵਿ, 1977, ਪੰਨਾ 39.
4. ਵੇਖੋ ਪਦ ਟਿੱਪਣੀ ਨੰ : 3 ਓ.ਅ.ਦ. ਸ.ਹ. ਪੰਨਾ 45.
5. ਸ੍ਰੀ ਕ੍ਰਿਸ਼ਣ ਲਾਲ (ਡਾ.) ਮੀਰਾਬਾਈ (ਜੀਵਨ ਚਰਿਤ ਔਰ ਆਲੋਚਨਾ) ਤੀਜੀ ਵਾਰ, 1970, ਪੰ. 44.
6. -ਉਹੀ- ਪੰਨਾ 45.
7. ਸਿੰਗਲ, ਧਰਮਪਾਲ (ਡਾ.) ਸੰਤ ਸ਼ਿਰੋਮਣੀ ਰਵਿਦਾਸ, 1983, ਪੰਨਾ 37.

ਹੈ । ਤੀਜਾ, ਹਿੰਦੀ, ਪੰਜਾਬੀ, ਰਾਜਸਥਾਨੀ, ਗੁਜਰਾਤੀ, ਮਰਾਠੀ, ਸੰਤ ਸਾਹਿਤ ਵਿਚ ਪ੍ਰਚਲਿਤ ਪਰੰਪਰਾਵਾਂ, ਮੌਖਿਕ ਲੋਕ ਗੀਤ, ਪ੍ਰਾਚੀਨ ਚਿੱਤਰ ਅਤੇ ਪਰਚੀ ਸਾਹਿਤ ਵਿਚ ਇਸ ਮੱਤ ਦੀ ਪ੍ਰਮਾਣਿਕਤਾ ਮਿਲਦੀ ਹੈ । ਸਭ ਤੋਂ ਮਹੱਤਵਪੂਰਨ ਤੱਥ ਇਹ ਹੈ ਕਿ ਜਦੋਂ ਮੀਰਾ ਬਾਈ ਆਪਣੇ ਸ਼ਬਦਾਂ ਵਿਚ ਗੁਰੂ ਰਵਿਦਾਸ ਨੂੰ ਆਪਣਾ ਗੁਰੂ ਸਵੀਕਾਰ ਕਰਦੀ ਹੈ ਤਾਂ ਸਾਨੂੰ ਇਹ ਮਹੱਤਵਪੂਰਨ ਵਿਚਾਰ ਨਿਰਸੰਕੋਚ ਪ੍ਰਵਾਨ ਕਰ ਲੈਣਾ ਚਾਹੀਦਾ ਹੈ ।

## 3.8.5. ਗੁਰੂ ਨਾਨਕ ਦੇਵ (1526-1596 ਬਿ.ਸੰ.)

ਗੁਰੂ ਨਾਨਕ ਦੇਵ ਜੀ ਜਗਤ ਪ੍ਰਸਿੱਧ ਅਧਿਆਤਮਿਕ ਸ਼ਖ਼ਸੀਅਤ ਹਨ । ਵਿਦਵਾਨ ਮੱਤ ਪ੍ਰਗਟ ਕਰਦੇ ਹਨ ਕਿ ਆਪ ਨੂੰ ਗੁਰੂ ਰਵਿਦਾਸ ਦੀ ਬਜ਼ੁਰਗ ਉਮਰ ਦੀ ਸਮਕਾਲੀਨਤਾ ਪ੍ਰਾਪਤ ਹੋਈ। ਕੁਝ ਵਿਦਵਾਨ ਦੋਵਾਂ ਮਹਾਂਪੁਰਸ਼ਾਂ ਵਿਚ ਮੁਲਾਕਾਤ ਅਤੇ ਅਧਿਆਤਮਿਕ ਚਰਚਾ ਕਰਨ ਦੀ ਹਾਮੀ ਭਰਦੇ ਹਨ, ਭਾਵੇਂ ਕਿ ਪ੍ਰਾਚੀਨ ਸ੍ਰੋਤ ਇਸ ਤੱਥ ਸਬੰਧੀ ਚੁੱਪ ਹਨ । ਸਿਰਫ 'ਮਨੋਹਰ ਦਾਸ ਮਿਹਰਬਾਨ' ਵਾਲੀ ਗੁਰੂ ਨਾਨਕ ਦੇਵ ਦੀ ਜਨਮਸਾਖੀ (ਪੋਥੀ ਸੱਚ-ਖੰਡ) ਵਿਚ ਅਜਿਹੇ ਸੰਕੇਤ ਆਏ ਹਨ ਕਿ ਗੁਰੂ ਨਾਨਕ ਦੇ ਜਨਮ ਸਮੇਂ ਗੁਰੂ ਰਵਿਦਾਸ ਪ੍ਰਸਿੱਧ ਹੋ ਚੁੱਕੇ ਸਨ । ਆਪ ਦੀ ਬਾਣੀ ਪੰਜਾਬ ਵਿਚ ਪ੍ਰਚਲਿਤ ਸੀ ਜਿਸਨੂੰ ਮਰਦਾਨਾ ਗੁਰੂ ਨਾਨਕ ਦੇਵ ਨੂੰ ਗਾ ਕੇ ਸੁਣਾਉਂਦਾ ਹੁੰਦਾ ਸੀ[1] । ਗੁਰੂ ਨਾਨਕ ਦੇਵ ਨੇ ਲੋਕਾਂ ਵਿਚ ਹੋਰਨਾਂ ਭਗਤਾਂ ਦੀ ਬਾਣੀ ਦੇ ਨਾਲ ਰਵਿਦਾਸ ਬਾਣੀ ਤੋਂ ਅਧਿਆਤਮਕ ਸੇਧ ਲੈਣ ਲਈ ਪ੍ਰਚਾਰ ਕੀਤਾ[2]। ਇਸ ਤੋਂ ਇਲਾਵਾ ਇਸ ਪੋਥੀ ਵਿਚ ਹੀ 'ਗੁਰੂ ਨਾਨਕ ਅਤੇ ਗੁਰੂ ਰਵਿਦਾਸ ਦੀ ਹੋਰਨਾਂ ਭਗਤਾਂ ਸਮੇਤ ਅਯੁੱਧਿਆ ਵਿਖੇ ਮੁਲਾਕਾਤ ਹੋਈ ਹੋਣ ਦਾ ਜ਼ਿਕਰ ਹੈ[3]। ਪਰੰਤੂ ਵਿਦਵਾਨ ਇਸ ਮੁਲਾਕਾਤ ਨੂੰ ਪ੍ਰਮਾਣਿਕ ਨਹੀਂ ਮੰਨਦੇ ਕਿਉਂਕਿ ਮੁਲਾਕਾਤ ਸਮੇਂ ਇਸ ਪੋਥੀ ਵਿਚ ਜਿਨ੍ਹਾਂ ਭਗਤਾਂ ਦੇ ਨਾਂਵਾਂ ਦਾ ਜ਼ਿਕਰ ਹੈ ਉਹ ਉਸ ਸਮੇਂ ਸਵਰਗਧਾਮ ਪਹੁੰਚ ਚੁੱਕੇ ਸਨ । ਜਿਵੇਂ, ਨਾਮਦੇਵ, ਤ੍ਰਿਲੋਚਨ, ਜੈ ਦੇਵ, ਸਧਨਾ ਆਦਿ । ਫਿਰ ਵੀ ਇਸ ਮੁਲਾਕਾਤ ਸਬੰਧੀ ਕੁਝ ਵਿਦਵਾਨ ਦ੍ਰਿੜ੍ਹ ਹਨ । ਇਕ ਜਨਮ ਸਾਖੀ ਲੇਖਕ ਗਿ. ਕਾਲਾ ਸਿੰਘ ਨਾਮਧਾਰੀਆ ਅਨੁਸਾਰ ਦੋਵਾਂ ਸੰਤਾਂ ਦੀ ਮਿਲਣੀ ਕਾਸ਼ੀ ਤੋਂ ਦਸ ਕੋਹ 'ਪੂਸੇ' ਸ਼ਹਿਰ ਵਿੱਚ ਹੋਈ । ਉਸ ਸਮੇਂ ਗੁਰੂ ਨਾਨਕ ਦੀ ਉਮਰ 47 ਸਾਲ, ਰਵਿਦਾਸ ਦੀ ਉਮਰ 102 ਸਾਲ ਅਤੇ ਕਬੀਰ ਦੀ ਉਮਰ 118 ਸਾਲ ਸੀ[4]। ਬਰਕਤ ਸਿੰਘ ਆਨੰਦ, ਨਾਮਧਾਰੀਆ ਦੇ ਸੁਰ ਨਾਲ ਮੱਤ ਮਿਲਾਉਂਦੇ ਲਿਖਦੇ ਹਨ ਕਿ ਜਿੰਨੇ ਦਿਨ ਗੁਰੂ ਜੀ ਕਾਸ਼ੀ ਵਿਚ ਰਹੇ ਲੰਗਰ ਦਾ ਪ੍ਰਬੰਧ ਭਗਤ ਜੀ (ਰਵਿਦਾਸ) ਕਰਦੇ ਰਹੇ[5]। ਹਰੀਸ਼ ਚੰਦਰ ਅੰਮ੍ਰਿਤਸਰੀ ਵੀ ਇਸ ਮੱਤ ਨਾਲ ਸਹਿਮਤ

1. ਕ੍ਰਿਪਾਲ ਸਿੰਘ (ਡਾ.) ਜਨਮਸਾਖੀ ਪਰੰਪਰਾ, 1969 ਪੰਨਾ 79.
2. ਕ੍ਰਿਪਾਲ ਸਿੰਘ (ਡਾ.) ਜਨਮਸਾਖੀ ਪਰੰਪਰਾ, 1969, ਪੰਨਾ 103.
3. -ਉਹੀ- ਪੰਨਾ 110.
4. ਨਾਮਧਾਰੀਆ, ਕਾਲਾ ਸਿੰਘ (ਗਿਆਨੀ) ਸ੍ਰੀ ਭਗਤ ਰਵਿਦਾਸ, 1927, ਪੰਨਾ 266.
5. ਅਨੰਦ, ਬਰਕਤ ਸਿੰਘ (ਗਿਆਨੀ) ਜਨਮਸਾਖੀ ਸ੍ਰੀ ਰਵਿਦਾਸ ਭਗਤ ਜੀ ਛੇਵੀਂ ਵਾਰ, 1980 ਪੰ. 182.
6. ਅੰਮ੍ਰਿਤਸਰੀ, ਹਰੀਸ਼ ਚੰਦ (ਸ੍ਰੀ) ਜਨਮ ਸਾਖੀ ਭਗਤ ਰਵਿਦਾਸ ਜੀ, ਮਿਤੀਹੀਨ, ਪੰਨਾ 143.

ਹਨ[6]। ਡਾ. ਧਰਮਪਾਲ ਸੈਨੀ ਇਸ ਮੁਲਾਕਾਤ ਦਾ ਆਧਾਰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਨੂੰ ਬਣਾਉਂਦੇ ਹੋਏ ਮੱਤ ਪ੍ਰਗਟ ਕਰਦੇ ਹਨ ਕਿ "ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਗੁਰੂ ਨਾਨਕ ਦੇਵ ਨੇ ਆਪ ਨੂੰ ਮਿਲ ਕੇ ਪ੍ਰਾਪਤ ਕੀਤੀ। ਇਸ ਬਾਰੇ ਸਪੱਸ਼ਟ ਕਰਦੇ ਉਹ ਲਿਖਦੇ ਹਨ ਗੁਰੂ ਨਾਨਕ ਦੇਵ ਨੇ ਆਪਣੀ ਵਿਚਾਰਧਾਰਾ ਦੇ ਪ੍ਰਚਾਰ ਲਈ ਵਿਸ਼ਾਲ ਭੂ-ਖੰਡ ਦਾ ਦੌਰਾ ਕੀਤਾ ਅਤੇ ਸੰਤਾਂ ਦੀ ਬਾਣੀ ਵੀ ਇਕੱਤਰ ਅਤੇ ਸੁਰੱਖਿਅਤ ਕੀਤੀ[1]।" ਪ੍ਰੋ. ਸਾਹਿਬ ਸਿੰਘ ਅਨੁਸਾਰ ਰਵਿਦਾਸ ਬਾਣੀ, ਗੁਰੂ ਨਾਨਕ ਦੇਵ ਕੋਲ ਸੀ [2]। ਡਾ. ਜਸਬੀਰ ਸਿੰਘ ਸਾਬਰ ਗੁਰੂ ਨਾਨਕ ਦੀ ਬਨਾਰਸ ਫੇਰੀ, ਉਸ ਕਾਲ ਅੰਦਰ ਭਗਤ ਰਵਿਦਾਸ ਦਾ ਜੀਵਤ ਹੋਣਾ, ਭਗਤ ਜੀ ਦੀ ਬਾਣੀ ਗੁਰੂ ਜੀ ਵਲੋਂ ਪ੍ਰਵਾਨ ਕੀਤੀ ਜਾਣੀ ਆਦਿ ਇਸ ਮੁਲਾਕਾਤ ਲਈ ਵਧੇਰੇ ਸੰਭਾਵਨਾ ਦਾ ਕਾਰਨ ਮੰਨਦੇ ਹਨ[3]। 'ਪੰਥ ਪ੍ਰਕਾਸ਼' ਦੇ ਕਰਤਾ ਗਿਆਨੀ ਗਿਆਨ ਸਿੰਘ ਇਸ ਮੁਲਾਕਾਤ ਦਾ ਸਥਾਨ ਕਾਸ਼ੀ ਲਿਖਦੇ ਹਨ।[4] ਵਿਦਵਾਨ ਸੰਤ ਜਗਬੀਰ ਸਿੰਹੁ ਦੋਵਾਂ ਮਹਾਂ-ਪੁਰਸ਼ਾਂ ਵਿਚਕਾਰ ਹੋਈਆਂ ਦੋ ਮੁਲਾਕਾਤਾਂ ਦਾ ਜ਼ਿਕਰ ਕਰਦੇ ਹਨ। ਪਹਿਲੀ ਮੁਲਾਕਾਤ ਅਨੁਸਾਰ "ਗੁਰੂ ਨਾਨਕ ਨੇ, ਸੰਤ ਰਵਿਦਾਸ ਨਾਲ ਕੁਝ ਸਥਾਨਾਂ ਦੀ ਯਾਤਰਾ ਕਰਦੇ ਹੋਏ 47 ਸਾਲ ਦੀ ਉਮਰ ਵਿਚ ਮੇਵਾੜ ਵਿਖੇ ਰਵਿਦਾਸ ਜੀ ਤੋਂ ਸਿੱਖਿਆ ਪ੍ਰਾਪਤ ਕੀਤੀ[5]।" ਦੂਜੀ ਮੁਲਾਕਾਤ ਮੁਤਾਬਕ "ਗੁਰੂ ਨਾਨਕ ਦੇਵ ਜੀ 1579 ਬਿ. ਵਿਚ ਰਵਿਦਾਸ ਨਾਲ ਦੂਸਰੀ ਵਾਰ ਧਾਰਮਿਕ ਚਰਚਾ ਕਰਨ ਲਈ ਕਾਸ਼ੀ ਪਧਾਰੇ। ਇਸ ਸਮੇਂ ਗੁਰੂ ਰਵਿਦਾਸ ਬਹੁਤ ਬਿਰਧ ਹੋ ਚੁੱਕੇ ਸਨ ਅਤੇ ਗੁਰੂ ਨਾਨਕ ਦੀ ਮੌਜੂਦਗੀ ਵਿਚ ਇਸ ਸਮੇ ਹੀ ਆਪ ਜੋਤੀ ਜੋਤ ਸਮਾ ਗਏ [6]। ਸੰਤ ਜਗਬੀਰ ਨੇ ਇਸ ਮੱਤ ਦੀ ਸਥਾਪਨਾ ਲਈ ਕੋਈ ਹਵਾਲਾ ਸ੍ਰੋਤ ਨਹੀਂ ਦਿੱਤਾ।

ਪ੍ਰਾਚੀਨ ਸ੍ਰੋਤ ਦੇ ਆਧਾਰ ਤੋਂ ਬਿਨਾਂ ਇਸ ਮੁਲਾਕਾਤ ਦਾ ਸੰਨ ਸੰਮਤ ਮਿਥਣਾ ਨਿਰਾਧਾਰ ਹੈ। ਉਂਞ ਗੁਰੂ ਨਾਨਕ ਦੀਆਂ ਉਦਾਸੀਆਂ ਦਾ ਸਮੁੱਚਾ ਸਮਾਂ 1554 ਬਿ. ਤੋਂ 1579 ਬਿ.ਸੰ. ਮੰਨਿਆ ਜਾਂਦਾ ਹੈ। ਗੁਰੂ ਨਾਨਕ ਦੇਵ ਦੇ ਸਫਰ ਸਬੰਧੀ ਐਟਲਸ ਅਨੁਸਾਰ ਆਪ ਸੁਲਤਾਨਪੁਰ ਤੋਂ ਕੁਰਕਸ਼ੇਤਰ, ਦਿੱਲੀ, ਹਰਿਦੁਆਰ, ਹੁੰਦੇ ਹੋਏ ਬਨਾਰਸ ਪਹੁੰਚਦੇ ਹਨ [7]। ਇਸ ਸਮੇਂ ਗੁਰੂ ਰਵਿਦਾਸ ਜੀ ਜੀਵਿਤ ਸਨ। ਇਸ ਲਈ ਦੋਵਾਂ ਮਹਾਂਪੁਰਸ਼ਾਂ ਦੀ ਮਿਲਣੀ ਬਨਾਰਸ ਵਿੱਚ ਹੋਈ ਹੋਣ ਦੀ ਸੰਭਾਵਨਾ ਬਣਦੀ ਹੈ। ਇਸ ਤੋਂ ਇਲਾਵਾ ਕੁਝ ਵਿਦਵਾਨਾਂ ਦਾ ਮੱਤ ਹੈ ਕਿ ਗੁਰੂ ਨਾਨਕ ਦੇਵ ਜੀ, ਗੁਰੂ ਰਵਿਦਾਸ ਦੇ ਸ਼ਿਸ਼ ਸਨ। ਇਸ ਵਿਸ਼ੇ ਬਾਰੇ ਸ੍ਰੀ ਕੇ.ਐਮ.ਮੁੰਸ਼ੀ ਲਿਖਦੇ ਹਨ ਕਿ, "ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ

---

1. ਸੈਨੀ, ਧਰਮਪਾਲ (ਡਾ.) ਸੰਤੋਂ ਕੇ ਧਾਰਮਿਕ ਵਿਸ਼ਵਾਸ, 1966, ਪੰਨਾ 57.
2. ਸਾਹਿਬ ਸਿੰਘ (ਪ੍ਰੋ.) ਗੁਰਬਾਣੀ ਤੇ ਇਤਿਹਾਸ ਬਾਰੇ, ਪੰਜਵੀਂ ਵਾਰ, 1981, ਪੰਨਾ 5.
3. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ: ਸ੍ਰੋਤ ਪੁਸਤਕ, (ਸੰ) 1984, ਪੰਨਾ 38.
4. ਗਿਆਨੀ, ਗਿਆਨ ਸਿੰਘ ਜੀ (ਭਾਈ) ਪੰਥ ਪ੍ਰਕਾਸ਼, 1970, ਪੰਨਾ 47.
5. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 55.
6. -ਉਹੀ- ਪੰਨਾ 55.
7. ਫੌਜਾ ਸਿੰਘ ਤੇ ਕ੍ਰਿਪਾਲ ਸਿੰਘ (ਡਾ.) ਐਟਲਸ-ਗੁਰੂ ਨਾਨਕ ਦੇਵ ਜੀ ਦੇ ਸਫਰ, 1976, ਪੰ. 50.

ਦੇਵ ਰਵਿਦਾਸ ਜੀ ਦੇ ਸ਼ਿਸ਼ ਸਨ [1]।" ਭਾਵੇਂ ਲੇਖਕ ਨੇ ਇਸ ਮੱਤ ਦੀ ਸਥਾਪਨਾ ਹਿਤ ਕੋਈ ਹਵਾਲਾ ਸ੍ਰੋਤ ਨਹੀਂ ਦਿੱਤਾ ਫਿਰ ਵੀ ਇਸ ਮੱਤ ਦਾ ਹੁੰਗਾਰਾ ਭਰਦੇ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਲਿਖਦੇ ਹਨ ਕਿ, "ਸਾਨੂੰ ਵਿਵਾਦ ਵਿਚ ਨਹੀਂ ਪੈਣਾ ਚਾਹੀਦਾ ਕਿ ਗੁਰੂ ਨਾਨਕ, ਰਵਿਦਾਸ ਦੇ ਸ਼ਿਸ਼ ਸਨ ਪ੍ਰੰਤੂ ਇਹ ਸਚਾਈ ਹੈ ਕਿ ਗੁਰੂ ਨਾਨਕ ਇਸ ਸੰਸਾਰ ਵਿਚ ਕ੍ਰਾਂਤੀਕਾਰੀ ਯੋਜਨਾ ਲੈ ਕੇ ਆਏ ਸਨ ਉਹ ਉਸ ਸਮੇਂ ਕ੍ਰਾਂਤੀਕਾਰੀ ਸੰਤ ਸ਼ਿਰੋਮਣੀ ਗੁਰੂ ਰਵਿਦਾਸ ਜਿਨ੍ਹਾਂ ਦੀ ਉਸ ਸਮੇਂ ਉਮਰ 96 ਸਾਲ ਸੀ, ਨੂੰ ਨਾ ਮਿਲੇ ਹੋਣ ਅਤੇ ਧਰਮ ਚਰਚਾ ਕਰਕੇ ਉਪਦੇਸ਼ ਨਾ ਲਿਆ ਹੋਵੇ[2]।" ਇਸ ਮੱਤ ਦੀ ਸਥਾਪਨਾ ਲਈ ਆਚਾਰੀਆ ਆਜ਼ਾਦ, ਮੁੰਸ਼ੀ ਦੀ ਪੁਸਤਕ ਦੇ ਸੋਧ ਐਡੀਸ਼ਨ ਦਾ ਵੀ ਜ਼ਿਕਰ ਕਰਦਾ ਹੈ। ਜਿਹੜਾ ਕਿ ਉਸ ਸਮੇਂ ਛਪਿਆ ਜਦੋਂ ਮੁੰਸ਼ੀ ਜੀ ਉੱਤਰ ਪ੍ਰਦੇਸ਼ ਦੇ ਰਾਜਪਾਲ ਸਨ । ਸ਼ੋਧ ਸੰਸਕਰਣ ਵਿਚ ਉਨ੍ਹਾਂ ਨੇ ਜੋ ਲਿਖਿਆ ਪੂਰੀ ਖੋਜ ਉਤੇ ਅਧਾਰਿਤ ਹੈ । ਇਸ ਕਹਿ ਕੇ ਆਜ਼ਾਦ ਇਸ ਮੱਤ ਨੂੰ ਸਥਾਪਤ ਕਰਨ ਲਈ ਯਤਨਸ਼ੀਲ ਹਨ । ਇਸ ਵਿਸ਼ੇ ਸਬੰਧੀ ਪੰਜਾਬੀ ਦੇ ਇਕ ਜਨਮ ਸਾਖੀਕਾਰ ਮੰਗੂ ਰਾਮ ਬਾਹੜਵਾਲ ਕਥਨ ਕਰਦੇ ਹਨ ਕਿ, "ਸੰਮਤ 1538 ਬਿ. ਵਿਚ ਰਵਿਦਾਸ ਤੇ ਕਬੀਰ ਆਪਣੀ ਸੰਤ ਮੰਡਲੀ ਸਮੇਤ ਇਲਾਕਾ ਸ਼ੇਖੂਪੁਰਾ ਚੂਹੜਕਾਣਾ ਵਿਖੇ ਡੇਰਾ ਲਾ ਕੇ ਤਪੱਸਿਆ ਕਰ ਰਹੇ ਸਨ । ਉਸ ਸਮੇਂ ਗੁਰੂ ਨਾਨਕ ਨੇ ਖਰਾ ਸੌਦਾ ਕਰਨ ਲਈ ਘਰ ਤੋਂ ਮਿਲੇ ਰੁਪੱਈਆਂ ਦਾ ਇਸ ਸੰਤ ਮੰਡਲੀ ਨੂੰ ਭੋਜਨ ਛਕਾ ਕੇ ਨਮਸ਼ਕਾਰ ਕਰ ਦਿੱਤੀ । ਜਿਸ ਤੇ ਕਬੀਰ ਅਤੇ ਰਵਿਦਾਸ ਨੇ ਖੁਸ਼ੀ ਦਾ ਬਿਗਲ ਵਜਾਇਆ। ਸਾਖੀਕਾਰ ਅੱਗੇ ਲਿਖਦਾ ਹੈ ਕਿ ਗੁਰੂ ਨਾਨਕ ਦੇ ਵਾਰ-ਵਾਰ ਨਮਸ਼ਕਾਰ ਕਰਨ ਉੱਤੇ ਕਬੀਰ ਅਤੇ ਰਵਿਦਾਸ ਜੀ ਨੇ ਪ੍ਰੇਮ ਭਗਤ ਕੇ ਹਿਤਕਾਰੀ ਗੁਰਮੁਖੀ ਵਿੱਦਿਆ ਆਪਣੀ ਰਚਿਤ ਬਾਣੀ ਅਤੇ ਨਾਮ ਦੀ ਭੇਟਾ ਕੀਤੀ । ਜੋਤਿ ਸੰਗ ਜੋਤਿ ਮਿਲ ਕੇ ਇਕੋ ਰੂਪ ਹੋ ਕੇ ਬੈਠ ਗਏ [3]।" ਬਾਹੜਵਾਲ ਨੇ ਆਪਣੇ ਮੱਤ ਵਾਰੇ ਕੋਈ ਪ੍ਰਾਚੀਨ ਸ੍ਰੋਤ ਦਾ ਹਵਾਲਾ ਨਹੀਂ ਦਿੱਤਾ । ਉਂਝ ਵੀ ਇਹ ਮੱਤ ਅਸਪਸ਼ਟ ਹੈ । ਲੇਖਕ ਨੇ ਇੱਕ ਪਵਿੱਤਰ ਰਸਮ ਲਈ ਕਬੀਰ ਅਤੇ ਰਵਿਦਾਸ ਦੋਵਾਂ ਸੰਤਾਂ ਦਾ ਨਾਂ ਵੀ ਦਿੱਤਾ ਹੈ ਜਿਸ ਨਾਲ ਇਹ ਮੱਤ ਪ੍ਰਭਾਵਹੀਣ ਹੋ ਗਿਆ ਹੈ । ਇਸ ਤੱਥ ਸਬੰਧੀ ਪ੍ਰਾਚੀਨ ਸ੍ਰੋਤ ਵੀ ਚੁੱਪ ਹਨ । ਦੂਜੇ, ਖੋਜੀ ਵਿਦਵਾਨ ਇਸ ਤੱਥ ਨੂੰ ਮੰਨਣ ਤੋਂ ਇਨਕਾਰ ਕਰਦੇ ਹਨ । ਉਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਆਧਾਰ ਬਣਾ ਕੇ ਪਾਰਬ੍ਰਹਮ ਪ੍ਰਮੇਸ਼ਰ ਨੂੰ ਹੀ ਗੁਰੂ ਨਾਨਕ ਦਾ ਗੁਰੂ ਮੰਨਦੇ ਹਨ ।

## 3.8.6. ਭਗਤ ਧੰਨਾ (1472 ਬਿ.ਸੰ. ਜਨਮ)[4]

ਧੰਨਾ ਭਗਤ ਜੀ ਨੂੰ ਨਾਭਾ ਦਾਸ ਰਚਿਤ 'ਭਗਤ ਮਾਲ' ਵਿਚ ਦੁਆਦਸ ਸ਼ਿਸ਼ਾਂ ਦੀ ਲੜੀ ਵਿਚ ਸੁਆਮੀ ਰਾਮਾਨੰਦ ਦੇ ਸ਼ਿਸ਼ ਲਿਖਿਆ ਗਿਆ ਹੈ [5]। ਭਗਤ ਜੀ ਨੇ ਆਪਣੀ ਰਚਨਾ ਵਿਚ,

---

1. ਮੁੰਸ਼ੀ ਕੇ.ਐਮ. (ਸ੍ਰੀ) ਗੁਜਰਾਤ ਐਂਡ ਇਟਸ ਲਿਟਰੇਚਰ, ਤੀਜੀ ਛਾਪ, 1967, ਪੰਨਾ 164.
2. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ ਪੰਨਾ 78.
3. ਬਾਹੜਵਾਲ, ਮੰਗੂ ਰਾਮ (ਸ੍ਰੀ) ਸ੍ਰੀ ਗੁਰੂ ਰਵਿਦਾਸ ਮਿਸ਼ਨ, ਮਿਤੀਹੀਨ, ਪੰਨਾ 285.
4. ਮੈਕਾਲਿਫ ਐਮ.ਏ. (ਪ੍ਰੋ) ਦੀ ਸਿੱਖ ਰੀਲੀਜਨ ਭਾਗ ਛੇਵਾਂ 1963, ਪੰਨਾ 106.
5. ਨਾਭਾ, ਕਾਨ੍ਹ ਸਿੰਘ (ਭਾਈ) ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਚੌਥੀ ਵਾਰ, 1981, ਪੰ. 1036.

ਆਪਣੇ ਹਿਰਦੇ ਵਿਚ ਭਗਤੀ ਦੀ ਜੋਤਿ ਜਗਾਉਣ ਵਾਲੇ ਮਹਾਂਪੁਰਸ਼ਾਂ ਵਿਚ 'ਨਾਮਦੇਵ, ਕਬੀਰ, ਰਵਿਦਾਸ ਅਤੇ ਸੈਨ ਭਗਤ ਦੇ ਨਾਵਾਂ ਦਾ ਉਲੇਖ ਕੀਤਾ ਹੈ [1]। ਕਿਉਂ ਕਿ ਇਹ ਮਹਾਤਮਾ ਭਗਤੀ ਸੰਗ ਜਨ-ਸਧਾਰਨ ਦੇ ਮਨਾ ਵਿਚ ਪੂਜ ਪਾਤਰ ਬਣ ਕੇ ਉਸ ਸਮੇਂ ਤੱਕ ਆਮ ਪ੍ਰਸਿੱਧ ਹੋ ਚੁੱਕੇ ਸਨ। ਭਗਤ ਧੰਨਾ ਜੀ ਦਾ ਸੰਤ ਰਵਿਦਾਸ ਤੋਂ ਸਿੱਧੇ ਜਾਂ ਅਸਿੱਧੇ ਪ੍ਰਭਾਵਿਤ ਹੋਣ ਦਾ ਪ੍ਰਮਾਣ ਇਕ ਹੀ 'ਰਾਗ ਧਨਾਸਰੀ' ਵਿਚ ਰਚੀ ਰਵਿਦਾਸ ਦੀ ਆਰਤੀ ਅਤੇ ਧੰਨਾ ਭਗਤ ਦਾ ਆਰਤਾ ਹੈ। ਇਹ ਦੋਵੇਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਭਾਵੇਂ ਪਰੰਪਰਾਗਤ ਤੌਰ ਤੇ ਭਗਤ ਜੀ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਮੰਨਿਆ ਜਾਂਦਾ ਹੈ ਪਰੰਤੂ ਸੁਆਮੀ ਜੀ 1467 ਬਿ.ਸੰ. ਵਿਚ ਪ੍ਰਭੂ ਲੀਨ ਹੋ ਗਏ ਸਨ [2]। ਇਸ ਵਿਸ਼ੇ ਸਬੰਧੀ ਅਚਾਰੀਆ ਪਰਸ਼ੂ ਰਾਮ ਚਤੁਰਵੇਦੀ, "ਦੋਹਾਂ ਮਹਾਂਪੁਰਸ਼ਾਂ ਦੇ ਸਮਕਾਲੀ ਹੋਣ, ਸੰਪਰਕ ਵਿਚ ਆਉਣ ਅਤੇ ਰਾਮਾਨੰਦ ਦੇ ਸ਼ਿਸ਼ ਹੋਣ ਨੂੰ ਪ੍ਰਮਾਣਿਕ ਨਹੀਂ ਮੰਨਦੇ [3]।" ਸੰਤ ਜਗਬੀਰ ਸਿੰਹੁ ਨੇ ਭਗਤ ਧੰਨਾ ਜੀ ਦੇ ਗੁਰੂ ਰਵਿਦਾਸ ਨਾਲ ਭਾਈਚਾਰਕ, ਸਬੰਧਾਂ ਦੀ ਚਰਚਾ ਕੀਤੀ ਹੈ। ਉਂਜ[4] ਵੀ ਇਤਿਹਾਸ ਦੀ ਦ੍ਰਿਸ਼ਟੀ ਅਨੁਸਾਰ ਵਾਚੀਏ ਤਾਂ ਧੰਨਾ ਜੀ ਦੇ ਸਮੇਂ ਨਾਮਦੇਵ ਸਵਰਗ ਸਿਧਾਰ ਚੁੱਕੇ ਸਨ। ਸੈਨ (1505-1577 ਸੰ.) ਆਪ ਤੋਂ ਤੇਤੀ ਸਾਲ ਬਾਅਦ ਜਨਮ ਲੈਂਦੇ ਹਨ [5]। ਗੁਰੂ ਰਵਿਦਾਸ ਅਤੇ ਸੰਤ ਕਬੀਰ ਹੀ ਆਪ ਦੇ ਸਮੇਂ ਵਿਦਮਾਨ ਸਨ। ਕਿਉਂਕਿ ਭਗਤ ਧੰਨਾ ਜੀ ਗੁਰੂ ਰਵਿਦਾਸ ਨੂੰ ਆਪਣਾ ਆਦਰਸ਼ ਹੀ ਨਹੀਂ ਮੰਨਦੇ ਸਗੋਂ ਉਨ੍ਹਾਂ ਦੀ ਆਰਤੀ ਤੋਂ ਪ੍ਰਭਾਵਿਤ ਹੋ ਕੇ ਰਾਗ ਧਨਾਸਰੀ ਵਿਚ ਹੀ "ਆਰਤਾ" ਰਚਦੇ ਹਨ। ਇਸ ਲਈ ਸੰਭਵ ਹੈ ਭਗਤ ਧੰਨਾ ਜੀ ਨੇ 'ਗੁਰ ਰਵਿਦਾਸ' ਤੋਂ ਨਾਮ ਦੀ ਜੁਗਤੀ ਪ੍ਰਾਪਤ ਕੀਤੀ ਹੋਵੇ।

### 3.8.7. ਪੀਪਾ ਭਗਤ (1482 ਬਿ.ਸੰ.)

ਭਗਤ ਪੀਪਾ ਜੀ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਮੰਨਿਆ ਜਾਂਦਾ ਹੈ। ਇਹ ਵਿਚਾਰ ਪ੍ਰਾਚੀਨ ਸ੍ਰੋਤ ਸੰਤ ਅਨੰਤ ਦਾਸ ਵੈਸ਼ਨਵ ਲਿਖਤ ਪੀਪਾ ਜੀ ਦੀ ਪਰਚਈ ਵਿਚ ਵੀ ਮਿਲਦਾ ਹੈ। ਪਰਚਈ ਵਿਚ ਦਰਜ ਕਥਾ ਅਨੁਸਾਰ 'ਗਾਂਗਰੋਨਗੜ੍ਹ ਰਿਆਸਤ ਦਾ ਰਾਜਾ ਪੀਪਾ ਪਹਿਲਾ 'ਜਾਲਪਾ ਦੇਵੀ' ਦਾ ਉਪਾਸ਼ਕ ਸੀ। ਦੇਵੀ ਵਲੋਂ ਉਦਾਸੀਨ ਹੋ ਕੇ ਪੀਪਾ ਨੇ 'ਸੁਆਮੀ ਰਾਮਾਨੰਦ' ਤੋਂ ਗੁਰੂ ਦੀਖਿਆ ਲਈ [7]। ਇਸ ਪਰਚਈ ਵਿਚ ਅੰਕਿਤ ਹੋਈ ਇਕ ਹੋਰ ਕਥਾ ਅਨੁਸਾਰ ਸੁਆਮੀ ਰਾਮਾਨੰਦ, ਗੁਰੂ ਰਵਿਦਾਸ

1. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਧਨਾਸਰੀ, ਪੰਨਾ 694.
2. ਦ੍ਵਿਵੇਦੀ ਹਜ਼ਾਰੀ ਪ੍ਰਸਾਦ (ਆਚਾਰਯ) ਰਾਮਾਨੰਦ ਕੀ ਹਿੰਦੀ ਰਚਨਾਏਂ (ਪ੍ਰਧਾਨ ਸੰਪਾਦਕ) 1955 ਪੰਨਾ 36.
3. ਚਤੁਰਵੇਦੀ, ਪਰਸ਼ੂ ਰਾਮ (ਆਚਾਰੀਆ) ਉੱਤਰੀ ਭਾਰਤ ਕੀ ਸੰਤ ਪਰੰਪਰਾ, ਤੀਜੀ ਵਾਰ, 1972, ਪੰ. 250.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਾਂ, 1978, ਪੰਨਾ 57.
5. ਉਹੀ- ਪੰਨਾ 57.
6. ਸ਼ਰਮਾ ਬੀ.ਪੀ. (ਡਾ.) ਭਗਤ ਰਤਨਾਵਲੀ (ਸੰ) 1982, ਪੰਨਾ 57.
7. ਸ਼ਰਮਾ, ਬੀ.ਪੀ. (ਡਾ.) ਭਗਤ ਰਤਨਾਵਲੀ (ਸੰ) 1982 ਪੰਨਾ 57.

ਅਤੇ ਸੰਤ ਕਬੀਰ ਆਪਣੇ ਚਾਲੀ ਸ਼ਿਸ਼ਾਂ ਸਮੇਤ ਪੀਪਾ ਜੀ ਦੇ ਬੁਲਾਵੇ ਉਤੇ ਗਾਂਗਰੋਨਗੜ੍ਹ ਦੀ ਯਾਤਰਾ ਉੱਤੇ ਜਾਂਦੇ ਹਨ । ਗਾਂਗਰੋਨਗੜ੍ਹ ਪਹੁੰਚਣ ਉੱਤੇ ਭਗਤ ਪੀਪਾ ਵਲੋਂ ਸੁਆਮੀ ਰਾਮਾਨੰਦ, ਗੁਰੂ ਰਵਿਦਾਸ ਅਤੇ ਸੰਤ ਕਬੀਰ ਦਾ ਨਿੱਘਾ ਸੁਆਗਤ ਕੀਤਾ ਜਾਂਦਾ ਹੈ[1]। ਪੀਪਾ, ਗੁਰੂ ਰਵਿਦਾਸ ਦਾ ਸੁਆਮੀ ਰਾਮਾਨੰਦ ਦੇ ਸਮਾਨ ਹੀ ਮਾਣ ਸਤਿਕਾਰ ਕਰਦਾ ਹੈ[2]। ਭਗਤ ਮਾਲ, ਨਾਭਾ ਦਾਸ ਵਿਚ ਭਗਤ ਪੀਪਾ ਜੀ ਨੂੰ ਸੁਆਮੀ ਰਾਮਾਨੰਦ ਦਾ ਸ਼ਿਸ਼ ਅੰਕਿਤ ਕੀਤਾ ਗਿਆ ਹੈ । ਸੁਆਮੀ ਰਾਮਾਨੰਦ ਦੇ ਦੁਆਦਸ਼ ਸ਼ਿਸ਼ਾਂ ਦੀ ਸੂਚੀ ਵਿਚ ਪੀਪਾ ਜੀ ਦਾ ਵੀ ਨਾਂ ਹੈ [3]।। ਪਰੰਤੂ ਮਹੰਤ ਜਮਨਾ ਦਾਸ ਪੀਪਾ ਭਗਤ ਨੂੰ ਗੁਰੂ ਰਵਿਦਾਸ ਦਾ ਸ਼ਿਸ਼ ਮੰਨਦੇ ਹਨ । ਉਨ੍ਹਾਂ ਦਾ ਮੱਤ ਹੈ ਕਿ "ਬਾਬੇ ਜੀ ਦਾ ਸਤਿਸੰਗ ਸੁਣ ਕੇ ਅਤੇ ਦਰਸ਼ਨ ਕਰਕੇ ਪੀਪੇ ਰਾਜੇ ਨੂੰ ਸਾਂਤੀ ਆ ਗਈ ਇਸਨੇ ਸ੍ਰੀ ਸਤਿਗੁਰੂ ਰਵਿਦਾਸ ਜੀ ਸਾਹਿਬ ਤੋਂ ਸਤਿਨਾਮ ਦਾ ਉਪਦੇਸ਼ (ਗੁਰੂ-ਮੰਤਰ) ਲਿਆ ਅਤੇ ਪ੍ਰੇਮ ਭਗਤ ਦੀ ਸਾਧਨਾ ਕਰਕੇ ਅਗਮਪੁਰੇ ਦਾ ਵਾਸੀ ਹੋਇਆ [4]।" ਮਹੰਤ ਨੇ ਇਸ ਮੱਤ ਦੀ ਸਥਾਪਨਾ ਲਈ 'ਭਾਈ ਹਰੀ ਸਿੰਘ, ਗੁਰਦਿੱਤ ਸਿੰਘ ਲਿਖਾਰੀ ਰਚਿਤ 'ਪਰਚੀਆਂ ਸਰਵ ਭਗਤੋਂ ਕੀਅ' ਨੂੰ ਪੁਸ਼ਟੀ ਲਈ ਆਧਾਰ ਬਣਾਇਆ ਹੈ[5]।

ਕਿਉਂਕਿ ਸਆਮੀ ਰਾਮਾਨੰਦ ਦਾ ਸਵਰਗਵਾਸ ਹੋਣਾ 1467 ਬਿ.ਸੰ. ਮੰਨਿਆ ਜਾ ਚੁੱਕਾ ਹੈ ਪੀਪਾ ਦਾ ਜਨਮ 1482 ਬਿ.ਸੰ ਵਿਚ ਹੋਇਆ ਇੰਵ ਇਤਿਹਾਸਕ ਗਵਾਹੀ ਅਨੁਸਾਰ ਇਹ ਦੋਵੇਂ ਮਹਾਂ ਪੁਰਸ਼ ਸਮਕਾਲੀ ਨਹੀਂ ਹਨ । ਇਸ ਲਈ ਕਾਲ ਦੀ ਦ੍ਰਿਸ਼ਟੀ ਤੋਂ ਵੀ ਮਹੰਤ ਜਮਨਾ ਦਾਸ ਦਾ ਮੱਤ ਵਧੇਰੇ ਵਜ਼ਨਦਾਰ ਹੈ । ਸੰਤ ਜਗਬੀਰ ਸਿੰਹੁ ਵੀ ਪੀਪਾ ਅਤੇ ਰਵਿਦਾਸ ਦੇ ਗੂੜ੍ਹੇ ਸਬੰਧਾਂ ਦੀ ਹਾਮੀ ਭਰਦੇ ਹਨ [6]। 'ਪਰਚੀਆ ਸਰਵ ਭਗਤੋਂ ਕੀਆਂ' ਪ੍ਰਾਚੀਨ ਗ੍ਰੰਥ ਦੀ ਗਵਾਹੀ ਵੀ ਇਸ ਵਿਸ਼ੇ ਵਿਚ ਨਿਰਣਾਇਕ ਸਿੱਧ ਹੁੰਦੀ ਹੈ । 'ਪੀਪਾ ਪਰਚਈ' ਵਿਚ ਪੀਪਾ ਭਗਤ ਗੁਰੂ ਰਵਿਦਾਸ ਨੂੰ ਵਿਸ਼ੇਸ਼ ਸਤਿਕਾਰ ਦਿੰਦੇ ਹਨ । ਉਪਰੋਕਤ ਤੱਥਾਂ ਦੇ ਆਧਾਰ ਉਤੇ ਪੀਪਾ ਭਗਤ ਨੂੰ ਗੁਰੂ ਰਵਿਦਾਸ ਦੇ ਸ਼ਿਸ਼ ਕਹਿਣਾ ਉਚਿਤ ਹੈ ।

## 3.8.8. ਭਗਤ ਸੈਨ (1505-1577 ਬਿ.ਸੰ.)[7]

ਭਗਤ ਸੈਨ ਨੂੰ ਵੀ ਸਆਮੀ ਰਾਮਾਨੰਦ ਦੇ ਸ਼ਿ.. ਦੀ ਸੂਚੀ ਵਿਚ ਗਿਣਿਆ ਜਾਂਦਾ ਹੈ[8] । ਵਾਸਤਵ ਵਿਚ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਵਿਦਵਾਨ ਇਸ ਮੱਤ ਨਾਲ ਸਹਿਮਤ ਨਹੀਂ ਹਨ । ਆਪ

---

1. ਸ਼ਰਮਾ, ਬੀ.ਪੀ. (ਡਾ.) ਭਗਤ ਰਤਨਾਵਲੀ (ਸੰ) 1982 ਪੰਨਾ 63. 2. -ਉਹੀ- ਪੰਨਾ 64.
3. ਉਹੀ ਪੰਨਾ 65
4. ਨਾਭਾ, ਕਾਨ੍ਹ ਸਿੰਘ (ਭਾਈ) ਗੁਰੁ ਸ਼ਬਦ ਰਤਨਾਕਰ, ਮਹਾਨ ਕੋਸ਼, ਚੌਥੀ ਵਾਰ, 1981, ਪੰਨਾ 1036.
5. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, ਪੰਨਾ 281.
6. ਹਰੀ ਸਿੰਘ (ਭਾਈ) ਲਿਖਾਰੀ, ਗੁਰਦਿਤ ਸਿੰਘ (ਸ੍ਰੀ) ਪਰਚੀਆਂ ਸਰਵ ਭਗਤੋਂ ਕੀਆਂ, ਪੰ. 239.
   -ਉਧ੍ਰਿਤ- ਸਤਿ ਦਰਬਾਰੀ ਜਮਨਾ ਦਾਸ, ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, ਪੰ. 281.
7. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 57.
8. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ) 1978, ਪੰਨਾ 57.

ਦਾ ਜਨਮ ਸਵਾਮੀ ਰਾਮਾਨੰਦ ਦੇ ਪ੍ਰਭੂ ਲੀਨ ਹੋਣ ਤੋਂ ਬਹੁਤ ਬਾਅਦ ਵਿਚ ਹੋਇਆ । ਸੈਨ ਭਗਤ ਦੇ ਗੁਰੂ ਰਵਿਦਾਸ ਨਾਲ ਆਪਸੀ ਪ੍ਰੇਮ ਅਨੂਠੇ ਸਬੰਧਾਂ ਦਾ ਵੇਰਵਾ 'ਰੈਦਾਸ ਜੀ ਕੀ ਪਰਚਈ' ਵਿਚ ਅੰਕਿਤ ਹੋਇਆ ਹੈ । ਉਹ ਬਾਂਧਵਗੜ੍ਹ ਦੇ ਨਿਵਾਸੀ ਸਨ । ਬਨਾਰਸ ਵਿਖੇ ਰਾਣੀ ਝਾਲਾਂ ਵਲੋਂ ਸਤਿਗੁਰੂ ਰਵਿਦਾਸ ਨੂੰ ਗੁਰੂ ਧਾਰ ਲੈਣ ਉਪਰੰਤ ਪੰਡਿਤਾਂ ਵੱਲੋਂ ਪਾਏ ਝਗੜੇ ਨੂੰ ਨਜਿੱਠਣ ਲਈ ਗੁਰੂ ਰਵਿਦਾਸ ਨਾਲ ਸਹਿਯੋਗ ਕਰਦੇ ਹਨ [1]। ਇਸ ਪਰਚਈ ਵਿਚ ਹੀ ਗੁਰੂ ਰਵਿਦਾਸ, ਸੰਤ ਕਬੀਰ ਅਤੇ ਭਗਤ ਸੈਨ, ਸਤਿਗੁਰੂ ਕਬੀਰ ਦੇ ਡੇਰੇ ਵਿਖੇ ਇਕ ਰਾਤ ਬ੍ਰਹਮ ਦੇ ਸਰੂਪ ਬਾਰੇ ਵਿਚਾਰ ਗੋਸ਼ਟੀ ਕਰਦੇ ਹਨ । ਰਾਤ ਸਮੇਂ ਹੀ ਗੋਸ਼ਟੀ ਸਮਾਪਤ ਹੋ ਜਾਣ ਬਾਅਦ ਭਗਤ ਸੈਨ, ਗੁਰੂ ਰਵਿਦਾਸ ਦੇ ਸੰਗ ਆਪ ਦੇ ਮੰਦਿਰ ਵਿਖੇ ਪਹੁੰਚ ਜਾਂਦੇ ਹਨ [2]। ਇੰਞ ਇਸ ਪਰਚਈ ਵਿਚ ਦੋਵਾਂ ਮਹਾਂਪੁਰਸ਼ਾਂ ਦੇ ਸਦਭਾਵਨਾ ਨਾਲ ਭਰਪੂਰ ਸਬੰਧਾਂ ਉੱਤੇ ਰੋਸ਼ਨੀ ਪੈਂਦੀ ਹੈ । ਇਸ ਵਿਸ਼ੇ ਬਾਰੇ ਪ੍ਰਕਾਸ਼ ਪਾਉਣ ਵਾਲੀ ਇਕ ਹੱਥ ਲਿਖਤ 'ਕਬੀਰ ਅਰੁ ਰੈਦਾਸ ਜੀ ਦਾ ਸੰਵਾਦ' ਨਾਂ ਨਾਲ ਪ੍ਰਸਿੱਧ ਹੈ ਜੋ ਭਗਤ ਸੈਨ ਦੀ ਰਚਨਾ ਮੰਨੀ ਜਾਂਦੀ ਹੈ। ਇਸ ਰਚਨਾ ਪ੍ਰਤੀ ਵਿਦਵਾਨ ਇਕ ਮੱਤ ਨਹੀਂ ਹਨ । ਗੁਰੂ ਰਵਿਦਾਸ ਨੇ ਆਪਣੀ ਬਾਣੀ ਵਿਚ 'ਭਗਤ ਸੈਨ' ਦਾ ਨਾਂ ਹੋਰ ਭਗਤਾਂ ਨਾਲ ਅੰਕਿਤ ਕੀਤਾ ਹੈ[3] ਜਿਸ ਤੋਂ ਦੋਵਾਂ ਸੰਤਾਂ ਦੇ ਆਪਸੀ ਪ੍ਰੇਮ ਦਾ ਹਵਾਲਾ ਮਿਲਦਾ ਹੈ । ਇਨ੍ਹਾਂ ਮਹਾਂਪੁਰਸ਼ਾਂ ਦੇ ਆਪਸੀ ਚੰਗੇ ਸਬੰਧਾਂ ਦੀ ਹਾਮੀ ਸੰਤ ਜਗਬੀਰ ਵੀ ਭਰਦੇ ਹਨ[4]। ਉਪਰੋਕਤ ਤੱਥ ਇਸ ਸਿੱਟੇ ਉੱਤੇ ਪਹੁੰਚਾਉਣ ਵਿਚ ਸਹਾਈ ਹੁੰਦੇ ਹਨ ਕਿ ਆਪ ਨੇ 'ਗੁਰੂ ਰਵਿਦਾਸ' ਤੋਂ ਚਰਨ-ਪਾਹੁਲ ਪ੍ਰਾਪਤ ਕੀਤੀ ਹੋਵੇਗੀ ।

### 3.8.9. ਭਗਤ ਸਧਨਾ

ਭਗਤ ਸਧਨਾ ਦੇ ਜੀਵਨ ਸਬੰਧੀ ਬਹੁਤ ਸੀਮਤ ਜਾਣਕਾਰੀ ਪ੍ਰਾਪਤ ਹੈ । ਆਚਾਰੀਆ ਪਰਸ਼ੂ ਰਾਮ ਚਤੁਰਵੇਦੀ ਆਪ ਨੂੰ ਸੰਤ ਨਾਮਦੇਵ (1327-1407 ਬਿ.ਸੰ.) ਦੇ ਸਮਕਾਲੀ ਮੰਨਦੇ ਹਨ [5]। ਗੁਰੂ ਰਵਿਦਾਸ ਨੇ ਦੂਸਰੇ ਸੰਤਾਂ ਦੇ ਨਾਲ ਭਗਤ ਸਧਨਾ ਦਾ ਨਾਂ ਵੀ ਆਪਣੀ ਬਾਣੀ ਵਿਚ ਅੰਕਿਤ ਕੀਤਾ ਹੈ[6]। 'ਰਵਿਦਾਸ ਰਾਮਾਇਣ' ਵਿਚ 'ਭਗਤ ਸਧਨਾ' ਅਤੇ ਗੁਰੂ ਰਵਿਦਾਸ ਦੀ ਮਿਲਣੀ ਦਾ ਵੇਰਵਾ ਮਿਲਦਾ ਹੈ । ਇਸ ਮਿਲਣੀ ਸਮੇਂ ਹੋਈ ਬ੍ਰਹਮ ਸਬੰਧੀ ਵਿਚਾਰ ਚਰਚਾ ਵਿਚ ਹਾਰ ਕੇ ਸਧਨਾ ਗੁਰੂ

---

ਰੈਦਾਸ ਜੀ ਕੀ ਪਰਚਈ, ਗ੍ਰੰਥ ਨੰ: 15756 ਲਿਪੀਕਾਲ, 1707 ਬਿ.ਸੰ. ਪੰਨਾ 18/ੳ.

1. ਨਿਜ ਹਰਿ ਭਗਤ ਸੈਨਿ ਹੈ ਨਾਂਉ । ਬਾਧੋਗੜ੍ਹ ਸੌਂ ਜੋ ਚਲਿ ਆਉ ।।
 -ਉਹੀ- ਪੰਨਾ 18/ੳ
2. ਕਰੀ ਬੰਦਨਾ ਸੈਨਿ ਰੈਦਾਸਾ । ਪਹੁੰਚੇ ਆਪਨੇਂ ਮੰਦਿਮ ਪਾਸਾ ।।
 -ਉਹੀ -ਪੰਨਾ 20/ੳ
3. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਮਾਰੂ, ਪੰਨਾ 1106
4. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 57.
5. ਚਤੁਰਵੇਦੀ, ਪਰਸ਼ੂ ਰਾਮ (ਆਚਾਰੀਆ) ਉੱਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1972, ਪੰ. 91.
6. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਮਾਰੂ ਪੰਨਾ 1106.

ਰਵਿਦਾਸ ਨੂੰ ਗੁਰੂ ਧਾਰਨ ਕਰ ਲੈਂਦੇ ਹਨ [1]। ਉਪਰੰਤ ਸਧਨਾ ਭਗਤ ਦਿੱਲੀ ਜਾ ਕੇ ਸ਼ਾਹ ਸਿਕੰਦਰ ਨੂੰ ਗੁਰੂ ਰਵਿਦਾਸ ਵਲੋਂ ਮੁਸਲਮਾਨ ਧਰਮ ਵਿਰੋਧੀ ਪ੍ਰਚਾਰ ਕਰਨ ਪ੍ਰਤੀ ਉਕਸਾ ਦਿੰਦਾ ਹੈ। ਸਿੱਟੇ ਵਜੋਂ ਸ਼ਾਹ ਸਿਕੰਦਰ ਲੋਧੀ ਗੁਰੂ ਰਵਿਦਾਸ ਨੂੰ ਦਿੱਲੀ ਬੁਲਾ ਕੇ ਕੈਦ ਕਰ ਲੈਂਦਾ ਹੈ। ਬਾਅਦ ਵਿਚ ਸੁਲਤਾਨ ਗੁਰੂ ਰਵਿਦਾਸ ਦੀ ਭਗਤੀ ਸ਼ਕਤੀ ਅੱਗੇ ਝੁਕ ਕੇ ਗੁਰੂ ਰਵਿਦਾਸ ਨੂੰ ਸਵਰਨ ਸਿੰਘਾਸਨ ਉਤੇ ਬੈਠਾ ਕੇ, ਦਾਨ ਅਤੇ ਭੇਟਾਵਾਂ ਚੜ੍ਹਾ, ਕੇ ਭੁੱਲ ਬਖਸ਼ਾਉਂਦਾ ਹੈ। ਦਰਬਾਰ ਵਿਚ ਮਾਣ ਸਤਿਕਾਰ ਕਰਕੇ ਸਤਿਗੁਰੂ ਨੂੰ ਸੋਨੇ ਦੇ ਰੱਥ ਵਿਚ ਕਾਸ਼ੀਪੁਰ ਨੂੰ ਵਿਦਾ ਕੀਤਾ ਜਾਂਦਾ ਹੈ[2]। ਵਿਦਵਾਨ, ਰਵਿਦਾਸ ਰਾਮਾਇਣ ਸਾਹਿਤ ਨੂੰ ਪ੍ਰਮਾਣਿਕ ਸ੍ਰੋਤ ਨਹੀਂ ਮੰਨਦੇ। ਕਿਸੇ ਵੀ ਸੰਤ ਪੁਰਸ਼ ਨੇ ਆਪਣੀਆਂ ਰਚਨਾਵਾਂ ਵਿਚ ਗੁਰੂ ਰਵਿਦਾਸ ਅਤੇ ਸਧਨਾ ਭਗਤ ਨੂੰ ਸਮਕਾਲੀ ਨਹੀਂ ਦੱਸਿਆ। ਨਾ ਹੀ ਅਜਿਹਾ ਮੱਤ ਕਿਸੇ ਹੋਰ ਵਿਦਵਾਨ ਨੇ ਪ੍ਰਗਟ ਕੀਤਾ ਹੈ। ਇਸ ਸਥਿਤੀ ਵਿਚ ਗੁਰੂ ਰਵਿਦਾਸ ਅਤੇ ਸਧਨਾ ਦੇ ਸਮਕਾਲੀ ਹੋਣ ਦੀ ਸੰਭਾਵਨਾ ਬਿਲਕੁਲ ਨਹੀਂ ਜਾਪਦੀ।

### 3. 8. 10. ਸੰਤ ਕਮਾਲ

ਸੰਤ ਕਮਾਲ ਦੇ ਜੀਵਨ ਸਬੰਧੀ ਵੀ ਵਧੇਰੇ ਜਾਣਕਾਰੀ ਨਹੀਂ ਮਿਲਦੀ। ਆਚਾਰੀਆ ਪਰਸੂ ਰਾਮ ਚਤੁਰਵੇਦੀ ਸੰਤ ਕਮਾਲ ਨੂੰ ਕਬੀਰ ਦੇ ਔਰਸ ਪੁੱਤਰ, ਸ਼ਿਸ਼ ਅਤੇ ਇਕ ਪਹੁੰਚੇ ਹੋਏ ਫਕੀਰ ਦੱਸਦੇ ਹਨ [3]। ਸੰਤ ਜਗਬੀਰ ਸਿੰਘ ਦਾ ਮੱਤ ਹੈ ਕਿ ਸੰਤ ਕਮਾਲ ਗੁਰੂ ਰਵਿਦਾਸ ਦੇ ਸ਼ਿਸ਼ ਹਨ। ਸੰਤ ਜਗਬੀਰ ਲਿਖਦੇ ਹਨ ਕਿ ਕਬੀਰ ਨੇ ਆਪਣੇ[4] ਉਦੰਡ ਪੁੱਤਰ ਕਮਾਲ ਅਤੇ ਪੁੱਤਰੀ ਕਮਾਲੀ ਨੂੰ ਸਿੱਖਿਆ ਦੀਖਿਆ ਲਈ ਸੰਤ ਰਵਿਦਾਸ ਨੂੰ ਅਰਪਿਤ ਕਰ ਦਿੱਤਾ ਸੀ [5]। ਇਸ ਮੱਤ ਨੂੰ ਸੰਤ ਕਬੀਰ ਦਾ ਇਕ ਦੋਹਾ ਹੋਰ ਵਿਸ਼ਵਾਸ ਪ੍ਰਦਾਨ ਕਰਦਾ ਹੈ [6]। ਇਸ ਵਿਚਾਰ ਨੂੰ ਵਧੇਰੇ ਪ੍ਰਮਾਣਿਕ ਬਣਾਉਣ ਲਈ ਸੰਤ ਜਗਬੀਰ ਸਿੰਘ, ਸੰਤ ਗਰੀਬ ਦਾਸ ਦੇ ਰਚੇ ਦੋਹੇ ਨੂੰ ਪੁਸ਼ਟੀ ਵਜੋਂ ਪੇਸ਼ ਕਰਦੇ ਹਨ[7] ਜਿਸ ਅਨੁਸਾਰ ਕਬੀਰ ਜੀ ਵਲੋਂ ਕਾਸ਼ੀ ਵਿਖੇ ਕੀਤੇ ਗਏ ਭੰਡਾਰੇ ਵਿਚ ਸ਼ਾਮਿਲ ਹੋਣ ਲਈ ਗੁਰੂ ਰਵਿਦਾਸ ਆਪਣੇ ਸ਼ਿਸ਼ ਕਮਾਲ ਅਤੇ ਹੋਰ ਚੇਲਿਆਂ ਸਮੇਤ ਕੇਸੋ, ਬਣਜਾਰੇ ਦੇ ਸੰਗ ਮੁਲਤਾਨ ਤੋਂ ਕਾਸ਼ੀ ਪਹੁੰਚਦੇ

---

1. ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ, ਪੰਨਾ 98.
2. - ਉਹੀ - ਪੰਨਾ 110.
3. ਚਤੁਰਵੇਦੀ, ਪਰਸੂ ਰਾਮ (ਆਚਾਰੀਆ) ਉੱਤਰੀ ਭਾਰਤ ਦੀ ਸੰਤ ਪਰੰਪਰਾ, ਤੀਜੀ ਵਾਰ, 1972, ਪੰ.260.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 63.
5. -ਉਹੀ- ਪੰਨਾ 63.
6. ਬੂੱਡਾ ਵੰਸ ਕਬੀਰ ਕਾ ਉਪਜਾ ਪੂਤ ਕਮਾਲ, ਰਾਮ ਨਾਮ ਕੋ ਛੋਡਿ ਕੇ ਘਰਿ ਲੈ ਆਯਾ ਮਾਲ। -ਉਹੀ- ਪੰਨਾ 63.
7. ਆਪ ਬਣੈ ਕੇਸੋ ਬਣਜਾਰਾ, ਸੰਗ ਰੈਦਾਸ ਕਮਾਲ ਥੇ।
   ਹੇ ਹਰਿ, ਹੇ ਹਰਿ ਹੋਤੀ ਆਈ, ਗੂਣ ਛਈ ਔਰ ਪਾਲ ਥੇ।। -ਉਹੀ- ਪੰਨਾ 63.

ਹਨ । ਉਪਰੋਕਤ ਤੱਥ ਸਪਸ਼ਟ ਕਰਦੇ ਹਨ ਕਿ ਸੰਤ ਕਮਾਲ ਗੁਰੂ ਰਵਿਦਾਸ ਦੇ ਸ਼ਿਸ਼ ਸਨ ।

### 3.8.11. ਕਮਾਲੀ

ਸੰਤ ਸਾਹਿਤ ਵਿਚ ਕਮਾਲੀ ਦੇ ਜੀਵਨ ਸਬੰਧੀ ਕੋਈ ਖਾਸ ਸਮੱਗਰੀ ਉਪਲਬਧ ਨਹੀਂ । ਸੰਤ ਜਗਬੀਰ ਸਿਹੁੰ ਲਿਖਦੇ ਹਨ ਕਿ ਸੰਤ ਕਬੀਰ ਜੀ ਦੀ ਉਦੰਡ ਪੁੱਤਰੀ ਕਮਾਲੀ ਨੂੰ ਸੰਤ ਰਵਿਦਾਸ ਦੀ ਸ਼ਿਸ਼ ਦੱਸਿਆ ਹੈ [1]। ਰਵਿਦਾਸ ਰਾਮਾਇਣ ਬਖਸ਼ੀ ਦਾਸ ਵਿਚ ਵੀ ਕਮਾਲੀ ਨੂੰ ਸੰਤ ਰਵਿਦਾਸ ਦੀ ਸ਼ਿਸ਼ ਕਿਹਾ ਗਿਆ ਹੈ [2]। ਕਮਾਲੀ ਦੇ ਨਾਂ ਨਾਲ ਜੁੜੀਆਂ ਕੁਝ ਪਰੰਪਰਾਗਤ ਕਥਾਵਾਂ ਵੀ ਇਸ ਮੱਤ ਦੀ ਹਾਮੀ ਭਰਦੀਆਂ ਹਨ । ਰਵਿਦਾਸੀਆ ਸੰਤਾਂ ਦੇ ਡੇਰਿਆਂ ਵਿਚ ਅਜਿਹੀਆਂ ਬਾਣੀਆਂ ਬਹੁਤ ਸ਼ਰਧਾ ਨਾਲ ਗਾਈਆਂ ਜਾਂਦੀਆਂ ਹਨ । ਜਿਨ੍ਹਾਂ ਵਿਚ ਕਮਾਲੀ ਦਾ ਰਵਿਦਾਸ ਦਾ ਸ਼ਿਸ਼ ਹੋਣਾ ਅੰਕਿਤ ਹੈ । ਜੋ ਤੱਥ ਆਧਾਰਤ ਅਤੇ ਉਚਿਤ ਪ੍ਰਤੀਤ ਹੁੰਦਾ ਹੈ ।[3]

### 3.9 ਯਾਤਰਾਵਾਂ

ਗੁਰੂ ਰਵਿਦਾਸ ਨੇ ਆਪਣਾ ਸਮੁੱਚਾ ਜੀਵਨ ਕਰਮਕਾਂਡਾਂ ਵਿਚ ਫਸੀ ਜਨਤਾ ਦਾ ਕਲਿਆਣ ਕਰਨ ਲਈ ਨਾਮ ਭਗਤੀ ਦਾ ਪ੍ਰਵਾਹ ਚਲਾਇਆ । ਇਸ ਮੰਤਵ ਲਈ ਆਪ ਨੇ ਦੂਰ ਦੂਰ ਤੱਕ ਯਾਤਰਾਵਾਂ ਕੀਤੀਆਂ । ਆਪ ਦੇ ਅਨੁਆਈਆਂ ਦਾ ਭਾਰਤ ਭਰ ਵਿਚ ਫੈਲੇ ਹੋਣਾ ਇਸ ਮੱਤ ਨੂੰ ਪ੍ਰਮਾਣਿਤ ਕਰਦਾ ਹੈ। ਭਾਰਤ ਦੇ ਵੱਖ ਵੱਖ ਰਾਜਾਂ ਵਿਚ ਆਪਦੇ ਨਾਂਵਾਂ ਦੀ ਵਿਭਿੰਨਤਾ ਇਸ ਮੱਤ ਨੂੰ ਹੋਰ ਬਲ ਪ੍ਰਦਾਨ ਕਰਦੀ ਹੈ । ਪ੍ਰਾਚੀਨ ਸ੍ਰੋਤ 'ਭਾਈ ਬਾਲਾ ਜਨਮ ਸਾਖੀ' ਗੁਰੂ ਨਾਨਕ ਦੇਵ ਵਿਚ ਦਰਜ ਹੈ ਕਿ, "ਗੁਰੂ ਰਵਿਦਾਸ ਹਿਮਾਲਿਆ ਦੀ ਸਿਰਧਾਰ ਚੋਟੀ ਉੱਤੇ ਗਏ [4]।" ਇਸ ਸਥਾਨ ਤੱਕ ਦੀ ਯਾਤਰਾ ਦਾ ਮੰਤਵ ਭਗਤੀ ਪ੍ਰਚਾਰ ਹੀ ਹੋ ਸਕਦਾ ਹੈ । ਆਪ ਆਪਣੇ ਸਿੱਖ ਸੇਵਕਾਂ ਦੇ ਬੁਲਾਵੇ ਉੱਤੇ ਜਾਂ ਧਾਰਮਿਕ ਤਿਉਹਾਰ, ਮੇਲੇ ਅਤੇ ਤੀਰਥਾਂ ਉੱਤੇ ਫੋਟਕ ਕਰਮਕਾਂਡਾਂ ਦਾ ਨਿਕਾਰਨ ਕਰਨ ਲਈ ਭਰਮਣ ਕਰਦੇ ਰਹਿੰਦੇ ਸਨ ।

'ਰੈਦਾਸ ਪਰਚਈ' ਅਨੰਤ ਦਾਸ ਵਿਚ ਉਲੇਖ ਮਿਲਦਾ ਹੈ ਕਿ, " ਆਪ ਰਾਣੀ ਰਤਨ ਕੁੰਵਰੀ (ਝਾਲਾਂ) ਵਲੋਂ ਆਪ ਦੇ ਸਨਮਾਨ ਹਿਤ ਕੀਤੇ ਬ੍ਰਹਮ ਭੋਜ ਵਿਚ ਸ਼ਾਮਿਲ ਹੋਣ ਲਈ ਚਿਤੋੜ

---

1. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ ਪੰਨਾ 63.
2. ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ, ਪੰਨਾ 64-69.
3. ਕਹੇ ਤਾਂ ਕਮਾਲੀ ਕਬੀਰ ਜੀ ਦੀ ਬਾਲਕੀ, ਚੇਲੀ ਰਵਿਦਾਸ ਦੀ, ਮੈਂ ਬ੍ਰਹਮ ਜੋਤ ਮਿਲ ਜਾਊਂਗੀ ।

੪. ਕਹਿਤ ਕਮਾਲੀ ਚੇਲੀ ਰਵਿਦਾਸ ਦੀ, ਗੁਰੂ ਮੇਰੇ ਅੰਤਰ ਜਾਮੀ । । ਰਸਤਾ ਗੁਰਾਂ ਨੇ ਬਤਾ ਦੀਆ ਮੁੜ ਆਣਾ ਹੀ ਨਾਹੀਂ । ਹੋਈ ਆਂ ਬੈਰਾਗਣ ਤੇਰੇ ਨਾਮ ਦੀ ।

4. ਕ੍ਰਿਪਾਲ ਸਿੰਘ, (ਡਾ.) ਜਨਮਸਾਖੀ ਪਰੰਪਰਾ, ਪਹਿਲੀ ਵਾਰ 1969, ਪੰਨਾ 287.

ਪਧਾਰੇ ਸਨ [1]।" ਕਾਸ਼ੀ ਤੋਂ ਚਿਤੌੜ ਅਤੇ ਚਿਤੌੜ ਤੋਂ ਵਾਪਸ ਕਾਸ਼ੀ ਤੱਕ ਦੇ ਲੰਮੇਰੇ ਪੰਧ ਵਿਚ ਆਏ ਪਿੰਡ, ਨਗਰ ਅਤੇ ਸ਼ਹਿਰਾਂ ਵਿਚ ਆਪ ਨੇ ਥਾਂ ਪਰ ਥਾਂ ਡੇਰੇ ਕੀਤੇ ਹੋਣਗੇ। ਜਿਸ ਨਗਰ ਵਿਚ ਵੀ ਆਪ ਦੀ ਸੰਤ ਮੰਡਲੀ ਨੇ ਡੇਰਾ ਕੀਤਾ ਹੋਵੇਗਾ, ਆਪ ਨੇ ਉੱਥੋਂ ਦੇ ਲੋਕਾਂ ਨੂੰ ਆਪਣੀ ਸਤ-ਅੰਮ੍ਰਿਤ ਬਾਣੀ ਦੇ ਕੀਰਤਨ, ਭਜਨ ਪਾਠ ਵਿਖਿਆਨ ਨਾਲ ਧੰਨ ਕੀਤਾ ਹੋਵੇਗਾ। ਭਾਵੇਂ ਸਮੇਂ ਦੀ ਧੂੜ ਹੇਠ ਰਵਿਦਾਸ ਵਲੋਂ ਕੀਤੀਆਂ ਅਜਿਹੀਆਂ ਅਨੇਕਾਂ ਯਾਤਰਾਵਾਂ ਦੇ ਚਿੰਨ੍ਹ ਲੱਭਤ ਵਿਚ ਨਹੀਂ ਆਉਂਦੇ ਪਰੰਤੂ ਆਪ ਨੇ ਭੁੱਲੀ ਭਟਕੀ ਜਨਤਾ ਨੂੰ ਮਾਰਗ ਪ੍ਰਦਾਨ ਕਰਨ ਲਈ ਸਤਿਸੰਗ, ਦੀਵਾਨ ਜ਼ਰੂਰ ਲਾਏ ਹੋਣਗੇ। ਇਸ ਲੇਖਕ ਦੀ ਰਚੀ ਇਕ ਹੋਰ ਰਚਨਾ 'ਪੀਪਾ ਪਰਚਈ' ਵਿਚ "ਸੁਆਮੀ ਰਾਮਾਨੰਦ ਦੀ ਅਗਵਾਈ ਹੇਠ ਗੁਰੂ ਰਵਿਦਾਸ, ਸੰਤ ਕਬੀਰ ਸਮੇਤ ਸ਼ਿਸ਼ ਮੰਡਲੀ ਰਾਜਾ ਪੀਪਾ ਦੇ ਬੁਲਾਵੇ ਉੱਤੇ ਗਾਂਗਰੌਨਗੜ੍ਹ ਦੀ ਯਾਤਰਾ ਦਾ ਜ਼ਿਕਰ ਮਿਲਦਾ ਹੈ [2]।" ਇਥੋਂ ਹੀ ਇਹ ਸਾਰੀ ਮੰਡਲੀ ਦੁਆਰਕਾ ਪੁਰੀ ਦੀ ਯਾਤਰਾ ਉਤੇ ਜਾਂਦੀ ਹੈ [3]। ਜਿਸ ਤੋਂ ਡਾ. ਧਰਮਪਾਲ ਸਿੰਗਲ ਅਨੁਮਾਨ ਲਾਉਂਦੇ ਹਨ ਕਿ "ਆਪ ਸੁਆਮੀ ਰਾਮਾਨੰਦ ਦੇ ਨਾਲ ਦੇਸ਼ਾਰਟਨ ਲਈ ਜਾਂ ਤੀਰਥ ਯਾਤਰਾ ਉੱਤੇ ਜਾਂਦੇ ਰਹਿੰਦੇ ਸਨ [4]।" ਆਪ ਦੇ ਰੋਹੀਦਾਸ ਨਾਂ ਨੂੰ ਲੈ ਕੇ ਵਿਦਵਾਨ ਮੱਤ ਪ੍ਰਗਟ ਕਰਦੇ ਹਨ ਕਿ "ਉਨ੍ਹਾਂ ਦਾ 'ਰੋਹੀਦਾਸ' ਚਮਾਰ ਨਾਂ ਨਾਲ ਮਹਾਂਰਾਸ਼ਟਰ ਵਿਚ ਪ੍ਰਸਿੱਧ ਹੋਣਾ, ਮੀਰਾ ਦੇ ਗੁਰੂ ਅਤੇ ਉਨ੍ਹਾਂ ਦੀਆਂ ਯਾਤਰਾਵਾਂ ਕਾਰਨ ਹੈ [5]।" ਵਿਦਵਾਨ ਮੱਤ ਪ੍ਰਗਟ ਕਰਦੇ ਹਨ ਕਿ ਆਪ ਸਿਕੰਦਰ ਸ਼ਾਹ ਦੇ ਬੁਲਾਵੇ ਉੱਤੇ ਦਿੱਲੀ ਗਏ। ਇਹ ਵਿਚਾਰ 'ਰਵਿਦਾਸ ਰਾਮਾਇਣ' ਬਖਸ਼ੀ ਦਾਸ ਵਿਚ ਵੀ ਦਰਜ ਹੈ ਕਿ "ਆਪ ਸਿਕੰਦਰ ਲੋਧੀ ਦੇ ਬੁਲਾਵੇ ਉੱਤੇ ਦਿੱਲੀ ਵੀ ਗਏ ਸਨ। ਇਥੋਂ ਹੀ ਉਹ ਦੱਖਣ ਵਿਚ ਗੋਦਾਵਰੀ ਤੱਕ ਗਏ। ਮੁਲਤਾਨ ਵਿਖੇ ਮੀਰਾ ਬਾਈ ਅਤੇ ਕਮਾਲੀ ਤੋਂ ਇਕ ਖੂਹ ਉੱਤੇ ਪਾਣੀ ਪੀਤਾ, ਅਤੇ ਦੋਵਾਂ ਨੂੰ ਨਾਮ ਦੀ ਦਾਤ ਬਖਸ਼ਿਸ਼ ਕੀਤੀ[6]।" ਰਾਮਾਨੰਦ ਸ਼ਾਸਤ੍ਰੀ ਇਸ ਮੱਤ ਦਾ ਖੰਡਨ ਕਰਦੇ ਲਿਖਦੇ ਹਨ ਕਿ 'ਰਵਿਦਾਸ ਰਾਮਾਇਣ' ਵਿਚ ਮੁਲਤਾਨ ਭਰਮਣ ਦੀ ਗੱਲ ਤਰਕਸੰਗਤ ਨਹੀਂ ਕਿਉਂਕਿ ਲੇਖਕ ਨੇ ਇਥੇ ਸੰਤ ਰਵਿਦਾਸ ਦੀ ਮੀਰਾ ਅਤੇ ਕਮਾਲੀ ਨਾਲ ਭੇਂਟ ਦਿਖਾਈ ਹੈ ਜੋ ਅਸੁਭਾਵਿਕ ਹੈ। ਇਹ ਸੰਭਵ ਹੈ ਕਿ ਆਪ ਰਾਜਸਥਾਨ ਤੋਂ ਸੀਮਾ ਪ੍ਰਾਂਤ ਤੱਕ ਗਏ ਹੋਣਗੇ।[7] "ਸੰਤ ਜਗਬੀਰ ਸਿੰਹੁ ਨੇ ਆਪ ਦੇ ਮੁਲਤਾਨ ਜਾਣ ਅਤੇ ਉਹ ਸ਼ਹਿਰ ਵਿਚ ਠਹਿਰੇ ਹੋਣਾ ਦਾ ਉਲੇਖ ਕੀਤਾ ਹੈ[8]। ਸੰਤ ਜੀ ਨੇ ਇਕ ਮਿਲਣੀ ਸਮੇਂ

---

1. ਰੈਦਾਸ ਜੀ ਕੀ ਪਰਚਈ, ਆਈ.ਓ.ਐਲ.ਐਮ.ਐਸ.ਐਸ.ਐਚ.ਆਈ.ਐਨ.ਏ- 12, ਪੰਨਾ 43.
2. ਸ਼ਰਮਾ, ਬੀ.ਪੀ. (ਡਾ.) ਭਗਤ ਰਤਨਾਵਲੀ (ਸੰ.) 1982 ਪੰਨਾ 66.
3. -ਉਹੀ- ਪੰਨਾ 68.
4. ਸਿੰਗਲ, ਧਰਮਪਾਲ (ਡਾ.) ਪ੍ਰਾਚੀਨ ਜੀਵਨ ਕਥਾ, ਸ੍ਰੀ ਗੁਰੂ ਰਵਿਦਾਸ ਜੀ (ਸੰ) 1985, ਪੰਨਾ 75.
5. ਪਾਂਡੇਯ, ਸੰਗਮ ਲਾਲ (ਪ੍ਰੋ.) ਸੰਤ ਰੈਦਾਸ, ਵਿਅਕਤਿਤਵ ਇਬਮ ਕਰਤਿਤਵ, 1970, ਪੰਨਾ 18
6. ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਮਿਤੀਹੀਨ, ਪੰਨਾ 68.
7. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, ਪੰ. 78.
8. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ) 1978, ਪੰਨਾ 64.

ਦੱਸਿਆ ਕਿ ਗੁਰੂ ਰਵਿਦਾਸ ਦਿੱਲੀ ਪਧਾਰੇ ਸਨ । ਇਹ ਸ਼ੁਭ ਸਥਾਨ ਗੰਗਾ ਪਾਰ ਸਥਿਤ ਹੈ ਜਿਥੇ ਸੰਤ ਜਗਬੀਰ ਸਿੰਘ ਰਵਿਦਾਸ ਮੰਦਿਰ ਬਣਵਾ ਰਹੇ ਸਨ [1]। ਸੰਤ ਜੀ, ਆਪ ਦੇ ਤੀਰਥ ਰਾਜ ਪ੍ਰਯਾਗ ਦੇ ਕੁੰਭ ਮੇਲੇ ਅਤੇ ਹਰਿਦਵਾਰ ਦੇ ਅਰਧ ਕੁੰਭ ਮੇਲੇ ਵਿਚ ਜਾ ਕੇ ਆਪਣੇ ਮੱਤ ਦਾ ਪ੍ਰਚਾਰ ਕਰਨ ਨੂੰ ਮਾਨਤਾ ਦਿੰਦੇ ਹਨ [2]।" ਪਰਸੂ ਰਾਮ ਚਤੁਰਵੇਦੀ ਦਾ ਮੱਤ ਹੈ ਕਿ ਮਹਾਂਰਾਸ਼ਟਰ ਅਤੇ ਰਾਜਸਥਾਨ ਵਿਚ ਆਪ ਦੇ ਸ਼ਿਸ਼ਾਂ ਦਾ ਵਸਦੇ ਹੋਣਾ ਇਸ ਗੱਲ ਦਾ ਪ੍ਰਮਾਣ ਹੈ ਅਤੇ ਅਜਿਹਾ ਆਪ ਦੇ ਪ੍ਰਚਾਰ ਅਤੇ ਭਰਮਣ ਕਾਰਨ ਹੀ ਜਾਪਦਾ ਹੈ ।[3] 'ਰੈਦਾਸ ਜੀ ਕੀ ਬਾਣੀ' ਵਿਚ ਦਰਜ ਹੈ ਕਿ "ਗੁਜਰਾਤ ਪ੍ਰਾਂਤ ਵਿਚ ਰਵਿਦਾਸੀਆ ਮੱਤ ਦੇ ਲੱਖਾਂ ਅਨੁਆਈ ਵਸਦੇ ਹਨ [4] ਜੋ ਕਿ ਆਪ ਦੇ ਭਰਮਣ ਪ੍ਰਚਾਰ ਦਾ ਨਤੀਜਾ ਹੀ ਸੰਭਵ ਹੈ ।

ਮਹੰਤ ਜਮਨਾ ਦਾਸ ਆਪ ਦੇ ਭਗਤੀ ਪ੍ਰਚਾਰ ਅਤੇ ਜੀਵ ਉਧਾਰ ਹਿਤ ਕੀਤੇ ਦੌਰਿਆਂ ਦੀ ਲੰਮੀ ਸੂਚੀ ਅਨੁਸਾਰ ਪਹਿਲੇ ਦੌਰੇ ਦੀ ਸੂਚੀ ਦਾ ਵੇਰਵਾ ਦਿੰਦੇ ਲਿਖਦੇ ਹਨ ਕਿ "ਆਪ ਭਾਗਲਪੁਰ, ਭੁਟਾਨ, ਨੇਪਾਲ, ਪੀਲੀ-ਭੀਤ, ਬਦਰੀਨਾਥ, ਹੇਮਕੁੰਟ ਲੰਘ ਕੇ ਸਿਰਧਾਰ ਪਰਬਤ ਉੱਤੇ ਜਾ ਚੜ੍ਹੇ, ਜਿੱਥੇ ਆਪ ਪੰਜਾਬ ਵਿਚ ਜਾ ਉਤਰੇ । ਪੰਜਾਬ ਵਿਚ ਲਾਹੌਰ, ਪਾਕਪਟਨ, ਜੈਸਲਮੇਰ ਜਿਥੇ ਆਪ ਨੇ ਸੱਪ ਦੇ ਕੱਟੇ ਸਤਾਰਾਂ ਪੁਰਸ਼ਾਂ ਨੂੰ ਰਾਜੀ ਕੀਤਾ । ਜੋਧਪੁਰ, ਬੂੰਦੀ, ਉਦੈਪੁਰ ਟੌਂਕ ਵਿਚ ਦੀ ਜੈਪੁਰ ਮਥਰਾ ਭਰਤਪੁਰ, ਆਗਰਾ ਅਤੇ ਝਾਂਸੀ ਤੋਂ ਬਨਾਰਸ ਆ ਗਏ [5]। ਦੂਜੇ ਭਰਮਣ ਦੀ ਸੂਚੀ ਅਨੁਸਾਰ ਆਪ ਕਾਸ਼ੀ ਤੋਂ ਚਲ ਕੇ ਰਾਨੀਪੁਰ, ਪਾਲਪੀ, ਮਾਧੋਪੁਰ, ਭਾਗਲਪੁਰ, ਨਰਾਇਨਗੜ੍ਹ ਕਾਲਪੀ, ਨਾਗਪੁਰ ਆਦਿ ਸ਼ਹਿਰਾਂ ਵਿਚ ਗਏ । ਇਥੋਂ ਆਪ ਬੁਹਰਾਨਪੁਰ, ਬੀਜਾਪੁਰ, ਭੁਪਾਲ, ਚੰਦੇਰੀ, ਝਾਂਸੀ, ਟੌਂਕ ਬੂੰਦੀ ਉਦਪੁਰ (ਚਤੌੜ) ਜੋਧਪੁਰ, ਅਜਮੇਰ ਵਿਚ ਦੀ ਸਮੁੰਦਰ ਬੰਬਈ ਆ ਠਹਿਰੇ । ਇਥੋਂ ਤੁਰ ਕੇ ਅਮਰਕੋਟ, ਹੈਦਰਾਬਾਦ, ਕਾਠੀਆਵਾੜ ਫਿਰ ਬੰਬਈ, ਕਰਾਂਚੀ, ਇਥੇ ਚਾਰ ਦਿਨ ਠਹਿਰ ਕੇ ਜੈਸਲਮੇਰ, ਜੋਧਪੁਰ, ਬਹਾਵਲਪੁਰ, ਕਾਲਾ ਬਾਗ, ਕੋਹਾਲ, ਦਰਾ-ਖੈਬਰ, ਜਲਾਲਾਬਾਦ ਆ ਦਰਸ਼ਨ ਦਿੱਤੇ । ਇਥੋਂ ਤੁਰ ਕੇ ਕਾਫਰਸਤਾਨ, ਸਿਰੀਨਗਰ, ਡਲਹੌਜ਼ੀ, ਕਸ਼ਮੀਰ, ਗੋਰਖਪੁਰ ਆਏ । ਇਥੋਂ ਵਿਦਾ ਹੋ ਕੇ ਪ੍ਰਤਾਪਗੜ੍ਹ ਆ ਪਹੁੰਚੇ, ਇਥੇ ਸੱਤ ਦਿਨ ਸੰਗਤ ਨੂੰ ਨਿਹਾਲ ਕੀਤਾ । ਫਿਰ ਸ਼ਾਹਜਹਾਨ ਤੋਂ ਹਿਮਾਲਾ ਪਰਬਤ ਨੂੰ ਚਲ ਪਏ, ਰਸਤੇ ਵਿਚ ਪਹਾੜਾਂ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਹਿਮਾਲਾ ਪਰਬਤ ਉੱਤੇ ਦੀ ਸਿਰਧਾਰ ਪਰਬਤ ਉੱਤੇ ਜਾ ਚੜ੍ਹੇ ਅਤੇ ਇਥੋਂ ਹੀ ਅਦ੍ਰਿਸ਼ਟ ਹੋ ਗਏ [6]। ਯਾਤਰਾਵਾਂ ਦੀ ਇਸ ਲੰਮੀ ਚੌੜੀ ਸੂਚੀ ਦੀ ਪ੍ਰਮਾਣਿਕਤਾ ਲਈ 'ਮਹੰਤ' ਨੇ ਕੋਈ ਹਵਾਲਾ ਸ੍ਰੋਤ ਨਹੀਂ ਦਿੱਤਾ ।

1. ਸੰਤ ਜਗਬੀਰ ਸਿੰਘ ਜੀ ਨਾਲ ਹੋਈ ਗਲਬਾਤ ਅਨੁਸਾਰ ਮਿਤੀ 16.10.88.
2. ਜਗਬੀਰ ਸਿੰਘ (ਸੰਤ) ਰਵਿਦਾਸ ਮਾਹਾਤਮ (ਸੰ.) 1978, ਪੰਨਾ-239.
3. ਚਤੁਰਵੇਦੀ, ਪਰਸੂ ਰਾਮ (ਆਚਾਰੀਆ) ਉਤਰੀ ਭਾਰਤ ਦੀ ਸੰਤ ਪਰੰਪਰਾ, ਤੀਜਾ ਸੰਸਕਰਣ, ਪੰਨਾ 241.
4. ਰੈਦਾਸ ਜੀ ਕੀ ਬਾਨੀ (ਜੀਵਨ ਚਰਿਤ੍ਰ ਸਹਿਤ) ਬੇਲਵੀਡਿਯਰ, ਪ੍ਰਿੰਟਿੰਗ ਵਰਕਸ, ਨੌਵੀਂ ਵਾਰ, 1980, ਪੰਨਾ3.
5. ਸਤਿ ਦਰਬਾਰੀ, ਜਮਨਾ ਦਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, 1932 (ਛੂ) ਪੰਨਾ 233 ਤੋਂ 241.
6. -ਉਹੀ- ਪੰਨਾ 346 ਤੋਂ 350.

ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪ੍ਰਵਕਤਾ ਯਾਤਰਾਵਾਂ ਬਾਰੇ ਲਿਖਦੇ ਹਨ ਕਿ ਗੁਰੂ ਰਵਿਦਾਸ ਜੀ ਨੇ ਪੰਜਾਬ ਵਿਚ ਲੁਧਿਆਣਾ, ਫਗਵਾੜਾ, ਸੁਲਤਾਨ ਪੁਰ ਲੋਧੀ, ਅੰਮ੍ਰਿਤਸਰ, ਕੋਠਾ ਸਾਹਿਬ ਵਿਖੇ ਸਾਧੂ ਸੰਮੇਲਨ ਦੀ ਪ੍ਰਧਾਨਗੀ ਕੀਤੀ ਅਤੇ ਖੁਰਾਲਗੜ੍ਹ ਜ਼ਿਲ੍ਹਾ ਹੁਸ਼ਿਆਰਪੁਰ, ਤਹਿਸੀਲ ਗੜ੍ਹਸੰਕਰ ਸ਼ਹਿਰ ਦੇ ਰਾਜਾ ਬੈਨ ਸਿੰਘ ਨੂੰ ਦਸੰਬਰ 1515 ਈ. (1572 ਬਿ.ਸੰ.) ਵਿਚ ਉਪਦੇਸ਼ ਦਿੱਤਾ ਜਿਸ ਨੂੰ ਅੱਜ ਕਲ੍ਹ ਖੁਰਾਲੀ ਪਿੰਡ ਕਿਹਾ ਜਾਂਦਾ ਹੈ[1] । ਅੱਜ ਕਲ੍ਹ ਇਸ ਸਥਾਨ ਉੱਤੇ ਬਹੁ-ਮੰਜ਼ਿਲਾ 'ਰਵਿਦਾਸ ਮੰਦਿਰ' ਉਸਾਰਿਆ ਜਾ ਰਿਹਾ ਹੈ ।ਪੰਜਾਬ ਯਾਤਰਾ ਬਾਰੇ 'ਮੰਗੂ ਰਾਮ ਬਾਹੜਵਾਲ' ਲਿਖਦੇ ਹਨ ਕਿ ਗੁਰੂ ਰਵਿਦਾਸ ਅਤੇ ਕਬੀਰ ਸਮੇਤ ਸ਼ਿਸ ਮੰਡਲੀ ਨੇ 1558 ਬਿ.ਸੰ. ਵਿਚ ਪੰਜਾਬ ਦੇ ਇਲਾਕਿਆਂ ਦਾ ਦੌਰਾ ਕਰਦਿਆਂ ਸ਼ੇਖੂਪੁਰਾ ਚੂਹੜਕਾਣੇ ਵਿਖੇ ਡੇਰੇ ਲਾਏ ਜਿਥੇ ਗੁਰੂ ਨਾਨਕ ਵਲੋਂ ਛਕਾਇਆ ਭੋਜਨ ਛਕ ਕੇ ਉਸਨੂੰ ਆਸ਼ੀਰਵਾਦ ਦਿੱਤਾ [2]। ਭਾਵੇਂ ਇਸ ਮੱਤ ਬਾਰੇ ਲੇਖਕਾਂ ਨੇ ਕੋਈ ਹਵਾਲਾ ਸ੍ਰੋਤ ਨਹੀਂ ਦੱਸਿਆ ਫਿਰ ਵੀ ਸੰਭਵ ਹੈ ਆਪ ਭਗਤੀ ਦਾ ਪ੍ਰਚਾਰ ਕਰਨ ਲਈ ਪੰਜਾਬ ਆਏ ਹੋਣਗੇ । ਇਸ ਮੱਤ ਦਾ ਸਮਰਥਨ ਵਿਦਵਾਨਾ ਨੇ ਕੀਤਾ ਹੈ ਕਿ ਆਪ ਨੇ ਭਗਤੀ ਮੱਤ ਦੇ ਪ੍ਰਚਾਰ ਲਈ ਯਾਤਰਾਵਾਂ ਕੀਤੀਆਂ ਸਨ । ਇਨ੍ਹਾਂ ਯਾਤਰਾਵਾਂ ਦਾ ਰਸਤਾ ਕਿਹੜਾ ਸੀ ? ਆਪ ਕਿੱਥੇ ਕਿੱਥੇ ਗਏ ? ਇਸ ਸਬੰਧੀ ਪ੍ਰਾਚੀਨ ਸ੍ਰੋਤ ਚੁੱਪ ਹਨ । ਫਿਰ ਵੀ ਵਿਦਵਾਨ ਇਹ ਮੰਨਦੇ ਹਨ ਕਿ ਆਪ ਨੇ ਚਿਤੌੜ ਪ੍ਰਾਗ, ਹਰਿਦਵਾਰ, ਗਾਗਰੌਨਗੜ੍ਹ, ਦਿੱਲੀ, ਦੁਆਰਕਾਪੁਰੀ, ਮਥਰਾ, ਪੁਸ਼ਕਰ, ਬਿੰਦ੍ਰਾਵਨ, ਭਰਤਪੁਰ, ਜੈਪੁਰ, ਜੋਧਪੁਰ, ਉਦੈਪੁਰ, ਮਾਡੋਗੜ੍ਹ ਮਹਾਂਰਾਸ਼ਟਰ, ਗੁਜਰਾਤ, ਤਾਮਿਲਨਾਡੂ ਅਤੇ ਪੰਜਾਬ ਪ੍ਰਦੇਸ਼ ਆਦਿ ਦਾ ਭਰਮਣ ਕੀਤਾ ਹੋਵੇਗਾ । ਇਨ੍ਹਾ ਥਾਂਵਾਂ ਉੱਤੇ ਆਪ ਦੀਆਂ ਯਾਦਗਾਰਾਂ ਕਾਇਮ ਹਨ ਅਤੇ ਆਪਦੇ ਸ਼ਰਧਾਲੂਆਂ ਦੀ ਘਣੀ ਅਬਾਦੀ ਵਸੀ ਹੋਈ ਹੈ।

## 3.10. ਗੁਰੂ ਰਵਿਦਾਸ ਦਾ ਨਿਰਵਾਣ ਤਿੱਥ-ਸੰਮਤ

ਗੁਰੂ ਰਵਿਦਾਸ ਦੇ ਨਿਰਵਾਣ ਤਿੱਥ-ਸੰਮਤ ਬਾਰੇ ਵਿਦਵਾਨ ਵਿਭਿੰਨ ਮੱਤ ਰੱਖਦੇ ਹਨ । ਭਾਵੇਂ ਕਿ ਬ੍ਰਹਮਲੀਨ ਹੋਣ ਸਮੇਂ ਆਪ ਚਹੁੰ-ਕੁੰਟਾਂ ਵਿਚ ਪ੍ਰਸਿੱਧ ਹੋ ਚੁੱਕੇ ਸਨ ਫਿਰ ਵੀ ਕਿਸੇ ਤਤਕਾਲੀਨ ਜਾਂ ਪਰਵਰਤੀ ਸੰਤ ਪੁਰਸ਼ ਜਾਂ ਇਤਿਹਾਸਕਾਰ ਨੇ ਚਮਾਰ ਜਾਤ ਵਿਚ ਜਨਮ ਲੈ ਕੇ ਪੂਜ ਪੁਰਸ਼ ਬਣਨ ਵਾਲੇ ਕਰਮਯੋਗੀ, ਮਹਾਂਕਵੀ ਦਾ ਨਿਰਵਾਣ ਤਿੱਥ-ਸੰਮਤ ਕਾਨੀਬੰਦ ਨਹੀਂ ਕੀਤਾ। ਸੰਤ ਸਾਹਿਤ ਦੇ ਚੋਟੀ ਦੇ ਵਿਦਵਾਨਾ ਨੇ ਵੀ ਇਸ ਵਿਸ਼ੇ ਸਬੰਧੀ ਚੁੱਪ ਸਾਧ ਰੱਖੀ ਹੈ। ਜਿਨ੍ਹਾਂ ਵਿਦਵਾਨਾਂ ਨੇ ਆਪ ਦੇ ਨਿਰਵਾਣ ਤਿੱਥ-ਸੰਮਤ ਬਾਰੇ ਮੱਤ ਪ੍ਰਗਟ ਕੀਤਾ ਵੀ ਹੈ, ਉਹ ਕਿਸੇ ਪ੍ਰਾਚੀਨ ਸ੍ਰੋਤ ਉੱਤੇ ਅਧਾਰਤ ਨਹੀਂ ਹੈ, ਨਾ ਹੀ ਇਸ ਤੱਥ ਬਾਰੇ ਵਿਦਵਾਨਾਂ ਨੇ ਕੋਈ ਵਿਸ਼ੇਸ਼ ਖੋਜੀ ਯਤਨ ਕੀਤੇ ਹਨ ।

ਇਸ ਵਿਸੇ ਸਬੰਧੀ ਇਕ ਪ੍ਰਾਚੀਨ ਸ੍ਰੋਤ 'ਪੁਰਾਤਨ ਗੋਸ਼ਟਿ-ਸੰਗ੍ਰਹਿ' ਨਾਂ ਹੇਠ ਮਿਲਦਾ ਹੈ। ਇਸ ਸ੍ਰੋਤ ਵਿਚ ਇਕ ਕਥਾ 'ਗੁਸਾਂਈ ਰਵਿਦਾਸ ਜੀ ਕੀ, ਸਮਾਵਨੇ ਕੀ, ਦਰਜ ਹੈ ।' ਇਹ ਮਿਥਿਹਾਸਕ ਰੰਗ ਵਿਚ ਰੰਗੀ ਹੋਈ ਕਥਾ ਆਪ ਦੇ ਸੰਦੇਹ ਗੁਪਤ ਹੋ ਜਾਣ ਦਾ ਵਿਚਾਰ ਸਥਾਪਿਤ ਕਰਦੀ ਹੈ ਪਰੰਤੂ

---

1. ਭਾਟੀਆ ਮਿਸਰਦੀਪ (ਸ੍ਰੀ) ਆਦਿ ਗੁਰੂ ਪ੍ਰਕਾਸ਼ ਪੱਤਕਾ, (ਸੰ) ਜਨਵਰੀ-ਫਰਵਰੀ, 1987, ਪੰਨਾ 9.
2. ਬਾਹੜਵਾਲ, ਮੰਗੂ ਰਾਮ (ਸ੍ਰੀ) ਸ੍ਰੀ ਰਵਿਦਾਸ ਮਿਸ਼ਨ, ਮਿਤੀਹੀਨ, ਪੰਨਾ 285.

ਇਸ ਕਥਾ ਵਿਚੋਂ ਕੋਈ ਤਿੱਥ-ਸੰਮਤ ਅਤੇ ਸਥਾਨ ਦਾ ਵੇਰਵਾ ਨਹੀਂ ਮਿਲਦਾ[1] । 'ਭਾਈ ਬਾਲੇ ਵਾਲੀ ਜਨਮਸਾਖੀ' ਸ੍ਰੀ ਗੁਰੂ ਨਾਨਕ ਦੇਵ ਵਿਚ ਅੰਕਿਤ ਹੈ ਕਿ "ਰਵਿਦਾਸ ਹਿਮਾਲਾ ਦੀ ਸਿਰਧਾਰ ਚੋਟੀ ਉੱਤੇ ਪਹੁੰਚੇ ਸਨ [2]।" ਪੰਜਾਬੀ ਦੇ ਜਨਮਸਾਖੀਕਾਰ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਨੇ ਇਸ ਤੱਥ ਨੂੰ ਆਧਾਰ ਬਣਾ ਕੇ ਆਪ ਦੇ ਹਿਮਾਲਾ ਪਰਬਤ ਦੀ ਸਿਰਧਾਰ ਚੋਟੀ ਉੱਤੇ ਜਾ ਕੇ ਅਦ੍ਰਿਸ਼ਟ ਹੋ ਜਾਣ ਦਾ ਵਿਚਾਰ ਦਿੱਤਾ ਹੈ[3]। ਇਕ ਹੋਰ ਜਨਮਸਾਖੀਕਾਰ ਕਵੀ ਵਰਿਆਮ ਸਿੰਘ ਚੰਦੜ ਨੇ ਇਸ ਮੱਤ ਦੀ ਹਾਮੀ ਭਰੀ ਹੈ [4]। ਡਾ. ਸੁਕਦੇਵ ਸਿੰਘ ਆਪ ਦੇ ਸੰਦੇਹ ਗੁਪਤ ਹੋ ਜਾਣ ਨੂੰ ਠੀਕ ਮੰਨਦੇ ਹੋਏ ਇਹ ਘਟਨਾ ਸੰਤ ਕਬੀਰ ਦੇ ਦੇਹੀ ਸਹਿਤ ਪ੍ਰਲੋਕ ਚਲੇ ਜਾਣ ਉਪਰੰਤ ਹੋਈ ਲਿਖਦੇ ਹਨ ਕਿ "ਜਿਥੇ ਆਪ ਨੇ ਸਾਲਗ੍ਰਾਮ ਨੂੰ ਤਰਾਇਆ ਉਸ ਘਾਟ ਉੱਤੇ ਆਪ ਤਰੇ ਹੋਣਗੇ, ਸਦੇਹ ਗੁਪਤ ਹੋਏ ਹੋਣਗੇ। ਇਹ ਮਿਤੀ ਚੇਤ ਵਦੀ ਚਤਰਦਸ਼ੀ 1540 ਮੰਨੀ ਜਾਂਦੀ ਹੈ [5]।" ਉਪਰੋਕਤ ਵਰਣਿਤ ਰਚਨਾ 'ਪੁਰਾਤਨ ਗੋਸ਼ਟਿ ਸੰਗਹਿ' ਵਿਚ ਆਈ ਕਥਾ ਨੂੰ ਆਧਾਰ ਬਣਾ ਕੇ ਪਰੰਪਰਾਗਤ ਤੌਰ ਤੇ ਕੁਝ ਬਦਲਵੇਂ ਰੂਪ ਵਿਚ ਆਪ ਦੇ ਸਦੇਹ ਪ੍ਰਲੋਕ ਧਾਮ ਪਹੁੰਚ ਜਾਣ ਦੀਆਂ ਕਥਾਵਾਂ ਪ੍ਰਚਲਿਤ ਹੋ ਗਈਆਂ ਹਨ । ਇਸ ਬਾਰੇ ਸੁਆਮੀ ਰਾਮਾਨੰਦ ਸ਼ਾਸਤ੍ਰੀ ਦਾ ਮੱਤ ਹੈ ਕਿ ਆਪਦੇ ਸਦੇਹ ਗੁਪਤ ਹੋਣ ਦੀ ਭਾਵਨਾ ਪਿਛੇ ਅਗਿਆਨਤਾ ਦਾ ਤੱਥ ਦਿਖਾਈ ਦਿੰਦਾ ਹੈ[6] । ਉਂਝ ਵੀ ਲੋਕ-ਹੱਕ ਲਈ ਲੜਨ ਵਾਲੇ ਇਸ ਮਹਾਂਪੁਰਸ਼ ਦਾ ਗੁਪਤ ਰੂਪ ਵਿਚ ਇਸ ਸੰਸਾਰ ਤੋਂ ਵਿਦਾ ਹੋ ਜਾਣਾ ਉੱਚਿਤ ਪ੍ਰਤੀਤ ਨਹੀਂ ਹੁੰਦਾ ।

ਸੁਆਮੀ ਰਾਮਾਨੰਦ ਸ਼ਾਸਤ੍ਰੀ ਨੇ ਸਤਿਗੁਰੂ ਰਵਿਦਾਸ ਦਾ ਨਿਰਵਾਣ ਕਾਲ ਬਹੁਤ ਗੰਭੀਰ ਖੋਜ ਉਪਰੰਤ ਸਥਾਪਿਤ ਕਰਦਿਆਂ ਲਿਖਿਆ ਹੈ ਕਿ "ਸੰਤ ਰਵਿਦਾਸ ਕਬੀਰ ਤੋਂ ਬਾਅਦ ਤੱਕ ਜੀਵਿਤ ਰਹੇ। ਕਬੀਰ ਦਾ ਨਿਧਨ-ਕਾਲ 1575 ਬਿ.ਸੰ. ਮੰਨਿਆ ਜਾਂਦਾ ਹੈ ਜੇਕਰ ਸੰਤ ਰਵਿਦਾਸ ਦੀ ਆਯੂ 130 ਸਾਲ ਮੰਨ ਲਈਏ ਤਾਂ ਕਬੀਰ ਤੋਂ ਵੱਡੇ ਹੋਣ ਕਾਰਨ, ਉਨ੍ਹਾਂ ਦਾ ਨਿਰਵਾਣ ਸੰਮਤ 1577 ਤੋਂ 1595 ਬਿ.ਸੰ. ਦੇ ਵਿਚ ਬਣਦਾ ਹੈ [7]। ਡਾ. ਰਾਮ ਕੁਮਾਰ ਵਰਮਾ ਆਪ ਦੀ ਆਯੂ 120 ਸਾਲ ਮੰਨਦੇ ਹੋਏ ਆਪ ਦਾ ਅਕਾਲ ਚਲਾਣਾ 1575 ਬਿ.ਸੰ. (1518 ਈ.) ਦੱਸਦੇ ਹਨ[8] । ਬਰਕਤ ਸਿੰਘ ਆਨੰਦ ਇਸ ਮੱਤ ਨਾਲ ਸਹਿਮਤੀ ਪ੍ਰਗਟ ਕਰਦੇ ਲਿਖਦੇ ਹਨ ਕਿ "ਦੋ ਘੰਟੇ ਦਿਨ ਚੜ੍ਹੇ 28 ਮਾਘ

1. ਪੁਰਾਤਨ ਗੋਸ਼ਟਿ-ਸੰਗ੍ਰਹਿ, ਪ੍ਰਾਪਤੀ ਸਥਾਨ, ਭਾਸ਼ਾ ਵਿਭਾਗ, ਪਟਿਆਲਾ, ਹੱਥ ਲਿਖਤ ਨੰ :359, ਪੰਨਾ 355/ੳ.
2. ਕਿਰਪਾਲ ਸਿੰਘ (ਡਾ.) ਜਨਮਸਾਖੀ ਪਰੰਪਰਾ, ਪਹਿਲੀ ਵਾਰ, 1969, ਪੰਨਾ 287.
3. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, ਪੰਨਾ 347.
4. ਚੰਦੜ, ਵਰਿਆਮ ਸਿੰਘ (ਕਵੀ) ਸ੍ਰੀ ਰਵਿਦਾਸ ਲੀਲ੍ਹਾ, 1953 (ਡੂ) ਪੰਨਾ 280.
5. ਸੁਕਦੇਵ ਸਿੰਘ (ਡਾ.) ਰਵਿਦਾਸ, (ਸੰ) ਫਰਵਰੀ, 1986, ਪੰਨਾ 64.
6. ਰਾਮਾਨੰਦ ,ਸ਼ਾਸਤ੍ਰੀ (ਸੁਆਮੀ) ਪਾਂਡੇਯ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 86.
7. -ਉਹੀ- ਪੰਨਾ 85.
8. ਵਰਮਾ ਰਾਮ ਕੁਮਾਰ (ਪ੍ਰੋ.) ਹਿੰਦੀ ਸਾਹਿਤ ਦਾ ਆਲੋਚਨਾਤਮਿਕ ਇਤਿਹਾਸ, ਛੇਵੀਂ ਵਾਰ 1971, ਪੰਨਾ 224

ਸੁਦੀ ਪੂਰਨਮਾਸੀ ਸੰਮਤ 1575 ਵਾਲੇ ਦਿਹਾੜੇ ਸਫੈਦ ਚਾਦਰਾ ਓਢ ਪਲੰਘ ਤੇ ਲੇਟ ਗਏ ਤੇ ਭਗਵਾਨ ਦੀ ਜੋਤਿ ਨਾਲ ਜੋਤਿ ਜਾ ਮਿਲੀ [1]।" 'ਰੈਦਾਸ ਜੀ ਕੀ ਬਾਣੀ' ਵਿਚ ਸਿਰਫ ਏਨਾ ਹੀ ਅੰਕਿਤ ਹੈ ਕਿ ਆਪ ਨੇ ਇਕ ਸੌ ਵੀਹ ਬਰਸ ਉਮਰ ਭੋਗੀ [2]।" 'ਭਗਵਾਨ ਰਵਿਦਾਸ ਕੀ ਸਤਯ ਕਥਾ' ਵਿਚ ਆਪ ਦਾ ਨਿਰਵਾਣ ਸੰਮਤ 1597 ਬਿ.ਸੰ. ਲਿਖਦਿਆਂ ਆਪ ਦੀ ਉਮਰ 126 ਸਾਲ ਇਕ ਮਹੀਨਾ, 14 ਦਿਨ ਮਿਥੀ ਗਈ ਹੈ [3]। ਡਾ. ਭਗਵਤ ਵਰਤ ਮਿਸਰ ਨੇ 1597 ਬਿ.ਸੰ. ਨੂੰ ਹੀ ਮਾਨਤਾ ਦਿੱਤੀ ਹੈ [4]। ਡਾ. ਗੋਬਿੰਦ ਤ੍ਰਿਗੁਣਾਇਤ ਨੇ ਵੀ ਇਸ ਮੱਤ ਦੀ ਹਾਮੀ ਭਰੀ ਹੈ[5]। ਸੁਆਮੀ ਰਾਮਾਨੰਦ ਸ਼ਾਸ਼ਤ੍ਰੀ, ਰਾਮ ਚਰਨ ਕੁਰੀਲ ਵਲੋਂ ਸਥਾਪਿਤ ਕੀਤੇ ਮੱਤ ਨਾਲ ਅਸਹਿਮਤੀ ਪ੍ਰਗਟ ਕਰਦਿਆਂ ਲਿਖਦੇ ਹਨ ਕਿ "ਇਹ ਜਾਣਕਾਰੀ ਪੂਰਬੀ ਪੰਜਾਬ ਵਿਚੋਂ ਕਿਸੇ ਸਥਾਨ ਦੀ ਰਵਿਦਾਸ ਨੌਜਵਾਨ ਸਭਾ ਤੋਂ ਪ੍ਰਾਪਤ ਕੀਤੀ ਹੋਈ ਹੈ । ਜੇਕਰ ਇਹੀ ਸੂਚਨਾ ਕਿਸੇ ਵਿਸ਼ੇਸ਼ ਸਥਾਨ ਜਾਂ ਵਿਅਕਤੀ ਜਾਂ ਗੱਦੀ ਤੋਂ ਪ੍ਰਾਪਤ ਕੀਤੀ ਹੁੰਦੀ, ਤਾਂ ਮਹੱਤਵਪੂਰਨ ਹੁੰਦੀ, ਇਹ ਸਾਲ ਮਹੀਨੇ ਦਿਨ ਦਾ ਅਨੁਮਾਨ ਕਿਵੇਂ ਲਗ ਸਕਦਾ ਹੈ । ਲੇਖਕ ਨੇ ਇਸ ਦਾ ਵਿਵਰਣ ਨਹੀਂ ਕੀਤਾ [6]।

ਆਪ ਦੇ ਨਿਰਵਾਣ ਕਾਲ ਬਾਰੇ ਸੰਗਮ ਲਾਲ ਪਾਂਡੇਯ ਦਾ ਮੱਤ ਹੋਰ ਵੀ ਹੈਰਾਨੀ ਪੈਦਾ ਕਰਨ ਵਾਲਾ ਹੈ । ਪਾਂਡੇਯ ਅਨੁਸਾਰ "ਇਹ ਸਮਾਂ 1450 ਈ: ਤੋਂ 1540 ਈ. ਦੇ ਵਿਚਕਾਰ ਨਿਸ਼ਚਿਤ ਕੀਤਾ ਜਾ ਸਕਦਾ ਹੈ [7]। ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਇਹ ਸੰਮਤ 1584 ਬਿ. ਮੰਨਿਆ ਹੈ[8]। ਆਚਾਰੀਆ ਨੇ ਆਪਣੀ ਇਕ ਹੋਰ ਪੁਸਤਕ ਵਿਚ ਆਪਣੇ ਉਕਤ ਮੱਤ ਦਾ ਆਧਾਰ ਸੰਤ ਕਰਮਦਾਸ ਦੀ ਲਿਖਤ ਨੂੰ ਬਣਾਇਆ ਹੈ । ਸੰਤ ਕਰਮ ਦਾਸ ਅਤੇ ਉਸਦੀ ਰਚਨਾ ਬਾਰੇ ਜਾਣਕਾਰੀ ਆਚਾਰੀਆ ਨੇ ਆਪਣੀ ਦਸ ਸਾਲ ਪਹਿਲਾ ਛਪੀ 'ਰਵਿਦਾਸ ਦਰਸ਼ਨ' ਪੁਸਤਕ ਵਿਚ ਦੇ ਕੇ ਇਸ ਦੇ ਆਧਾਰ ਉਤੇ ਆਪ ਦਾ ਜਨਮ ਸੰਮਤ ਸਥਾਪਿਤ ਕੀਤਾ ਸੀ ਪਰੰਤੂ ਇਸ ਪੁਸਤਕ ਵਿਚ ਉਕਤ ਨਿਰਵਾਣ

---

1. ਅਨੰਦ, ਬਰਕਤ ਸਿੰਘ (ਗਿ:) ਜਨਮਸਾਖੀ ਸ੍ਰੀ ਰਵਿਦਾਸ ਭਗਤ ਜੀ, ਛੇਵੀਂ ਵਾਰ, 1980 ਪੰ. 190.
2. ਰੈਦਾਸ ਜੀ ਕੀ ਬਾਣੀ, ਬੇਲਵੀਡਿਯਰ ਪ੍ਰਿੰਟਿੰਗ ਵਰਕਸ ਨੌਵੀਂ ਵਾਰ, 1983, ਪੰਨਾ 2.
3. ਕੁਰੀਲ ਰਾਮ ਚਰਨ, (ਮਹਾਤਮਾ) ਭਗਵਾਨ ਰਵਿਦਾਸ ਕੀ ਸਤਯ ਕਥਾ (ਵਿਸ਼ੇਸ਼ ਕਥਨ) -ਉਧ੍ਰਿਤ- ਰਾਮਾਨੰਦ ਸਾਸ਼ਤ੍ਰੀ (ਸੁਆਮੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰਨਾ 85.
4. ਮਿਸ਼ਰ, ਭਾਗਵਤ ਵਰਤ (ਡਾ.) ਸੰਤ ਰਵਿਦਾਸ ਔਰ ਉਨਕਾ ਪੰਥ (ਅਪ੍ਰਕਾਸ਼ਿਤ ਪੀ.ਐਚ.ਡੀ. ਸ਼ੋਧ ਪ੍ਰਬੰਧ, ਲਖਨਊ ਵਿਸ਼ਵ ਵਿਦਿਆਲਾ, ਪੰਨਾ 98)

   -ਉਧ੍ਰਿਤ- ਸੈਨੀ ਧਰਮਪਾਲ (ਡਾ.) ਸੰਤੋਂ ਕੇ ਧਾਰਮਿਕ ਵਿਸ਼ਵਾਸ, 1966 ਪੰਨਾ 318.
5. ਤ੍ਰਿਗੁਣਾਇਤ, ਗੋਬਿੰਦ (ਡਾ.) ਹਿੰਦੀ ਕੀ ਨਿਰਗੁਣ ਕਾਵਯ ਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਟਭੂਮੀ ਪੰਨਾ 33.
6. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇਯ ਵਿਰੇਂਦ੍ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 85.
7. ਪਾਂਡੇਯ ਸੰਗਮ ਲਾਲ (ਡਾ.) ਸੰਤ ਰੈਦਾਸ, ਵਿਅਕਤਿਤਵ ਕਰਤਿਤਵ ਇਵਮ ਚਿੰਤਨ, 1970, ਪੰਨਾ 15
8. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਰਵਿਦਾਸ ਦਰਸ਼ਨ, 1973, ਪੰਨਾ 72.

ਸੰਮਤ ਦੱਸਦਿਆਂ ਲੇਖਕ ਨੇ ਇਸ ਪ੍ਰਾਚੀਨ ਆਧਾਰ ਦਾ ਵੇਰਵਾ ਨਹੀਂ ਦਿੱਤਾ ਨਾ ਹੀ ਆਪਣੀ 1975 ਈ: ਵਿਚ ਛਪੀ 'ਰਵਿਦਾਸ' ਨਾਂ ਦੀ ਪੁਸਤਕ ਵਿਚ ਇਸ ਕੀਮਤੀ ਸ੍ਰੋਤ ਦੀ ਵਰਤੋਂ ਕੀਤੀ ਹੈ । ਜੇਕਰ ਇਹ ਸ੍ਰੋਤ ਆਚਾਰੀਆ ਪਾਸ 1973 ਈ: ਵਿਚ ਹੀ ਸੀ ਤਾਂ ਉਸਦੀ ਉਸ ਸਮੇਂ ਯਥਾਯੋਗ ਵਰਤੋਂ ਕਰਨ ਵਿਚ ਝਿਜਕ ਕਿਉਂ ਕੀਤੀ । ਦੂਸਰੇ ਵਿਦਵਾਨ ਇਸ ਸ੍ਰੋਤ ਬਾਰੇ ਸੰਦੇਹ ਪ੍ਰਗਟ ਕਰਦੇ ਹਨ। ਇਸ ਸਬੰਧੀ ਪ੍ਰੋ. ਦਰਸ਼ਨ ਸਿੰਘ ਦਾ ਮੱਤ ਹੈ ਕਿ ਸੰਪਾਦਕ ਦਾ ਯਤਨ ਸ਼ਲਾਘਾਯੋਗ ਹੈ ਪਰੰਤੂ ਇਨ੍ਹਾਂ ਸਾਖੀਆਂ ਦੀ ਪ੍ਰਮਾਣਿਕਤਾ ਸਥਾਪਿਤ ਕਰਨੀ ਅਜੇ ਬਾਕੀ ਹੈ। ਲੇਖਕ ਵਲੋਂ ਦਿੱਤੀਆਂ ਦਲੀਲਾ ਮੰਨਣ ਯੋਗ ਨਹੀਂ । ਇਹ ਭਾਸ਼ਾ, ਸ਼ੈਲੀ ਅਤੇ ਵਿਸ਼ੇ ਦੇ ਪੱਖ ਤੋਂ ਦੂਸਰੀਆਂ ਸਾਖੀਆਂ ਨਾਲੋਂ ਭਿੰਨ ਹਨ ਇਹ ਵੀ ਵੀਹਵੀਂ ਸਦੀ ਦੇ ਕਿਸੇ ਨਿਗੁਣੇ ਕਵੀ ਦੀ ਸਧਾਰਨ ਪੱਧਰ ਦੀ ਰਚਨਾ ਹੈ।[1]" ਹੋਰ ਤਾਂ ਹੋਰ ਇਸ ਪੁਸਤਕ ਦੇ ਸੰਪਾਦਕ ਡਾ. ਬੀ.ਪੀ. ਸ਼ਰਮਾ, ਇਸ ਰਚਨਾ ਬਾਰੇ ਡਾ. ਧਰਮਪਾਲ ਸਿੰਗਲ ਨੂੰ ਪੱਤਰ ਲਿਖ ਕੇ ਸਪੱਸ਼ਟ ਕਰਦੇ ਹਨ ਕਿ "ਤਥਾ ਕਥਿਤ ਰਚਨਾ ਵਿਚ ਉਹ ਮਨਘੜਤ ਪੰਗਤਾਂ ਹਨ ਜਿਨ੍ਹਾਂ ਨੇ ਰਵਿਦਾਸ ਜੀ ਦੇ ਮੂਲ ਜੀਵਨ-ਦਰਸ਼ਨ ਨੂੰ ਵਿਕ੍ਰਤ ਕਰ ਦਿੱਤਾ ਹੈ [2]।" ਜਦੋਂ ਵਿਦਵਾਨ ਇਸ ਸ੍ਰੋਤ ਨੂੰ ਅਪ੍ਰਮਾਣਿਕ ਕਰਾਰ ਦੇ ਦਿੰਦੇ ਹਨ ਤਾਂ ਇਸ ਸ੍ਰੋਤ ਵਿਚ ਸ਼ਾਮਿਲ 'ਸੰਤ ਕਰਮ ਦਾਸ' ਰਚਿਤ 'ਰਵਿਦਾਸ ਮਹਿਮਾ' ਵੀ ਸੰਦਿਗਧ ਹੋ ਜਾਂਦੀ ਹੈ, ਜਿਸ ਅਨੁਸਾਰ ਆਚਾਰੀਆ ਨੇ ਆਪ ਦਾ ਨਿਰਵਾਣ ਕਾਲ ਦਿੱਤਾ ਹੈ ।

ਇਸ ਸੰਦਰਭ ਵਿਚ ਆਚਾਰੀਆ ਨੇ ਬਿਨਾ ਕੋਈ ਸ੍ਰੋਤ ਦਰਜ ਕਰਿਆਂ, ਸੰਤ ਅਨੰਤ ਦਾਸ ਦੇ ਨਾ ਉੱਤੇ ਇਕ ਦੋਹਾ ਦਿੱਤਾ ਹੈ ।ਇਕ ਹੋਰ ਦੋਹਾ ਡਾ. ਬੀ.ਪੀ. ਸ਼ਰਮਾ ਦੇ ਹਵਾਲੇ ਨਾਲ ਦਿੱਤਾ ਹੈ। ਇਸ ਲਈ ਡਾ. ਬੀ.ਪੀ.ਸ਼ਰਮਾ ਦਾ ਮੱਤ ਵੀ ਇਥੇ ਵਿਚਾਰ ਲੈਣਾ ਅਸੰਗਤ ਨਹੀਂ ਹੈ । ਇਹ ਖੁਸ਼ੀ ਦੀ ਗੱਲ ਹੈ ਕਿ ਡਾ. ਬੀ.ਪੀ.ਸ਼ਰਮਾ ਨੇ ਬਹੁਤ ਉਤਸ਼ਾਹ ਅਤੇ ਮਿਹਨਤ ਨਾਲ ਗੁਰੂ ਰਵਿਦਾਸ ਬਾਰੇ ਚਾਰ ਪੁਸਤਕਾਂ ਰਚੀਆਂ ਹਨ ਪਰੰਤੂ ਇਨ੍ਹਾਂ ਪੁਸਤਕਾਂ ਵਿਚ ਇਸ ਮਹਾਨ ਸੰਤ ਕਵੀ ਦਾ ਨਿਰਵਾਣ ਕਾਲ ਅਤੇ ਉਮਰ ਵੱਖ ਵੱਖ ਦਰਜ ਹੈ ਜੋ ਇਸ ਤੱਥ ਬਾਰੇ ਹੋਰ ਉਲਝਣਾਂ ਪੈਦਾ ਕਰਦੀ ਹੈ। ਡਾ. ਸ਼ਰਮਾ ਨੇ 'ਸੰਤ ਗੁਰੂ ਰਵਿਦਾਸ' ਪੁਸਤਕ ਵਿਚ ਅਨੰਤ ਦਾਸ ਵੈਸ਼ਨਵ ਰਚਿਤ 'ਰੈਦਾਸ ਜੀ ਕੀ ਪਰਚਈ' ਵਿਚ ਅੰਤਿਮ ਸਮੇਂ ਨੂੰ ਸਪਸ਼ਟ ਕਰਦਾ ਦੋਹਾ ਦੇ ਕੇ ਕੋਈ ਤਿਥ ਸੰਮਤ ਨਹੀਂ ਦਿੱਤਾ[3] । ਇਸ ਤੋਂ ਬਾਅਦ ਛਪੀ ਪੁਸਤਕ ਵਿਚ 'ਅਨੰਤ ਦਾਸ' ਦੇ ਨਾਂ ਉਕਤ ਅੰਤਿਮ ਸਮੇਂ ਦਾ ਦੋਹਾ ਦੇ ਕੇ ਲਿਖਿਆ ਹੈ ਕਿ ਇਸ ਪ੍ਰਕਾਰ ਸੰਤ ਗੁਰੂ ਰਵਿਦਾਸ ਦਾ ਜਰਾ ਜਰਜਰਿਤ ਸਰੀਰ 131 ਸਾਲ ਦੀ ਅਵਸਥਾ ਵਿਚ ਬ੍ਰਹਮਲੀਨ ਹੋ ਗਿਆ [4]। ਅੰਤ ਵਿਚ ਵਿਦਵਾਨ ਲੇਖਕ ਨੇ 1584 ਬਿ.ਸੰ ਨੂੰ ਸਾਬਤ ਕਰਦਾ ਦੋਹਾ ਵੀ ਦਰਜ ਕਰ

---

1. ਦਰਸ਼ਨ ਸਿੰਘ (ਪ੍ਰੋ.) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 4.
2. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ, 1986, ਪੰਨਾ 5.
3. ਹਰਿ ਸਾਗਰ ਮੈਂ ਬੂੰਦ ਸਮਾਨੀ, ਕੋਊ ਨ ਜਾਨੈ ਕਹਾ ਸਮਾਨੀ ।

   - ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ, 1972, ਪੰਨਾ 36.
4. -ਉਹੀ- ਸੰਤ ਗੁਰੂ ਰਵਿਦਾਸ ਬਾਣੀ, 1978, ਪੰਨਾ 36.

ਦਿੱਤਾ ਹੈ [1]। ਲੇਖਕ ਨੇ ਇਸ ਪੁਸਤਕ ਦੇ ਪੰਨਾ 25 ਉਤੇ ਆਪਦਾ ਜਨਮ 1455-56 ਮੰਨਿਆ ਹੈ[2] ਜਿਸ ਅਨੁਸਾਰ ਆਪ ਦੀ ਬ੍ਰਹਮਲੀਨ ਹੋਣ ਸਮੇਂ (1455-56 ਤੋਂ 1584 ਬਿ.ਸੰ) 128, ਜਾਂ 129 ਸਾਲ ਬਣਦੀ ਹੈ । ਇੰਝ ਵਿਦਵਾਨ ਦਾ ਇਹ ਮੱਤ ਗੰਭੀਰ ਖੋਜ ਦਾ ਧਾਰਨੀ ਨਹੀਂ ਬਣਦਾ । ਇਸ ਉਪਰੰਤ ਪ੍ਰਕਾਸ਼ਿਤ ਪੁਸਤਕ ਵਿਚ ਉਹ ਲਿਖਦੇ ਹਨ ਕਿ "ਅਨੰਤ ਦਾਸ ਵੈਸ਼ਨਵ ਕਹਿੰਦੇ ਹਨ ਕਿ ਰੈਦਾਸ ਦੀ ਅਮਰ ਜੀਵ ਆਤਮਾ ਪੰਚ ਭੌਤਿਕ ਨਾਸ਼ਵਾਨ ਸਰੀਰ ਨੂੰ ਤਿਆਗ ਕੇ ਹਰਿ ਸਾਗਰ ਵਿਚ ਸਮਾ ਗਈ । ਇਸ ਪ੍ਰਕਾਰ ਸੰਤ ਗੁਰੂ ਰਵਿਦਾਸ 129-30 ਸਾਲ ਦੀ ਉਮਰ ਵਿਚ 1584 ਬਿ.ਸੰ ਵਿਚ ਚਿਤੌੜ ਦੇ ਥੱਲੇ ਗਭੀਰੀ ਨਦੀ ਦੇ ਕਿਨਾਰੇ ਬ੍ਰਹਮ-ਲੀਨ ਹੋ ਗਏ [3]।" ਇਸ ਪੁਸਤਕ ਵਿਚ ਡਾ. ਸ਼ਰਮਾ ਨੇ ਪ੍ਰਾਚੀਨ ਸ੍ਰੋਤ 'ਰੈਦਾਸ ਜੀ ਕੀ ਪਰਚਈ' ਦੀ ਯਥਾਯੋਗ ਵਰਤੋਂ ਕੀਤੀ ਹੈ ਪਰੰਤੂ ਨਿਰਵਾਣ ਕਾਲ ਦੱਸਣ ਵਾਲਾ ਦੋਹਾ ਨਹੀਂ ਵਰਤਿਆ । ਇਸ ਤੋਂ ਬਾਅਦ ਸੰਪਾਦਿਤ ਪੁਸਤਕ 'ਭਗਤ ਰਤਨਾਵਲੀ' ਵਿਚ ਲੇਖਕ ਲਿਖਦਾ ਹੈ ਕਿ "ਇਸ ਪ੍ਰਕਾਰ 126 ਸਾਲ ਦੀ ਉਮਰ ਵਿਚ ਚਿਤੌੜਗੜ੍ਹ ਵਿਚ 1584 ਬਿ.ਸੰ ਦੇ ਦਿਨ ਸੰਤ ਰਵਿਦਾਸ ਨੇ ਆਪਣੀ ਇਹ ਲੀਲਾ ਸਮਾਪਤ ਕੀਤੀ [4]।" (ਇਥੇ ਨਿਰਵਾਣ ਕਾਲ ਵਾਲਾ ਦੋਹਾ ਅੰਕਿਤ ਹੈ) ਇਸ ਪੁਸਤਕ ਵਿਚ 'ਰੈਦਾਸ ਪਰਚਈ' ਸ਼ਾਮਿਲ ਹੈ ਜਿਸ ਵਿਚ ਇਹ ਦੋਹਾ ਦਰਜ ਹੈ । 'ਭਗਤ ਰਤਨਾਵਲੀ' ਵਿਚ ਸੰਪਾਦਿਤ 'ਰੈਦਾਸ ਪਰਚਈ' ਜਿਸ ਸ੍ਰੋਤ ਤੋਂ ਪ੍ਰਾਪਤ ਕੀਤੀ ਹੈ, ਉਸ ਸ੍ਰੋਤ ਤੋਂ ਪ੍ਰਾਪਤ 'ਰੈਦਾਸ ਜੀ ਕੀ ਪਰਚਈ' ਦੀ ਪ੍ਰਤਿਲਿਪੀ ਸਾਡੇ ਸੰਗ੍ਰਹਿ ਵਿਚ ਹੈ । ਉਸ ਪ੍ਰਤਿਲਿਪੀ ਵਿਚ ਇਹ ਦੋਹਾ ਅੰਕਿਤ ਨਹੀਂ ਹੈ । 'ਰੈਦਾਸ ਜੀ ਕੀ ਪਰਚਈ' ਦੀ ਡਾ. ਬੀ.ਪੀ.ਸ਼ਰਮਾ ਵਲੋਂ ਸੰਪਾਦਿਤ ਪ੍ਰਤਿਲਿਪੀ 1733 ਬਿ.ਸੰ ਦੀ ਨਕਲ ਹੈ ਜਦੋਂ ਕਿ ਸਾਡੇ ਸੰਗ੍ਰਹਿ ਵਿਚ ਇਸ ਤੋਂ ਵੀ ਪ੍ਰਾਚੀਨ 1707 ਬਿ.ਸੰ ਦੀ ਨਕਲ ਪ੍ਰਤਿਲਿਪੀ ਹੈ । ਡਾ. ਜਸਬੀਰ ਸਿੰਘ ਸਾਬਰ ਨੇ ਵੀ 1707 ਬਿ.ਸੰ ਦੀ 'ਰੈਦਾਸ ਜੀ ਕੀ ਪਰਚਈ' ਦੀ ਪ੍ਰਤਿਲਿਪੀ ਸੰਪਾਦਿਤ ਕੀਤੀ ਹੈ। ਇਸ ਤੋਂ ਇਲਾਵਾ ਸਾਡੇ ਸੰਗ੍ਰਹਿ ਵਿਚ ਅਨੰਤ ਦਾਸ ਵੈਸ਼ਣਵ ਲਿਖਤ 'ਰੈਦਾਸ ਜੀ ਕੀ ਪਰਚਈ' ਦੀਆਂ ਛੇ ਵੱਖ ਵੱਖ ਸਮੇਂ ਨਕਲ ਕੀਤੀਆਂ ਪ੍ਰਤਿਲਿਪੀਆਂ ਹੋਰ ਹਨ । ਇਨ੍ਹਾਂ ਸਾਰੀਆਂ ਪ੍ਰਤਿਲਿਪੀਆਂ ਵਿਚ ਗੁਰੂ ਰਵਿਦਾਸ ਦਾ ਨਿਰਵਾਣ ਕਾਲ 1584 ਬਿ.ਸੰ. ਨੂੰ ਹੋਇਆ ਹੋਣ ਵਾਲਾ ਦੋਹਾ ਦਰਜ ਨਹੀਂ ਹੈ । ਇੰਵ ਇਸ ਦੋਹੇ ਨੂੰ ਪ੍ਰਮਾਣਿਕ ਮੰਨਣਾ ਕਠਿਨ ਹੈ । ਦੂਜੇ, ਡਾ. ਬੀ.ਪੀ.ਸ਼ਰਮਾ ਦੀਆਂ ਦੋਹਾਂ ਪੁਸਤਕਾਂ ਵਿਚ ਨਿਰਵਾਣ ਕਾਲ ਸਬੰਧੀ ਅੰਕਿਤ ਹਵਾਲਿਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਲੇਖਕ ਗੁਰੂ ਰਵਿਦਾਸ ਦੀ ਆਯੂ ਸਬੰਧੀ ਕਿਸੇ ਠੋਸ ਨਿਰਣੇ ਉੱਤੇ ਨਹੀਂ ਪਹੁੰਚ ਸਕਿਆ । ਜੇਕਰ ਆਪ ਦੇ ਨਿਰਵਾਣ ਸੰਮਤ ਬਾਰੇ ਬੀ.ਪੀ.ਸ਼ਰਮਾ ਦੀ ਪੁਸਤਕ 'ਭਗਤ ਰਤਨਾਵਲੀ' ਵਿਚ ਦਰਜ ਮੱਤ ਨੂੰ ਅੰਤਿਮ ਖੋਜ ਮੰਨ ਲਈਏ ਤਾਂ 1584 ਬਿ.ਸੰ.

1. ਪੰਦਰਹ ਸੈ ਚਉ ਅਸੀ, ਭਈ ਚਿਤੌਰ ਮੰਹ ਭੀਰ ।

   ਜਰ ਜਰ ਦੇਹ ਕੰਚਨ ਭਈ, ਰਵਿ ਰਵਿ ਮਿਲਯੌ ਸਰੀਰ ।

   -ਉਹੀ- ਪੰਨਾ 36.

2. -ਉਹੀ- ਪੰਨਾ 25.

3. ਸ਼ਰਮਾ, ਬੀ.ਪੀ. (ਡਾ.) ਸੰਤ ਰਵਿਦਾਸ ਕੀ ਭਕਿਤ, ਸਾਧਨਾ, 1980 ਪੰਨਾ 24.

4. - ਉਹੀ - ਭਗਤ ਰਤਨਾਵਲੀ (ਸੰ) 1982 ਪੰਨਾ 38.

ਨਿਰਵਾਣ ਕਾਲ ਮੰਨ ਲੈਣ ਨਾਲ ਆਪ ਵਲੋਂ ਦਿੱਤੀ ਜਨਮ ਤਿੱਥੀ (1584-1458 ਬਿ.ਸੰ =126 ਸਾਲ) ਗਲਤ ਹੋ ਜਾਂਦੀ ਹੈ। ਸੋ ਆਪ ਦੇ ਨਿਰਵਾਣ ਕਾਲ ਬਾਰੇ ਡਾ. ਸ਼ਰਮਾ ਦਾ ਮੱਤ ਸਾਰਥਕ ਨਹੀਂ। ਡਾ. ਪਦਮ ਗੁਰਚਰਨ ਸਿੰਘ ਆਪ ਦੀ ਆਯੂ 120 ਸਾਲ ਅਤੇ ਸੰਤ ਕਬੀਰ (ਮੌਤ 1448 ਈ:) ਤੋਂ ਉਮਰ ਵਿਚ ਵੱਡੇ ਮੰਨਦੇ ਹੋਏ ਨਿਰਵਾਣ 1496 ਈ: ਸਥਾਪਿਤ ਕਰਦੇ ਹਨ[1], ਪਰੰਤੂ ਡਾ. ਪਦਮ ਦਾ ਇਹ ਇਕ ਅਨੁਮਾਨ ਹੀ ਹੈ ।

ਸੰਤ ਜਗਬੀਰ ਸਿੰਹੁ ਨੇ ਗੁਰੂ ਰਵਿਦਾਸ ਦਾ ਨਿਰਵਾਣ ਤਿਥ-ਸੰਮਤ ਸਥਾਪਿਤ ਕਰਨ ਲਈ 'ਸੰਤ ਕਬੀਰ ਦੇ ਮ੍ਰਿਤੂ ਕਾਲ, ਸੁਆਮੀ ਰਾਮਾਨੰਦ ਦੀ ਜਨਮ ਤਿੱਥੀ ਅਤੇ ਸ੍ਰੀ ਗੁਰੂ ਨਾਨਕ ਦੇਵ ਦੀ ਮੁਲਾਕਾਤ, ਨੂੰ ਪ੍ਰਮਾਣ ਵਜੋਂ ਪੇਸ਼ ਕੀਤਾ ਹੈ । ਇਸ ਮੱਤ ਨੂੰ ਵਿਦਵਾਨਾ ਦੀ ਸਹਿਮਤੀ ਪ੍ਰਾਪਤ ਹੈ ਕਿ ਕਬੀਰ ਸੰਤ ਰਵਿਦਾਸ ਤੋਂ ਉਮਰ ਵਿਚ ਛੋਟੇ ਸਨ [2]। ਦੂਜਾ 'ਭਗਤ ਮਾਲ' ਨਾਭਾ ਦਾਸ ਅਤੇ ਟੀਕਾ ਭਗਤ ਮਾਲ ਕ੍ਰਿਤ ਪ੍ਰਿਯ ਦਾਸ ਅਨੁਸਾਰ ਰਾਮਾਨੰਦ ਦਾ ਜੀਵਨ ਕਾਲ, 1356-1468 ਬਿ.ਸੰ =112 ਸਾਲ ਹੈ । 1468 ਬਿ.ਸੰ. ਵਿਚ ਕਬੀਰ ਜੀ ਦੀ ਉਮਰ 13 ਸਾਲ ਅਤੇ ਰਵਿਦਾਸ ਦੀ ਉਮਰ (11 ਸਾਲ ਵੱਧ) 24 ਸਾਲ ਹੋਵੇਗੀ । ਸਿੱਧ ਹੈ ਰਵਿਦਾਸ ਰਾਮਾਨੰਦ ਦੇ ਜੀਵਨ ਕਾਲ ਵਿਚ ਪੈਦਾ ਹੋ ਚੁੱਕੇ ਹਨ । ਤੀਜਾ ਗੁਰੂ ਨਾਨਕ ਦੇਵ (1526-1595 ਬਿ.ਸੰ.) ਨੇ ਸੰਤ ਰਵਿਦਾਸ ਨਾਲ ਭਰਮਣ ਕਰਦਿਆਂ ਰਵਿਦਾਸ ਤੋਂ ਸਿੱਖਿਆ ਗ੍ਰਹਿਣ ਕੀਤੀ । ਗੁਰੂ ਨਾਨਕ ਦੀ ਗੁਰੂ ਰਵਿਦਾਸ ਨਾਲ ਪਹਿਲੀ ਭੇਟ 47 ਸਾਲ ਦੀ ਉਮਰ ਵਿਚ ਮੇਵਾੜ ਵਿਚ ਹੋਈ । ਦੂਬਾਰਾ 1579 ਬਿ.ਸੰ. ਵਿਚ ਗੁਰੂ ਨਾਨਕ ਦੇਵ, ਗੁਰੂ ਰਵਿਦਾਸ ਨਾਲ ਧਰਮ ਚਰਚਾ ਕਰਨ ਲਈ ਕਾਸ਼ੀ ਪਧਾਰੇ । ਸਤਿਗੁਰੂ ਉਸ ਸਮੇਂ ਬਹੁਤ ਦੀਰਘ ਅਵਸਥਾ ਵਿਚ ਸਨ ।ਇਸ ਗੱਲ ਦਾ ਪ੍ਰਮਾਣ ਗੁਰੂ ਅਮਰਦਾਸ ਦੀ ਰਾਮਕਲੀ 10 ਬਾਣੀ ਵਿਚ ਪੇਸ਼ ਅੰਤਿਮ ਸਿੱਖਿਆ ਤੋਂ ਮਿਲਦਾ ਹੈ। ਗੁਰੂ ਰਵਿਦਾਸ ਦੇ ਅੰਤਿਮ ਸਮੇਂ ਗੁਰੂ ਨਾਨਕ ਦੇਵ ਹਾਜ਼ਰ ਸਨ ਇਹ ਸਮਾਂ ਚੇਤ ਵਦੀ 14 ਬਿ.ਸੰ. 1579 ਕ੍ਰਿਸ਼ਨ ਪੱਖ, ਬੁਧਵਾਰ ਬਣਦਾ ਹੈ [4]।" ਸੰਤ ਜੀ ਅੱਗੇ ਲਿਖਦੇ ਹਨ ਕਿ "ਇਸ ਤਿਥੀ ਨੂੰ ਅੱਜ ਕਲ੍ਹ ਬਹੁਤ ਲੋਕ 'ਚਮਾਰ ਚੌਦੇ ਦਾ ਪੁਰਵ' ਵੀ ਮਨਾਉਂਦੇ ਹਨ। ਇਸ ਅਨੁਸਾਰ ਆਪ ਦੀ ਸੰਪੂਰਨ ਉਮਰ 135 ਸਾਲ ਇਕ ਮਹੀਨਾ 14 ਦਿਨ ਦੇ ਲਗਭਗ ਬਣਦੀ ਹੈ [5]।" ਸੰਤ ਜਗਬੀਰ ਸਿੰਹੁ ਨੇ ਗੁਰੂ ਰਵਿਦਾਸ ਦਾ ਨਿਰਵਾਣ ਕਾਲ ਸਥਾਪਿਤ ਕਰਨ ਲਈ ਸਾਰਥਕ ਪ੍ਰਯਤਨ ਕੀਤਾ ਹੈ ਪਰੰਤੂ ਸ੍ਰੋਤ ਨਹੀਂ ਦੱਸਿਆ ।

ਪ੍ਰੋ: ਦਰਸ਼ਨ ਸਿੰਘ ਨੇ ਆਪ ਦਾ ਨਿਰਵਾਣ ਕਾਲ ਸਥਾਪਿਤ ਕਰਨ ਲਈ ਸੁਆਮੀ ਰਾਮਾਨੰਦ (1375-1475 ਈ:) ਤੋਂ ਛੋਟੇ ਕਬੀਰ ਦੇ ਸਮਕਾਲੀ (1398-1518 ਈ:) ਧੰਨਾ ਅਤੇ ਮੀਰਾ

---

1. ਪਦਮ, ਗੁਰਚਰਨ ਸਿੰਘ (ਡਾ.) ਸੰਤ ਰਵਿਦਾਸ, ਵਿਚਾਰਕ ਔਰ ਕਵੀ, 1977, ਪੰਨਾ 41.
2. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 54.
3. -ਉਹੀ- ਪੰਨਾ 54.
4. -ਉਹੀ- ਪੰਨਾ 55.
5. -ਉਹੀ- ਪੰਨਾ 54.

ਬਾਈ ਤੋਂ ਉਮਰ ਵਿਚ ਵੱਡੇ ਸਿੱਧ ਕਰਦਿਆਂ ਇਹ ਸਮਾਂ 1450-1583 ਬਿ.ਸੰ. ਦਾ ਮੰਨਿਆ ਹੈ [1]। ਡਾ. ਕੇ.ਐਨ. ਉਪਾਧਿਆਇ ਦਾ ਮੱਤ ਗੰਭੀਰ ਖੋਜ ਦਾ ਲਖਾਇਕ ਹੈ । ਉਨ੍ਹਾਂ ਨੇ ਕਬੀਰ ਦੇ ਸਮਕਾਲੀ, ਸਿਕੰਦਰ ਲੋਧੀ (1488-1518 ਈ:) ਦੇ ਸਮੇਂ ਵਰਤਮਾਨ ਹੋਣਾ ਅਤੇ ਮੀਰਾ (1498 ਈ:) ਨੂੰ ਗੁਰ ਮੰਤਰ ਦੇਣ ਨੂੰ ਆਧਾਰ ਬਣਾ ਕੇ ਆਪ ਦੇ ਨਿਰਮਾਣ ਕਾਲ ਦਾ ਨਿਰਨਾ ਕੀਤਾ ਹੈ, ਜਿਸ ਅਨੁਸਾਰ ਗੁਰੂ ਰਵਿਦਾਸ 1584 ਬਿ.ਸੰ. ਤੱਕ ਜ਼ਰੂਰ ਜੀਵਿਤ ਸਨ[2]। ਚੰਦ੍ਰਿਕਾ ਪ੍ਰਸਾਦ ਜਿਗਿਆਸੂ ਇਹ ਸਮਾਂ 1480 ਬਿ.ਸੰ. ਮੰਨਣਾ ਉਚਿਤ ਸਮਝਦੇ ਹਨ[3] । ਡਾ. ਜਸਬੀਰ ਸਿੰਘ ਸਾਬਰ, ਸਿਕੰਦਰ ਲੋਧੀ ਦੇ ਰਾਜ ਕਾਲ ਵਿਚ ਅਤੇ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਸੈਨ ਦੇ ਆਪ ਤੋਂ ਪਹਿਲਾਂ ਅਕਾਲ ਚਲਾਣਾ ਕਰਨ ਨੂੰ ਆਧਾਰ ਬਣਾਉਂਦੇ ਲਿਖਦੇ ਹਨ ਕਿ ਇਸ ਤਰ੍ਹਾਂ ਆਪ ਦਾ ਅਕਾਲ ਚਲਾਣਾ ਸੰਮਤ 1546 ਤੋਂ 1574 ਵਿਚਕਾਰ ਹੀ ਨਿਰਧਾਰਤ ਕੀਤਾ ਜਾ ਸਕਦਾ ਹੈ[4]।

ਗੁਰੂ ਰਵਿਦਾਸ ਦੇ ਨਿਰਵਾਣ ਤਿੱਥ ਸੰਮਤ ਸਬੰਧੀ ਕੀਤੀ ਵਿਚਾਰ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਹਰ ਵਿਦਵਾਨ ਨੇ ਆਪੋ ਆਪਣੇ ਮੱਤ ਨੂੰ ਪ੍ਰਮਾਣਿਕ ਮੰਨਣਾ ਹੀ ਉਚਿਤ ਸਮਝਿਆ ਹੈ ਜੋ ਅਸੁਭਾਵਿਕ ਹੈ । ਅਜਿਹੀ ਸਥਿਤੀ ਵਿਚ ਇਸ ਵਿਸ਼ੇ ਸਬੰਧੀ ਵਿਦਵਾਨਾਂ ਵਲੋਂ ਸਵੀਕਾਰ ਕੀਤੇ ਜਾ ਚੁੱਕੇ ਤੱਥਾਂ ਨੂੰ ਆਧਾਰ ਬਣਾ ਕੇ ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਹੀ ਕਿਸੇ ਨਿਰਣੇ ਉਤੇ ਪਹੁੰਚਣਾ ਵਧੇਰੇ ਸੰਗਤਯੁਕਤ ਹੈ । ਇਥੇ ਅਸੀਂ ਅਜਿਹਾ ਯਤਨ ਨਿਮਨਲਿਖਤ ਅਨੁਸਾਰ ਕਰ ਰਹੇ ਹਾਂ:

(ੳ) ਗੁਰੂ ਰਵਿਦਾਸ ਸੰਤ ਕਬੀਰ ਦੇ ਸਵਰਗਵਾਸ ਹੋ ਜਾਣ ਉਪਰੰਤ ਵੀ ਇਸ ਸੰਸਾਰ ਵਿਚ ਪ੍ਰਗਟ ਸਨ ।

(ਅ) ਆਪ ਨੇ ਸਿੰਕਦਰ ਲੋਧੀ (1489-1517 ਈ:) ਦਾ ਰਾਜ ਕਾਲ ਦੇਖਿਆ ।

(ੲ) ਮੀਰਾ ਬਾਈ (1455 ਬਿ. (ਜਨਮ) ਆਪ ਦੀ ਪਰਮ ਸ਼ਿਸ਼ ਸੀ ।

(ਸ) ਆਪ ਗੁਰੂ ਨਾਨਕ ਦੇ ਕਾਲ ਤੱਕ ਪ੍ਰਸਿੱਧ ਹੋ ਚੁੱਕੇ ਸਨ ।

(ਹ) ਆਪ ਦੇ ਜੀਵਨ ਕਾਲ ਸਬੰਧੀ ਪ੍ਰਚਲਿਤ ਪਰੰਪਰਾਵਾਂ ਅਤੇ ਉਪਲਬਧ ਚਿੱਤਰ ਵੀ ਆਪ ਨੂੰ ਦੀਰਘ-ਜੀਵੀ ਮਹਾਂਪੁਰਸ਼ ਮੰਨਦੇ ਹਨ ।

(ਕ) ਆਪ ਦਾ ਅਕਾਲ ਚਲਾਣਾ ਚੇਤ ਵਦੀ ਚਤੁਰਦਸੀ ਨੂੰ ਹੋਇਆ ।

ਇਹ ਸਰਵ ਵਿਦਿਤ ਮੱਤ ਹੈ ਕਿ ਸੰਤ ਕਬੀਰ ਦੇ ਪ੍ਰਲੋਕ ਗਮਨ ਹੋ ਜਾਣ ਤੋਂ ਬਾਅਦ ਵੀ ਗੁਰੂ ਰਵਿਦਾਸ ਜੀਵਿਤ ਸਨ ਪਰੰਤੂ ਇਸ ਬਾਰੇ ਸੰਤ ਸਾਹਿਤ ਅਤੇ ਇਤਿਹਾਸ ਵਿਚੋਂ ਕੋਈ ਸੰਕੇਤ ਨਹੀਂ

---

1. ਦਰਸ਼ਨ ਸਿੰਘ (ਪ੍ਰੋ.) ਦੇ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 33.
2. ਉਪਾਧਿਆਇ ਕੇ.ਐਨ. (ਡਾ.) ਗੁਰੂ ਰਵਿਦਾਸ, 1983, ਪੰਨਾ 10.
3. ਜਿਗਿਆਸੂ ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪਰਵਰ ਰੈਦਾਸ ਸਾਹੇਬ, 1984, ਪੰਨਾ 15.
4. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ) 1984 ਪੰਨਾ 45.

ਮਿਲਦਾ ਕਿ ਇਸ ਘਟਨਾ ਤੋਂ ਕਿੰਨਾ ਸਮਾਂ ਬਾਅਦ ਤੱਕ ਆਪ ਜਿਉਂਦੇ ਰਹੇ । ਚੰਦ੍ਰਿਕਾ ਪ੍ਰਸਾਦ ਜਿਗਿਆਸੂ ਅਨੁਸਾਰ ਆਪ ਕਬੀਰ ਜੀ ਦੇ ਬ੍ਰਹਮ ਲੀਨ ਹੋ ਜਾਣ ਤੋਂ ਦਸ ਸਾਲ ਬਾਅਦ ਤੱਕ ਸੰਸਾਰੀ ਜੀਵਾਂ ਨੂੰ ਨਾਮ ਰੂਪੀ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕਰਦੇ ਰਹੇ ਪਰੰਤੂ ਜਿਗਿਆਸੂ ਆਪ ਦਾ ਨਿਰਵਾਣ ਕਾਲ 1580 ਬਿ.ਸੰ. ਦੇ ਕੇ ਗੱਲ ਮੁਕਾ ਦਿੰਦਾ ਹੈ । ਇਂਵ ਹੀ ਹੋਰ ਵਿਦਵਾਨ ਜਿਵੇਂ ਪ੍ਰੋ ਦਰਸ਼ਨ ਸਿੰਘ, 1483 ਬਿ.ਸੰ. ਆਚਾਰੀਆ ਪ੍ਰਿਥਵੀ ਸਿੰਘ 1584 ਬਿ.ਸੰ. ਰਵਿਦਾਸੀਆ ਸੰਤਾਂ ਦੀਆਂ ਗੱਦੀਆਂ ਦਾ ਹਿੱਤ ਪੂਰਨ ਵਾਲੇ, ਜਿਨ੍ਹਾਂ ਦੇ ਮੋਹਰੀ ਮਹਾਤਮਾ ਰਾਮ ਚਰਨ ਕੁਰੀਲ ਹਨ, 1597 ਬਿ.ਸੰ ਤੱਕ ਨਿਰਵਾਣ ਕਾਲ ਸਥਾਪਿਤ ਕਰਦੇ ਹਨ । ਸੰਤ ਰਵਿਦਾਸ ਦੀਆਂ ਗੱਦੀਆਂ ਦੇ ਸੰਤ ਇਸ ਵਿਸ਼ੇ ਬਾਰੇ ਇਕ ਮਹੱਤਵਪੂਰਨ ਤੱਥ ਨਿਰੂਪਤ ਕਰਦੇ ਹਨ ਕਿ ਗੁਰੂ ਰਵਿਦਾਸ ਦਾ ਅਕਾਲ ਚਲਾਣਾ ਚੇਤ ਵਦੀ ਚਤੁਰਦਸੀ ਨੂੰ ਹੋਇਆ । ਸੰਤ ਸਾਹਿਤ ਦੇ ਖੋਜੀ ਵਿਦਵਾਨ ਸੁਆਮੀ ਰਾਮਾਨੰਦ ਸ਼ਾਸਤ੍ਰੀ[1], ਆਚਾਰੀਆ ਪ੍ਰਿਥਵੀ ਸਿਘ ਆਜ਼ਾਦ[2], ਡਾ. ਯੋਗੇਂਦ੍ਰ ਸਿੰਹ[3], ਸੰਤ ਜਗਬੀਰ ਸਿੰਹੁ[4], ਡਾ. ਚੰਦਰ ਦੇਵ ਰਾਯ[5], ਡਾ. ਸੁਕਦੇਵ ਸਿੰਘ[6] ਅਤੇ ਡਾ. ਸ਼ਕਤੀਧਰ ਸ਼ਰਮਾ[7] ਇਸ ਮੱਤ ਨਾਲ ਸਹਿਮਤ ਹਨ । ਇਸ ਦਿਵਸ ਨੂੰ, ਭਾਰਤ ਵਿਚ ਹਰ ਸਾਲ 'ਚੇਤ ਦੀ ਚੌਦੇ ਦਾ ਪੁਰਬ' ਨਾਂ ਨਾਲ ਅਣਗਿਣਤ ਰਵਿਦਾਸੀਆ ਲੋਕ ਬਹੁਤ ਹੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਉਂਦੇ ਹੋਏ ਕਿਸੇ ਸੰਤ ਮਹਾਤਮਾ ਨੂੰ ਭੋਜਨ ਛਕਾਉਂਦੇ ਹਨ। ਸੰਤ ਜਗਬੀਰ ਸਿੰਹੁ ਨੇ ਡੂੰਘੀ ਖੋਜ ਉਪਰੰਤ ਇਸ ਮੱਤ ਦੀ ਹਾਮੀ ਭਰਦਿਆਂ ਆਪ ਦਾ ਪ੍ਰਲੋਕ ਗਮਨ ਸਮਾਂ 14 ਚੇਤ ਕ੍ਰਿਸ਼ਨ ਪੱਖ 1579 ਬਿ.ਸੰ. ਦਿਨ ਬੁੱਧਵਾਰ ਮੰਨਿਆ ਹੈ । ਸੰਤ ਜੀ ਲਿਖਦੇ ਹਨ ਕਿ "ਆਪ ਦੇ ਮਰਨ ਉਪਰੰਤ ਹੀ 'ਚਮਾਰ ਚੌਦਸ' ਦਾ ਪੁਰਬ ਪ੍ਰਚਲਿਤ ਹੋਇਆ ਹੈ [8]।"

ਡਾ. ਬੀ.ਪੀ. ਸ਼ਰਮਾ ਬਿਨਾ ਕਿਸੇ ਪ੍ਰਮਾਣਿਕ ਆਧਾਰ ਸ੍ਰੋਤ ਦੀ ਦੱਸ ਪਾਇਆਂ ਇਹ ਸਮਾਂ ਵਿਸਾਖੀ ਦੀ ਚਤੁਰਦਸੀ ਲਿਖਦੇ ਹਨ[9] ਪਰੰਤੂ ਡਾ. ਸ਼ਰਮਾ ਆਪਣੀ ਇਸ ਤੋਂ ਪਹਿਲਾਂ ਛਪੀ ਪੁਸਤਕ ਵਿਚ ਆਪ ਦਾ ਸਮਾਂ 1433-1584 ਹੀ ਲਿਖਦੇ ਹਨ [10]। ਆਚਾਰੀਆ ਪ੍ਰਿਥਵੀ ਸਿਘ ਆਜ਼ਾਦ

1. ਰਾਮਾਨੰਦ ਸਾਸ਼ਤ੍ਰੀ (ਸੁਆਮੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰਨਾ 85.
2. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ (ਸੰ) 1983, ਪੰਨਾ 82.
3. ਯੋਗੇਂਦ੍ਰ ਸਿੰਹੁ (ਡਾ.) ਸੰਤ ਰੈਦਾਸ ਕਰਤਿਤਵ ਜੀਵਨ ਔਰ ਵਿਚਾਰ, 1970, ਪੰਨਾ 28.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ.) 1978, ਪੰਨਾ 55.
5. ਰਾਯ, ਚੰਦਰ ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ 69.
6. ਸੁਕਦੇਵ ਸਿੰਘ (ਡਾ.) ਰਵਿਦਾਸ (ਸੰ) ਫਰਵਰੀ, 1986, ਪੰਨਾ 64.
7. ਸ਼ਰਮਾ ਸ਼ਕਤੀਧਰ (ਡਾ.) ਯੁੱਗ ਪ੍ਰਵਰਤਕ ਸੰਤ ਗੁਰੂ ਰਵਿਦਾਸ, ਆਜ਼ਾਦ, ਪ੍ਰਿਥਵੀ ਸਿੰਘ (ਸੰ) 1983 ਪੰਨਾ 91.
8. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 54.
9. ਸ਼ਰਮਾ, ਬੀ.ਪੀ. (ਡਾ.) ਸੰਤ ਰਵਿਦਾਸ ਕੀ ਭਕਿਤ ਸਾਧਨਾ, 1980, ਪੰਨਾ 23.
10. -ਉਹੀ- ਸੰਤ ਗੁਰੂ ਰਵਿਦਾਸ, 1972 (ਹ੍ਰਿੰ) ਪੰਨਾ 23.

ਮਿਤੀ ਚੇਤ ਵਦੀ ਚਤੁਦਸੀ ਨੂੰ ਮਾਨਤਾ ਦਿੰਦੇ ਹਨ [1]। ਇਸ ਤੱਥ ਦਾ ਖੁਲਾਸਾ ਕਰਦੇ ਡਾ. ਸ਼ਕਤੀਧਰ ਸ਼ਰਮਾ ਲਿਖਦੇ ਹਨ ਕਿ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਜਿਸ ਤਰ੍ਹਾਂ ਪ੍ਰਮਾਣਿਤ ਕੀਤਾ ਹੈ ਕਿ ਸ੍ਰੀ ਗੁਰੂ ਰਵਿਦਾਸ ਜੀ ਦਾ ਨਿਰਵਾਣ ਬਿ.ਸੰ. 1584 ਨੂੰ ਚੇਤ ਕ੍ਰਿਸ਼ਣ ਚਤੁਦਸੀ ਦੇ ਦਿਨ ਹੋਇਆ। ਸਾਡੀ ਗਣਨਾ ਦੇ ਅਨੁਸਾਰ ਇਸ ਦਿਨ 6 ਮਾਰਚ 1528 ਈ. ਸੰਨ ਠੀਕ ਬੈਠਦਾ ਹੈ । ਅਸੀਂ ਉਸ ਦਿਨ ਦਾ ਪੰਚਾਂਗ, ਤਿਥਿ, ਨਛੱਤਰ ਅਤੇ ਗ੍ਰਿਹ ਸਥਿਤੀ ਦੀ ਗਣਨਾ ਕਰ ਲਈ ਹੈ ਇਥੇ ਪੂਰਾ ਗਣਿਤ ਪੇਸ਼ ਕਰਨ ਦੀ ਜ਼ਰੂਰਤ ਨਹੀਂ । ਸੰਤ ਗੁਰੂ ਰਵਿਦਾਸ ਜੀ 151 ਸਾਲ 1 ਮਹੀਨਾ 10 ਦਿਨ ਤੱਕ ਜਿਉਂਦੇ ਰਹੇ [2]। ਡਾ. ਸ਼ਕਤੀਧਰ ਸ਼ਰਮਾ ਵਲੋਂ ਦਿੱਤੀ ਗਈ ਗੁਰੂ ਰਵਿਦਾਸ ਦੀ ਨਿਰਵਾਣ ਤਿਥੀ ਸਵਾਮੀ ਐਲ.ਡੀ. ਕਾਨੂੰਪਿਲੈ ਵਲੋਂ ਤਿਆਰ ਕੀਤੇ ਕੈਲੰਡਰ ਅਨੁਸਾਰ ਠੀਕ ਨਹੀਂ ਬੈਠਦੀ । ਸੁਆਮੀ ਜੀ ਨੇ ਚੇਤਰ ਕ੍ਰਿਸ਼ਣ ਚਤੁਦਸੀ 1584 ਬਿ.ਸੰ. ਨੂੰ ਦਿਨ ਸ਼ੁਕਰਵਾਰ, 3 ਅਪ੍ਰੈਲ, 1528 ਈ. ਸਾਕਾ ਸੰਮਤ 1450, ਕਲਯੁੱਗ ਸੰਮਤ 4629 ਦਿੱਤਾ ਹੈ । ਜਿਸ ਅਨੁਸਾਰ ਗੁਰੂ ਰਵਿਦਾਸ ਇਸ ਸੰਸਾਰ ਵਿਚ 151 ਸਾਲ 2 ਮਹੀਨੇ 18 ਦਿਨ ਉਮਰ ਭੋਗ ਕੇ ਜੋਤੀ ਜੋਤ ਸਮਾਏ [3]।

ਬਹੁਤ ਸਾਰੇ ਵਿਦਵਾਨ ਇਹ ਸ਼ੰਕਾ ਪ੍ਰਗਟ ਕਰਦੇ ਹਨ ਕਿ ਕੋਈ ਵਿਅਕਤੀ ਏਨੀ ਲੰਮੀ ਉਮਰ ਨਹੀਂ ਭੋਗ ਸਕਦਾ, ਪਰੰਤੂ ਗੁਰੂ ਰਵਿਦਾਸ ਸਾਧਾਰਨ ਵਿਅਕਤੀ ਨਹੀਂ ਸਨ ਉਹ ਪੰਜ ਵਿਕਾਰਾਂ ਉੱਤੇ ਵਸੀਕਰਣ ਰੱਖਣ ਵਾਲੇ ਮਹਾਨ੍ ਸੰਤੋਖੀ, ਉੱਚ ਅਧਿਆਤਮਿਕ ਸ਼ਖ਼ਸੀਅਤ ਸਨ । ਅਸੀਂ ਇਸ ਕਲਜੁਗ ਦੇ ਸਮੇਂ ਪੰਜਾਂ ਵਿਕਾਰਾਂ ਵਿਚ ਫਸੇ ਕੁਝ ਸਾਧਾਰਨ ਵਿਅਕਤੀਆਂ ਦੀਆਂ ਮਿਸਾਲਾਂ ਦੇ ਰਹੇ ਹਾਂ, ਜਿਨ੍ਹਾਂ ਨੇ ਲੰਮੀ ਉਮਰ ਭੋਗੀ । ਉਦਾਹਰਣ ਲਈ ਜ਼ਿਲ੍ਹਾ ਜਲੰਧਰ ਵਿਚ ਬੰਗਾ ਥਾਣੇ ਦੇ ਇਕ ਪਿੰਡ ਭਰੋਮਾਜਰਾ ਦਾ ਜੁਮਾ ਰਾਮ ਨਾਂ ਦਾ ਵਿਅਕਤੀ 120 ਵਰ੍ਹਿਆਂ ਦਾ ਹੋ ਕੇ ਵੀ ਜੀਵਿਤ ਹੈ [4]। ਇਸ ਤਰ੍ਹਾਂ ਇਸਲਾਮਾਬਾਦ 23 ਅਪਰੈਲ ਨੂੰ ਯੂ.ਐਨ.ਆਈ ਦੇ ਹਵਾਲੇ ਨਾਲ ਛਪੀ ਖਬਰ ਅਨੁਸਾਰ 1857 ਦੇ ਗਦਰ ਵਿਚ ਹਿੱਸਾ ਲੈਣ ਵਾਲਾ ਸੁਤੰਤਰਤਾ ਸੰਗਰਾਮੀਆ ਦੌਲਤ (ਦੌਲਾ ਮਾਛੀ) 183 ਵਰ੍ਹਿਆਂ ਦੀ ਲੰਮੀ ਉਮਰ ਭੋਗ ਕੇ ਸਵਰਗਵਾਸ ਹੋਇਆ[5]। ਇੰਞ ਹੀ ਫਿਰੋਜ਼ਪੁਰ ਛਾਉਣੀ ਦੀ ਵਸਨੀਕ ਸ੍ਰੀ ਮਤੀ ਰਾਮਦੇਈ ਨੇ 135 ਵਰ੍ਹਿਆਂ ਦੀ ਉਮਰ ਭੋਗੀ । ਜਦੋਂ ਅਜੋਕੇ ਯੁਗ ਵਿਚ ਇਹ ਸਾਧਾਰਨ ਵਿਅਕਤੀ ਏਨੀ ਲੰਮੀ ਉਮਰ ਜੀਵਿਤ ਰਹਿ ਸਕਦੇ ਹਨ ਤਾਂ ਪ੍ਰਭੂ ਰੰਗ ਵਿਚ ਰੰਗੇ ਹੋਏ ਸੰਤ ਪੁਰਸ਼ ਗੁਰੂ ਰਵਿਦਾਸ ਲਈ 151 ਸਾਲ 2 ਮਹੀਨੇ 18 ਦਿਨ ਦੀ ਉਮਰ ਭੋਗਣੀ ਸਾਧਾਰਨ ਗੱਲ ਹੈ ।

---

1. ਸ਼ਰਮਾ ਸ਼ਕਤੀਧਰ (ਡਾ.) ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ, ਆਜ਼ਾਦ ਪ੍ਰਿਥਵੀ ਸਿੰਘ (ਆਚਾਰੀਆ) (ਸੰ) 1983. ਪੰਨਾ-82.
2. -ਉਹੀ- ਪੰਨਾ-91.
3. ਪਿਲੈ, ਐਲ.ਡੀ. ਕਾਨੂੰ (ਸੁਆਮੀ) ਐਨ ਇੰਡੀਅਨ ਇਫੇਮਰੀਜ਼, ਭਾਗ 5 (1400-1599 ਈ.) 1992, ਪੰਨਾ-258.
4. ਬਾਂਸਲ, ਜਗਦੀਸ਼ ਸਿੰਘ (ਸ੍ਰੀ) ਪੰਜਾਬੀ ਟ੍ਰਿਬਿਊਨ, ਸਾਲ 11 ਅੰਕ 288 ਮਿਤੀ 2 ਜੂਨ, 1989
5. ਪੰਜਾਬੀ, ਟ੍ਰਿਬਿਊਨ, ਚੰਡੀਗੜ੍ਹ, ਮਿਤੀ 24.4.89.

## 3.11. ਨਿਰਵਾਣ ਸਥਾਨ

ਗੁਰੂ ਰਵਿਦਾਸ ਦੇ ਨਿਰਵਾਣ ਸਥਾਨ ਬਾਰੇ ਪ੍ਰਾਚੀਨ ਸ੍ਰੋਤਾਂ ਵਿਚ ਕਿਸੇ ਸਥਾਨ ਦਾ ਉਲੇਖ ਨਹੀਂ ਮਿਲਦਾ । ਰੈਦਾਸ ਜੀ ਕੀ ਪਰਚਈ 'ਭਕਤ ਮਾਲ' 'ਨਾਭਾ ਦਾਸ', 'ਭਕਤਿ ਰਸਬੋਧਨੀ' ਅਤੇ ਇਸ ਕ੍ਰਿਤ ਉਤੇ ਆਧਾਰਤ ਟੀਕਾ ਰਚਨਾਵਾਂ ਵੀ ਇਸ ਮਹੱਤਵਪੂਰਨ ਤੱਥ ਤੋਂ ਵਿਰਵੀਆਂ ਹਨ। 'ਪ੍ਰਾਚੀਨ ਗੋਸ਼ਟਿ ਸੰਗਹਿ, ਵਿਚ ਮਿਲਦੀ ਕਥਾ 'ਗੁਸਾਈਂ' ਰਵਿਦਾਸ ਵੀ ਕੀ ਸਮਾਵਨੇ ਕੀ' ਵਿਚ ਵੀ ਨਿਰਵਾਣ ਸਥਾਨ ਦਾ ਵੇਰਵਾ ਨਹੀਂ ਮਿਲਦਾ । ਇਸ ਲਈ ਆਪ ਦੇ ਨਿਰਵਾਣ ਸਥਾਨ ਬਾਰੇ ਵਿਦਵਾਨ ਵੱਖ-ਵੱਖ ਮੱਤ ਪ੍ਰਗਟ ਕਰਦੇ ਹਨ ਜੋ ਨਿਮਨਲਿਖਤ ਹਨ:

### 3.11.1. ਗੁਰੂ ਰਵਿਦਾਸ ਸਦੇਹ ਗੁਪਤ ਹੋ ਗਏ ਸਨ

ਰਵਿਦਾਸੀਆ ਗੱਦੀਆਂ ਦੇ ਸੰਸਥਾਪਕ ਮਹਾਤਮਾ ਲੋਕ ਇਹ ਵਿਸ਼ਵਾਸ ਪ੍ਰਗਟ ਕਰਦੇ ਹਨ ਕਿ ਗੁਰੂ ਰਵਿਦਾਸ ਸਦੇਹ ਗੁਪਤ ਹੋ ਗਏ ਸਨ । 'ਪ੍ਰਾਚੀਨ ਗੋਸ਼ਟਿ ਸੰਗ੍ਰਹਿ' ਵਿਚ ਦਰਜ 'ਕਥਾ ਗੁਸਾਈਂ' ਰਵਿਦਾਸ ਜੀ ਕੀ ਸਮਾਵਨੇ ਕੀ, ਅਨੁਸਾਰ ਆਪ ਨੂੰ ਠਾਕੁਰ ਜੀ (ਪ੍ਰਾਰਬ੍ਰਹਮ) ਬਿਬਾਨ ਵਿਚ ਬਿਠਾ ਕੇ ਦੇਹੀਂ ਸਹਿਤ (ਸਦੇਹ) ਮਾਤ ਲੋਕ ਤੋਂ ਠਾਕੁਰ ਧਾਮ ਵਿਖੇ ਲੈ ਗਏ ਸਨ । ਲੇਖਕ ਨੇ ਇਸ ਕਥਾ ਵਿਚ ਆਪ ਦੇ ਨਿਰਵਾਣ ਦੇ ਸਥਾਨ ਦਾ ਜ਼ਿਕਰ ਨਹੀਂ ਕੀਤਾ [1]। 'ਭਾਈ ਬਾਲੇ ਵਾਲੀ ਜਨਮਸਾਖੀ ਗੁਰੂ ਨਾਨਕ ਦੇਵ ਵਿਚ' ਗੁਰੂ ਰਵਿਦਾਸ ਦਾ ਹਿਮਾਲੀਆ ਦੀ ਸਿਰਧਾਰ ਚੋਟੀ ਉੱਤੇ ਜਾਣ ਦਾ ਉਲੇਖ ਹੋਇਆ ਹੈ [2]। ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਨੇ "ਆਪ ਦਾ, ਹਿਮਾਲਾ ਦੀ, ਸਿਰਧਾਰ ਚੋਟੀ ਉੱਤੋਂ ਹੀ ਦੇਹੀ ਸਹਿਤ ਆਦ੍ਰਿਸ਼ਟ ਹੋ ਜਾਣਾ ਲਿਖਿਆ ਹੈ [3]।" ਇਕ ਹੋਰ ਸਾਖੀਕਾਰ ਕਵੀ ਵਰਿਆਮ ਸਿੰਘ ਚੰਦੜ ਨੇ ਇਸ ਮੱਤ ਨਾਲ ਸਹਿਮਤੀ ਪ੍ਰਗਟਾਈ ਹੈ[4] । ਸੰਤ ਜਗਬੀਰ ਸਿੰਘ ਆਪ ਨੂੰ ਸੂਰਜ ਦੀਆਂ ਰਿਸ਼ਮਾਂ ਸੰਗ ਸਦੇਹ ਪ੍ਰਮਧਾਮ ਚਲੇ ਜਾਣਾ ਮੰਨਦੇ ਹਨ[5] । ਡਾ ਸੁਕਦੇਵ ਸਿੰਹੁ ਦਾ ਮਤ ਹੈ ਕਿ "ਨਿਸ਼ਚਿਤ ਹੈ ਕਿ ਗੰਗਾ-ਪ੍ਰੇਮ ਦੇ ਕਾਰਣ ਉਹ ਗੰਗਾ ਦੇ ਤੱਟ-ਪਰ ਸਦੇਹ ਗੁਪਤ ਹੋਏ ਹੋਣਗੇ।"[6] ਪਰੰਤੂ ਡਾ. ਯੋਗੇਂਦ੍ਰ ਸਿੰਘ ਦਾ ਵਿਚਾਰ ਹੈ ਕਿ ਆਪ ਅਚਾਨਕ ਕਿਸੇ ਸਥਾਨ ਉੱਤੇ ਸਵਰਗਵਾਸ ਹੋ ਗਏ । ਆਪ ਦੇ ਨਿਰਵਾਣ ਨੂੰ ਕਿਸੇ ਨੇ ਦੇਖਿਆ ਨਹੀਂ ਇਸ ਲਈ ਇਨ੍ਹਾਂ ਦੀ ਮ੍ਰਿਤੂ ਬਾਰੇ ਸ਼ਰਧਾ ਧਾਰਨਾ ਇਹ ਬਣ ਗਈ ਕਿ ਆਪ ਸਦੇਹ ਗੁਪਤ ਹੋ ਗਏ [7]। ਉਂਝ ਇਹ ਮੱਤ ਬਹੁਤ

---

1. ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਹੱਥ-ਲਿਖਤ ਨੰ: 359 ਪੰਨਾ 358 ੳ
2. ਕਿਰਪਾਲ ਸਿੰਘ (ਡਾ.) ਜਨਮਸਾਖੀ ਪ੍ਰੰਪਰਾ, 1969 ਪੰਨਾ 287.
3. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, 1932 (ਭੂ)
4. ਚੰਦੜ (ਵਰਿਆਮ ਸਿੰਘ) (ਕਵੀ) ਸ੍ਰੀ ਰਵਿਦਾਸ ਲੀਲ੍ਹਾ, 1953 ਭੂ ਪੰਨਾ
5. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 242.
6. ਸੁਕਦੇਵ ਸਿੰਘ (ਡਾ.) ਰਵਿਦਾਸ, (ਸੰ) ਫਰਵਰੀ, 1986, ਪੰਨਾ 64.
7. ਯੋਗੇਂਦ੍ਰ ਸਿੰਘ (ਡਾ.) ਸੰਤ ਰੈਦਾਸ ਕ੍ਰਿਤਿਤਵ ਜੀਵਨ ਔਰ ਵਿਚਾਰ, 1972 ਪੰਨਾ 28.

ਸਾਰੇ ਸੰਤਾਂ ਦੇ ਸ਼ਰਧਾਲੂਆਂ ਵਲੋਂ ਸ਼ਰਧਾ ਭਾਵਨਾ ਹਿੱਤ ਪ੍ਰਚਲਿਤ ਕੀਤਾ ਗਿਆ ਜਾਪਦਾ ਹੈ ।

### 3. 11. 2. ਆਪ ਕਿਸੇ ਯਾਤਰਾ ਦੌਰਾਨ ਅਚਾਨਕ ਕਿਸੇ ਸਥਾਨ ਉੱਤੇ ਪ੍ਰਲੋਕ ਸਿਧਾਰ ਗਏ

ਗੁਰੂ ਰਵਿਦਾਸ ਦੇ ਬ੍ਰਹਮ ਲੀਨ ਹੋਣ ਨਾਲ ਇਹ ਮੱਤ ਵੀ ਜੁੜ ਗਿਆ ਹੈ ਕਿ ਗੁਰੂ ਰਵਿਦਾਸ ਕਿਸੇ ਅਗਿਆਤ ਸਥਾਨ ਉੱਤੇ ਅਚਾਨਕ ਸਵਰਗਵਾਸ ਹੋ ਗਏ । ਇਸ ਮੱਤ ਦਾ ਪ੍ਰਗਟਾਵਾ ਕਰਦੇ ਹੋਏ ਸੁਆਮੀ ਰਾਮਾਨੰਦ ਸ਼ਾਸ਼ਤ੍ਰੀ ਲਿਖਦੇ ਹਨ ਕਿ ਬਹੁਤ ਸੰਭਵ ਹੈ, ਉਨ੍ਹਾਂ ਦੀ ਮ੍ਰਿਤੂ ਪੰਜਾਬ ਜਾਂ ਦੱਖਣ ਦੀ ਯਾਤਰਾ ਦੇ ਸਮੇਂ ਕਿਸੇ ਅਜਿਹੇ ਸਥਾਨ ਉਤੇ ਹੋਈ ਜਿਸ ਦੀ ਜਾਣਕਾਰੀ ਉਨ੍ਹਾਂ ਦੇ ਸ਼ਰਧਾਲੂਆਂ ਨੂੰ ਵੀ ਨਾ ਮਿਲ ਸਕੀ[1]।" ਡਾ. ਯੋਗੇਂਦ੍ਰ ਸਿੰਘ ਇਸ ਮੱਤ ਨਾਲ ਸਹਿਮਤ ਹੈ[2] । 'ਪਰਚੀ ਸਾਹਿਤ' ਵਿਚ ਅਜਿਹੇ ਸੰਕੇਤ ਦਰਜ ਹਨ ਕਿ ਆਪ ਹਮੇਸ਼ਾਂ ਆਪਣੇ ਸ਼ਿਸ਼ਾਂ ਸਮੇਤ ਯਾਤਰਾ ਕਰਦੇ ਸਨ [3]। ਅੰਤਲੇ ਪਹਿਰ ਬਹੁਤ ਵਡੇਰੀ ਉਮਰ ਵਿਚ ਆਪ ਦਾ ਯਾਤਰਾਵਾਂ ਉੱਤੇ ਜਾਣਾ ਵੀ ਮੁਮਕਿਨ ਪ੍ਰਤੀਤ ਨਹੀਂ ਹੁੰਦਾ । ਇਸ ਲਈ ਇਹ ਮੱਤ ਵਿਸ਼ਵਾਸਯੋਗ ਨਹੀਂ ਜਾਪਦਾ ।

### 3. 11. 3. ਗੁਰੂ ਰਵਿਦਾਸ ਦਾ ਪ੍ਰਲੋਕ ਗਮਨ ਚਿਤੌੜ ਵਿਖੇ ਹੋਇਆ

ਗੁਰੂ ਰਵਿਦਾਸ ਦੀਆਂ ਚਿਤੌੜ ਵਿਖੇ ਸਥਾਪਿਤ ਹੋਈਆਂ ਯਾਦਗਾਰਾਂ ਨੂੰ ਆਧਾਰ ਬਣਾ ਕੇ ਰਵਿਦਾਸੀਆ ਪੰਥ ਦੇ ਸੰਤ ਪੁਰਸ਼ ਇਹ ਮੰਨਦੇ ਹਨ ਕਿ ਆਪ ਦਾ ਮਹਾਂ-ਨਿਰਵਾਣ ਚਿਤੌੜ ਵਿਚ ਹੋਇਆ । ਚਿਤੌੜ ਵਿਖੇ ਕੁੰਭ ਸਿਆਮ ਮੰਦਿਰ ਦੇ ਨਾਲ 'ਰਵਿਦਾਸ ਛਤਰੀ' ਸੁਸ਼ੋਭਿਤ ਹੈ । ਇੱਥੇ ਹੀ ਗੁਰੂ ਰਵਿਦਾਸ ਦੀ 'ਪਦ ਪਦਿਕਾ' (ਪੈਰ ਚਿਨ੍ਹ) ਬਣੀ ਹੋਈ ਹੈ । ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਅਤੇ ਡਾ. ਬੀ.ਪੀ.ਸ਼ਰਮਾ ਆਪਣੇ ਖੋਜ ਕਾਰਜ ਵਿਚ ਵੀ ਅਜਿਹਾ ਹੀ ਮੱਤ ਪ੍ਰਗਟ ਕਰਦੇ ਹਨ । ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਸੰਤ ਕਰਮ ਦਾਸ ਲਿਖਤ 'ਰਵਿਦਾਸ ਮਹਿਮਾ' ਵਿਚ ਇਕ ਦੋਹੇ ਅਨੁਸਾਰ ਆਪ ਦਾ ਨਿਰਵਾਣ ਚੇਤ ਦੀ ਚਨੇਰੀ ਚੌਦੇ 1584 ਬਿ.ਸੰ. ਨੂੰ ਚਿਤੌੜਗੜ੍ਹ ਗੰਭੀਰੀ ਨਦੀ ਦੇ ਸਥਾਨ ਤੇ ਬ੍ਰਹਮ-ਲੀਨ ਹੋਏ ਮੰਨਦੇ ਹਨ [4]। ਡਾ. ਬੀ.ਪੀ.ਸ਼ਰਮਾ ਵੱਲੋਂ ਸੰਪਾਦਿਤ 'ਰੈਦਾਸ ਪਰਚਈ' ਵਿਚ ਆਏ ਇਕ ਦੋਹੇ ਅਨੁਸਾਰ ਆਪ ਦਾ ਨਿਰਵਾਣ ਚਿਤੌੜਗੜ੍ਹ ਵਿਖੇ ਹੀ ਹੋਇਆ ਦੱਸਿਆ ਗਿਆ ਹੈ [5]। ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਇਸ ਸ੍ਰੋਤ ਨਾਲ ਵੀ ਆਪਣਾ ਮੱਤ ਮਿਲਾਇਆ ਹੈ । ਅਸੀਂ ਪਿਛੇ ਸਪੱਸ਼ਟ ਕਰ ਆਏ ਹਾਂ ਕਿ ਵਿਦਵਾਨ, ਆਚ ਹੀਆ ਪ੍ਰਿਥਵੀ ਸਿੰਘ ਦੇ ਇਸ ਸ੍ਰੋਤ ਨੂੰ

---

1. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇਯ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 81.
2. ਯੋਗੇਂਦ੍ਰ ਸਿੰਹ (ਡਾ.) ਸੰਤ ਰੈਦਾਸ ਕ੍ਰਿਤਿਤਵ ਜੀਵਨ ਔਰ ਵਿਚਾਰ, 1972, ਪੰਨਾ 28.
3. ਪ੍ਰਾਤ ਸਮੇਂ ਗਮਨ ਕੋ ਕੀਨਾ । ਅਪਨਾ ਸਖਾ ਸੰਗਿ ਹਰਿ ਲੀਨਾ ।।
   ਸੀਲਵੰਤ ਸੁਮਿਰਨ ਸਬ ਸਾਰੇ । ਆਗੀਕਾਰੀ ਸੰਗਿ ਸਿਧਾਰੇ ।।
   ਗਯਾਨ ਧਯਾਨ ਨਗੁਨ ਮੂਨ ਧਾਰੇ । ਸਬ ਹੀ ਅਨਭੈ ਸ਼ਬਦ ਵਿਚਾਰੇ ।
   ਐਸੇ ਸਖਾ ਸਦਾ ਸੰਗਿ ਸੋਹੈਂ । ਮਾਨਸ ਕਹਾ ਦੇਵਤਾ ਮੋਹੈਂ ।।

ਰੈਦਾਸ ਜੀ ਕੀ ਪਰਚਈ, ਗ੍ਰੰਥ ਨੰ: 2, ਲਿਪੀ ਕਾਲ 1733 ਪੰਨਾ 372/ਅ.

4. ਆਜ਼ਾਦ, ਪ੍ਰਿਥਵੀ ਸਿੰਘ (ਆਚਾਰਯ) ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ (ਸੰ) 1983, ਪੰਨਾ 82.
5. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਬਾਣੀ, 1978, ਪੰਨਾ 36.

ਨਿਗੁਣਾ ਅਤੇ ਵੀਹਵੀਂ ਸਦੀ ਦੀ ਰਚਨਾ ਕਰਾਰ ਦਿੰਦੇ ਹੋਏ ਸੰਦਿਗਧ ਮੰਨਦੇ ਹਨ [1]। ਇੰਞ ਹੀ ਅਸੀਂ ਪਿੱਛੇ ਇਹ ਵੀ ਵਿਚਾਰ ਕਰ ਆਏ ਹਾਂ ਕਿ ਡਾ. ਬੀ.ਪੀ.ਸ਼ਰਮਾ ਵਲੋਂ ਸੰਪਾਦਿਤ 'ਰੈਦਾਸ ਪਰਚਈ' ਵਿਚ 'ਗੁਰੂ ਰਵਿਦਾਸ' ਦੇ ਨਿਰਵਾਣ ਸਥਾਨ ਨੂੰ ਪ੍ਰਗਟਾਉਂਦਾ ਦੋਹਾ, ਇਸ ਪਰਚਈ ਦੀਆਂ ਪ੍ਰਾਚੀਨ ਪ੍ਰਤਿਲਿਪੀਆਂ ਵਿਚ ਨਾ ਹੋਣ ਕਾਰਨ ਇਸ ਦੋਹੇ ਦੀ ਪ੍ਰਮਾਣਿਕਤਾ ਵੀ ਸੰਦਿਗਧ ਹੈ । ਇਸ ਲਈ ਇਨ੍ਹਾਂ ਸ੍ਰੋਤਾਂ ਦੇ ਅਧਾਰ ਉੱਤੇ ਇਸ ਤੱਥ ਨੂੰ ਨਿਸ਼ਚਿਤ ਕਰਨਾ ਕਠਿਨ ਹੈ । ਸੁਆਮੀ ਰਾਮਾਨੰਦ ਸ਼ਾਸਤ੍ਰੀ ਇਸ ਵਿਸ਼ੇ ਬਾਰੇ ਸਪੱਸ਼ਟ ਲਿਖਦੇ ਹਨ ਕਿ "ਜੇਕਰ ਉਨ੍ਹਾਂ ਦੀ ਮ੍ਰਿਤੂ ਚਿਤੌੜ ਵਿਚ ਹੋਈ ਹੁੰਦੀ ਤਾਂ ਉਥੇ ਉਨ੍ਹਾਂ ਦਾ ਨਿਸ਼ਚਿਤ ਅਤੇ ਪ੍ਰਮਾਣਿਕ ਸਮਾਰਕ ਜ਼ਰੂਰੀ ਸੀ ਭਾਵੇਂ ਅੱਜ ਉਹ ਖੰਡਿਤ ਰੂਪ ਵਿਚ ਹੀ ਹੁੰਦਾ । ਚਿਤੌੜ ਯਾਤਰਾ ਸਮੇਂ ਰਵਿਦਾਸ ਆਪਣੀ ਪ੍ਰਸਿੱਧੀ ਦੇ ਸਿਖਰ ਉੱਤੇ ਸਨ । ਦੰਦ ਕਥਾਵਾਂ ਦੱਸਦੀਆਂ ਹਨ ਕਿ ਉਸ ਵੇਲੇ ਝੌਂਪੜੀ ਤੋਂ ਰਾਜ ਮਹੱਲ ਤਕ ਉਨ੍ਹਾਂ ਪ੍ਰਤੀ ਸ਼ਰਧਾ ਭਗਤੀ ਉਮੰਡ ਆਈ ਸੀ । ਡਾ. ਧਰਮਪਾਲ ਸਿੰਗਲ ਇਸ ਸਬੰਧੀ ਸ਼ੰਦੇਹ ਪ੍ਰਗਟ ਕਰਦੇ ਲਿਖਦੇ ਹਨ ਕਿ "ਗੁਰੂ ਜੀ ਨੇ 1573 ਬਿ. ਵਿਚ ਮੀਰਾ-ਭੋਜ ਤੇ ਜੋੜੀ ਨੂੰ ਆਸ਼ੀਰਵਾਦ ਦਿੱਤਾ ਅਤੇ ਸੰਮਤ 1584 ਅਰਥਾਤ 11 ਵਰ੍ਹਿਆਂ ਮਗਰੋਂ ਚਿਤੌੜ ਵਿਖੇ ਹੀ ਬ੍ਰਹਮ-ਲੀਨ ਹੁੰਦੇ ਹਨ, ਕੀ ਗੁਰੂ ਸਾਹਿਬ ਦੋ ਵਾਰੀ ਚਿਤੌੜ ਗਏ ਜਾਂ ਗਿਆਰਾਂ ਵਰ੍ਹੇ ਇਥੇ ਹੀ ਟਿਕੇ ਰਹੇ ਜਾਂ ਦੇਸ਼ ਦੇ ਹੋਰ ਭਾਗਾਂ ਦਾ ਰਟਨ ਕਰਦੇ ਰਹੇ ਤੇ 11 ਵਰ੍ਹੇ ਪਿਛੋਂ ਮੁੜ ਚਿਤੌੜ ਪਧਾਰੇ ਸਨ, ਇਸ ਗੱਲ ਦਾ ਨਿਰਣਾ ਕਿਉਂ ਨਹੀਂ ਕੀਤਾ ਗਿਆ [3]।" ਵਿਦਵਾਨ ਲੇਖਕ ਦਾ ਇਸ ਬਾਰੇ ਸ਼ੰਕਾ ਪ੍ਰਗਟ ਕਰਨਾ ਉੱਚਿਤ ਹੈ ਕਿਉਂਕਿ ਆਪ ਇਸ ਧਰਤੀ ਉੱਤੇ ਰਾਜ ਸੁੱਖ ਪ੍ਰਾਪਤ ਕਰਨ ਨਹੀਂ ਆਏ ਸਨ ਸਗੋਂ ਆਪ ਦਾ ਜੀਵਨ-ਮਿਸ਼ਨ ਤਾਂ ਨਾਮ ਰੂਪੀ ਅੰਮ੍ਰਿਤ ਨਾਲ ਜਨਤਾ ਦਾ ਉਧਾਰ ਕਰਨਾ ਸੀ । ਇਸ ਗੁੱਥੀ ਨੂੰ ਡਾ. ਜਸਬੀਰ ਸਿੰਘ ਸਾਬਰ ਵਲੋਂ ਸੰਪਾਦਿਤ 'ਰੈਦਾਸ ਪਰਚਈ' ਸੁਲਝਾਉਣ ਵਿਚ ਮੱਦਦ ਕਰਦੀ ਹੈ ਜਿਸ ਵਿਚ ਇਹ ਦਰਜ ਹੈ ਕਿ ਆਪ ਝਾਲੀ ਰਾਣੀ ਵਲੋਂ ਚਿਤੌੜ ਵਿਖੇ ਹੋਏ ਬ੍ਰਹਮ ਭੋਜ ਵਿਚ ਸ਼ਾਮਿਲ ਹੋਣ ਉਪਰੰਤ ਚਿਤੌੜ ਤੋਂ ਕਾਸ਼ੀ ਵਾਪਸ ਪਰਤ ਗਏ ਸਨ [4]। 'ਰੈਦਾਸ ਪਰਚਈ' ਵਿਚ ਅਜਿਹਾ ਤੱਥ ਨਹੀਂ ਮਿਲਦਾ ਜਿਸ ਤੋਂ ਪਤਾ ਲੱਗ ਸਕੇ ਕਿ ਆਪ ਦਾ ਨਿਰਵਾਣ ਚਿਤੌੜ ਵਿਖੇ ਹੋਇਆ । ਡਾ. ਕੁਲਵੰਤ ਕੌਰ ਅਨੁਸਾਰ ਚਿਤੌੜ ਵਿਚ ਸਥਿਤ ਰਵਿਦਾਸ ਮੰਦਿਰ ਦੀ ਛਤਰੀ ਦੇ ਆਧਾਰ ਤੇ ਚਿਤੌੜ ਨੂੰ ਉਨ੍ਹਾਂ ਦਾ ਮੌਤ ਸਥੱਲ ਨਹੀਂ ਆਖਿਆ ਜਾ ਸਕਦਾ [5]। ਇੰਞ ਵਿਦਵਾਨ ਆਪ ਦਾ ਚਿਤੌੜ ਵਿਖੇ ਬ੍ਰਹਮ-ਲੀਨ ਹੋਣਾ ਸਵੀਕਾਰ ਨਹੀਂ ਕਰਦੇ । ਇਹ ਯਾਦਗਾਰਾਂ ਆਪ ਦੇ ਚਿਤੌੜ ਰਾਜ ਦੀ ਰਾਣੀ 'ਝਾਲਾਂ' ਅਤੇ ਉਸਦੀ ਨੂੰਹ 'ਮੀਰਾਂ' ਦੇ 'ਗੁਰੂ' ਹੋਣ ਪ੍ਰਤੀ ਸਨਮਾਨ ਸੂਚਕ ਪ੍ਰਮਾਣ ਦੀਆਂ ਲਖਾਇਕ ਹਨ ।

1. ਦਰਸ਼ਨ ਸਿੰਘ (ਪ੍ਰੋ.) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 4.
2. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇਯ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 86.
3. ਸਿੰਗਲ, ਧਰਮਪਾਲ (ਡਾ.) ਪ੍ਰਾਚੀਨ ਜੀਵਨ ਕਥਾ ਸ੍ਰੀ ਗੁਰੂ ਰਵਿਦਾਸ (ਸੰ) 1986, ਪੰ. 23.
4. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ)-1984, ਪੰਨਾ 234.
5. ਕੁਲਵੰਤ ਕੌਰ, (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ, 1986, ਪੰਨਾ 90.

## 3. 11. 4. ਆਪ ਕਾਸ਼ੀ ਵਿਚ ਜੋਤੀ ਜੋਤ ਸਮਾਏ ਸਨ

ਸੰਤ ਸਾਹਿਤ ਦੇ ਖੋਜੀ ਵਿਦਵਾਨ ਇਹ ਵੀ ਮੱਤ ਪ੍ਰਗਟ ਕਰਦੇ ਹਨ ਕਿ ਆਪ ਕਾਸ਼ੀ ਵਿਚ ਹੀ ਬ੍ਰਹਮ ਲੀਨ ਹੋਏ ਸਨ । ਭਾਵੇਂ ਅਸੀਂ ਪਿੱਛੇ ਜ਼ਿਕਰ ਕਰ ਆਏ ਹਾਂ ਕਿ ਪ੍ਰਾਚੀਨ ਸ੍ਰੋਤਾਂ ਵਿਚ ਆਪ ਦੇ ਨਿਰਵਾਣ ਦਾ ਵਿਸ਼ੇਸ਼ ਸਥਾਨ ਦਰਜ ਨਹੀਂ ਪਰੰਤੂ ਡਾ.ਜਸਬੀਰ ਸਿੰਘ ਸਾਬਰ ਵਲੋਂ ਸੰਪਾਦਿਤ 'ਰੈਦਾਸ ਪਰਚਈ' ਵਿਚ ਆਪ ਦਾ ਚਿਤੌੜ ਤੋਂ ਚਲ ਕੇ ਇਕ ਮਹੀਨੇ ਵਿਚ ਕਾਸ਼ੀ ਪਹੁੰਚਣ ਦਾ ਜ਼ਿਕਰ ਹੈ [1]। ਪਰਚੀਕਾਰ ਇਸ ਉਪਰੰਤ ਆਪ ਦਾ ਕਿਸੇ ਯਾਤਰਾ ਉੱਤੇ ਜਾਣਾ ਨਹੀਂ ਲਿਖਦੇ । ਪਰਚੀ ਦੀ ਸਮਾਪਤੀ ਤੋਂ ਪਹਿਲਾਂ ਰਵਿਦਾਸ ਦੇ ਸ਼ਹਿਰ ਕਾਸ਼ੀ ਨਗਰ ਦੀ ਉਪਮਾ ਵੀ ਕੀਤੀ ਗਈ ਹੈ [2]। ਇੰਵ ਇਹ ਪ੍ਰਾਚੀਨ ਸ੍ਰੋਤ ਜੀਵਨ ਦੇ ਅੰਤਲੇ ਪਹਿਰ ਵਿਚ ਆਪਦੇ ਕਾਸ਼ੀ ਵਿਚ ਹੀ ਹੋਣ ਦੀ ਜਾਣਕਾਰੀ ਦਿੰਦਾ ਹੈ । ਭਾਵੇਂ ਸਾਡੀ ਪਕੜ ਵਿਚ ਆਈਆਂ 'ਰੈਦਾਸ ਪਰਚਈ' ਦੀਆਂ ਪ੍ਰਤਿਲਿਪੀਆਂ ਵਿਚ ਉਪਰੋਕਤ ਪਾਠ ਨੂੰ ਸਪੱਸ਼ਟ ਕਰਨ ਵਾਲਾ ਪਾਠ ਦਰਜ ਨਹੀਂ ਪਰੰਤੂ ਵਿਦਵਾਨ ਲੇਖਕ ਨੇ ਇਹ ਪਾਠ, ਪਾਠ ਮੇਲਾਣ ਲਈ ਵਰਤੀਆਂ ਇਸ ਪਰਚਈ ਦੀਆਂ ਪ੍ਰਤਿਲਿਪੀਆਂ ਤੋਂ ਲਿਆ ਹੈ [3]।

'ਰੈਦਾਸ ਰਮਾਇਣ' ਬਖਸ਼ੀ ਦਾਸ ਵਿਚ ਦਰਜ ਹੈ ਕਿ ਆਪ ਗੰਗਾ ਤੱਟ ਉਤੇ ਤਪੱਸਿਆ ਕਰਦੇ ਹੋਏ ਪ੍ਰਲੋਕ ਗਮਨ ਹੋ ਗਏ [4]। ਸੰਤ ਜਗਬੀਰ ਸਿੰਹੁ ਪੂਰਨ ਵਿਸ਼ਵਾਸ਼ ਨਾਲ ਲਿਖਦੇ ਹਨ ਕਿ ਆਪ ਗੁਰੂ ਨਾਨਕ ਦੇਵ ਦੀ ਮੌਜੂਦਗੀ ਵਿਚ ਕਾਸ਼ੀ ਵਿਖੇ ਹੀ ਜੋਤੀ ਜੋਤ ਸਮਾਏ । ਇਸ ਸਮੇਂ ਗੁਰੂ ਨਾਨਕ ਦੇਵ ਉਦਾਸੀਆਂ ਦੀ ਸਮਾਪਤੀ ਉਪਰੰਤ ਗੁਰੂ ਰਵਿਦਾਸ ਨਾਲ ਧਰਮ ਚਰਚਾ ਕਰਨ ਲਈ ਦੂਜੀ ਵਾਰ ਕਾਸ਼ੀ ਪਹੁੰਚੇ ਸਨ [5]। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਆਪ ਅੰਤਿਮ ਸਮੇਂ ਕਾਸ਼ੀ ਵਿਚ ਹੀ ਸਨ । ਡਾ. ਸੁਕਦੇਵ ਸਿੰਘ ਆਪ ਦਾ ਕਾਸ਼ੀ ਵਿਖੇ ਗੰਗਾ ਵਿਚ ਸਾਲਗ੍ਰਾਮ ਤਰਾਉਣ ਵਾਲੀ ਥਾਂ ਹੀ ਸਦੇਹ ਗੁਪਤ ਹੋਣਾ ਲਿਖਦੇ ਹਨ [6]। ਡਾ. ਕੁਲਵੰਤ ਕੌਰ ਦੇ ਵਿਚਾਰ ਅਨੁਸਾਰ ਨਿਸ਼ਚਿਤ ਹੈ ਕਿ ਭਗਤ

---

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ 234.
2. ਕਾਸੀ ਨਗਰ ਸਥਾਨ ਸੁਵਾਸਾ । । ਤਹੋ ਰਹਤ ਹੈ ਜਨ ਰੈਦਾਸ । ।

   ਸਬ ਨੂੰ ਮਿਲੈ ਹਰਿ ਗੁਣ ਗਾਵੈ । । ਸਾਧ ਸੰਗਤ ਦਾ ਦਰਸ਼ਨ ਪਾਵੈ ।

   -ਉਹੀ- ਪੰਨਾ 235.
3. -ਉਹੀ- ਪੰਨਾ 204.
4. ਬਖਸ਼ੀ ਦਾਸ (ਸ੍ਰੀ) ਰਵਿਦਾਸ ਰਾਮਾਇਣ, ਪੰਨਾ 120.
5. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਾਯ (ਸੰ) 1978, ਪੰਨਾ 120.
6. ਸੁਕਦੇਵ ਸਿੰਘ (ਡਾ.) ਰਵਿਦਾਸ (ਸੰ) ਫਰਵਰੀ 1986, ਪੰਨਾ 64.

ਰਵਿਦਾਸ ਨੇ ਆਪਣਾ ਆਖਰੀ ਸਾਹ ਬਨਾਰਸ ਵਿਚ ਹੀ ਲਿਆ [1]। ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪ੍ਰਵਕਤਾ ਆਪ ਦਾ ਪ੍ਰਲੋਕ ਗਮਨ ਕਾਸ਼ੀ ਵਿਖੇ ਹੀ ਮੰਨਦੇ ਹਨ । ਉਨ੍ਹਾਂ ਦਾ ਮੱਤ ਹੈ ਕਿ ਆਪ ਦੀ ਸਮਾਧੀ ਗੁਪਾਲ ਮੰਦਿਰ ਵਿਚ ਬਣੀ ਹੋਈ ਹੈ [2]।

ਭਾਵੇਂ ਕਿ ਇਸ ਵਿਸ਼ੇ ਸੰਬੰਧੀ ਕੋਈ ਅੰਤਰ-ਸਾਖੀ ਮੌਜੂਦ ਨਹੀਂ ਫਿਰ ਵੀ ਉਪਰੋਕਤ ਵਿਚਾਰ ਚਰਚਾ ਸਾਨੂੰ ਹੇਠ ਲਿਖੇ ਸਿੱਟੇ ਤੇ ਪਹੁੰਚਾਉਂਦੀ ਹੈ, ਕਿ ਆਪ ਦੇ ਸਦੇਹ ਪਰਮ ਧਾਮ ਜਾਣ ਵਾਲਾ ਮੱਤ ਮੱਧ ਕਾਲ ਦੇ ਹੋਰਨਾਂ ਸੰਤਾਂ ਦੇ ਨਿਰਵਾਣ ਨਾਲ ਵੀ ਪ੍ਰਚਲਿਤ ਹੈ । ਸੋ ਸ਼ਰਧਾਲੂਆਂ ਨੇ ਇਹ ਆਪ ਦੇ ਨਾਂ ਨਾਲ ਵੀ ਜੋੜ ਦਿੱਤਾ । ਦੂਜੇ ਵਡੇਰੀ ਉਮਰ ਵਿਚ ਆਪ ਦਾ ਯਾਤਰਾਵਾਂ ਤੇ ਜਾਣਾ ਉਚਿਤ ਪ੍ਰਤੀਤ ਨਹੀਂ ਹੁੰਦਾ । ਤੀਜੇ, ਚਿਤੌੜ ਰਾਜ ਘਰੇਲੂ ਖਾਨਾ ਜੰਗੀ ਅਤੇ ਮੁਸਲਮਾਨ ਸੁਲਤਾਨਾ ਦੇ ਸੰਭਾਵੀ ਹਮਲਿਆ ਕਾਰਨ ਸਦਾ ਨਾਮ ਭਗਤੀ ਵਿਚ ਲੀਨ ਰਹਿਣ ਵਾਲੇ ਮਹਾਂਪੁਰਸ਼ ਲਈ ਲੰਮੇਰਾ ਸਮਾਂ ਰਹਿਣ ਵਾਸਤੇ ਸ਼ਾਂਤੀਮਈ ਸਥਾਨ ਨਹੀਂ ਸੀ । ਆਪ ਵਲੋਂ ਚਿਤੌੜ ਦੀ ਯਾਤਰਾ ਕਰਨੀ ਸੁਭਾਵਿਕ ਹੈ । ਇਸ ਉਪਰੰਤ ਉਹ ਭਰਮਣ ਕਰਦੇ ਹੋਏ ਅੰਤਿਮ ਸਮੇਂ ਤੱਕ ਵਾਪਸ ਕਾਸ਼ੀ ਪਰਤ ਗਏ ਹੋਣਗੇ । ਇੰਞ ਇਹ ਨਿਸ਼ਚਿਤ ਹੈ ਕਿ ਆਪ ਕਾਸ਼ੀ ਵਿਚ ਹੀ ਜੋਤੀ ਜੋਤ ਸਮਾਏ ਸਨ ।

### 3.12. ਯਾਦਗਾਰਾਂ

ਗੁਰੂ ਰਵਿਦਾਸ ਉੱਚ ਕੋਟੀ ਦੇ ਸੰਤ ਪੁਰਸ਼ ਸਨ । ਆਪ ਆਪਣੇ ਸਮੇਂ ਵਿਚ ਚਹੁੰ ਕੁੰਟਾਂ ਵਿਚ ਪ੍ਰਸਿੱਧ ਹੋਏ । ਆਪ ਨੇ ਸਾਜੀਵਨ ਅਨੇਕਾਂ ਭੁੱਲੇ ਭਟਕੇ ਜੀਵਾਂ ਦੇ ਮਨਾਂ ਵਿਚ ਨਾਮ ਦੀ ਜੋਤ ਜਗਾਈ ਅਤੇ ਮੋਖਸ਼ ਦਾ ਮਾਰਗ ਦੱਸਿਆ । ਗੁਰੂ ਰਵਿਦਾਸ ਭਗਤੀ ਪ੍ਰਚਾਰ ਹਿਤ ਦੇਸ਼ ਭਰ ਵਿਚ ਘੁੰਮੇ ਜਿਸਦਾ ਪ੍ਰਮਾਣ ਭਾਰਤ ਦੇ ਹਰ ਇਲਾਕੇ ਵਿਚ ਵਸਦੇ ਆਪਦੇ ਅਣਗਿਣਤ ਸ਼ਰਧਾਲੂਆਂ ਤੋਂ ਮਿਲਦਾ ਹੈ । ਇਹ ਤੱਥ ਇਸ ਵਿਚਾਰ ਨੂੰ ਪੱਕਾ ਕਰਦਾ ਹੈ ਕਿ ਵੱਖ ਵੱਖ ਰਾਜਾਂ ਵਿਚ ਵਸਦੇ ਆਪਦੇ ਸਿੱਖ ਸੇਵਕਾਂ ਨੇ ਸ਼ਰਧਾ ਭਾਵਨਾ ਹਿਤ ਆਪ ਦੀ ਯਾਦ ਵਿਚ ਯਾਦਗਾਰਾਂ ਦੀ ਸਥਾਪਨਾ ਕੀਤੀ ਜਿਨ੍ਹਾਂ ਵਿਚੋਂ ਕੁਝ ਸਥਾਨਾਂ ਵਿਖੇ ਸਲਾਨਾ ਉਤਸਵ ਮਨਾਏ ਜਾਂਦੇ ਹਨ ਅਤੇ ਅਣਗਿਣਤ ਸ਼ਰਧਾਲੂ ਉਸ ਮਿੱਟੀ ਦੀ ਧੂੜ ਮੱਥੇ ਉੱਤੇ ਲਾ ਕੇ ਆਪ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੇ ਹਨ ।

ਗੁਰੂ ਰਵਿਦਾਸ ਸਾਧਨਹੀਣ ਜਮਾਤ, ਸ਼ੂਦਰ ਜਾਤ ਵਿਚ ਪੈਦਾ ਹੋਏ । ਭਾਈ ਗੁਰਦਾਸ ਦੀ ਗਵਾਹੀ ਅਨੁਸਾਰ ਆਪ ਨੇ 'ਚਹੁੰ ਵਰਨਾਂ' ਨੂੰ ਉਪਦੇਸ਼ ਦਿੱਤਾ । ਉਸ ਵੇਲੇ ਮੌਜੂਦ ਰਾਜਿਆਂ ਅਤੇ ਸਰੇਸ਼ਟ ਕੁੱਲ ਬ੍ਰਾਹਮਣਾਂ ਨੇ ਵੀ ਆਪ ਦੀ ਚਰਨ ਬੰਦਨਾ ਕੀਤੀ । ਫਿਰ ਵੀ ਆਪ ਦੇ ਜਨਮ ਸਥਾਨ ਕਾਸ਼ੀ ਵਿਖੇ ਆਪ ਦੀ ਕੋਈ ਪ੍ਰਾਚੀਨ ਅਤੇ ਢੁੱਕਵੀ ਯਾਦਗਾਰ ਨਹੀਂ ਹੈ । ਆਪ ਦੇ ਜਨਮ ਸਥਾਨ ਮੰਡੂਆ ਡੀਹ (ਮਾਡੂਰ) ਨਾਂ ਦੇ ਸਥਾਨ ਵਿਖੇ ਖੰਡਰਾਤ ਸਥਿਤੀ ਵਿਚ ਪ੍ਰਾਚੀਨ ਲਹਿਰ ਤਾਰਾ ਤਾਲਾਬ,

---

1. ਕੁਲਵੰਤ ਕੌਰ (ਡਾ.) ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਕ ਅਧਿਐਨ, 1986, ਪੰਨਾ 90.
2. ਭਾਟੀਆ ਸਿਮਰਜੀਤ (ਸ੍ਰੀ) ਆਦਿ ਗੁਰ ਪ੍ਰਕਾਸ਼ ਪੱਤ੍ਰਕਾ (ਸੰ) ਜਨਵਰੀ-ਫਰਵਰੀ; 1987 ਪੰਨਾ 10.

ਡਿੱਗੇ ਢੱਠੇ ਮੰਦਿਰਾਂ ਦੇ ਖੰਡਰ, ਬਹੁਤ ਪ੍ਰਾਚੀਨ ਨਿੰਮਾਂ ਦੇ ਦਰੱਖਤ, ਟੁੱਟੇ ਭੱਜੇ ਰੂਪ ਵਿਚ ਚਬੂਤਰੇ, ਉੱਚੀ ਨੀਵੀਂ ਥੇਹਾਂ ਵਰਗੀ ਧਰਤੀ, ਇਸ ਸਥਾਨ ਦੀ ਪ੍ਰਾਚੀਨਤਾ ਨੂੰ ਸਥਾਪਿਤ ਕਰਦੀ ਹੋਈ, ਇਹ ਅਹਿਸਾਸ ਜਗਾਉਂਦੀ ਹੈ ਕਿ ਇੱਥੇ ਆਪ ਦੀ ਪ੍ਰਾਚੀਨ ਯਾਦਗਾਰ ਜ਼ਰੂਰ ਹੋਵੇਗੀ ਜੋ ਖੰਡਰਾਤ ਵਿਚ ਬਦਲ ਗਈ। ਹੁਣ ਇਸ ਪ੍ਰਾਚੀਨ ਤਾਲਾਬ ਤੇ ਕਿਨਾਰੇ ਖੜੇ ਨਿੰਮਾਂ ਦੇ ਦਰੱਖਤਾਂ ਦੇ ਸਾਹਮਣੇ ਮੰਡੂਆ ਡੀਹ ਦੇ ਵਸਨੀਕਾਂ ਨੇ ਛੋਟਾ ਜਿਹਾ ਰਵਿਦਾਸ ਮੰਦਿਰ ਉਸਾਰ ਦਿੱਤਾ ਹੈ । ਕਾਸ਼ੀ ਵਿਖੇ ਹੀ ਪ੍ਰਾਚੀਨ ਯਾਦਗਾਰਾਂ ਦੀ ਲੜੀ ਵਿਚ ਡਾ. ਯੋਗੇਂਦ੍ਰ ਸਿੰਹੁ ਅਨੁਸਾਰ ਬਹੁਤ ਵਿਸ਼ਵਾਸ ਨਾਲ ਕਾਸ਼ੀ ਸਥਿਤ ਗੋਪਾਲ ਮੰਦਿਰ ਨੂੰ ਆਪ ਦਾ ਜਨਮ ਸਥਾਨ ਮੰਨਿਆ ਜਾਂਦਾ ਹੈ । ਇਸ ਮੰਦਿਰ ਵਿਚ ਬਣੇ ਤਹਿਖਾਨੇ, ਜਿਸ ਨੂੰ 'ਤੁਲਸੀ ਗੁਫ਼ਾ' ਕਿਹਾ ਜਾਂਦਾ ਹੈ, ਵਿਚ ਆਪ ਦੇ ਨਿਜੀ ਤੌਰ ਤੇ ਪ੍ਰਯੋਗ ਵਿਚ ਲਿਆਂਦੀਆਂ ਵਸਤਾਂ ਸੁਰੱਖਿਅਤ ਪਈਆਂ ਦੱਸੀਆਂ ਜਾਂਦੀਆਂ ਹਨ। ਆਪ ਦੇ ਸ਼ਰਧਾਲੂਆਂ ਦਾ ਕਥਨ ਹੈ, ਇਹ ਮੰਦਿਰ ਆਪ ਨੇ ਖੁਦ ਬਣਵਾਇਆ ਸੀ [1]। ਡਾ. ਬੀ.ਪੀ. ਸ਼ਰਮਾ ਗੋਪਾਲ ਮੰਦਿਰ ਨੂੰ ਗੁਰੂ ਰਵਿਦਾਸ ਦੁਆਰਾ ਨਿਰਮਾਣ ਕਰਵਾਇਆ ਦਸਦੇ ਹਨ । ਲੇਖਕ ਅਨੁਸਾਰ ਆਪ ਇੱਥੇ ਹੀ ਭਜਨ ਕੀਰਤਨ ਅਤੇ ਭਗਤੀ ਵਿਚ ਲੀਨ ਰਹਿੰਦੇ ਹਨ [2]। ਚਿਤੌੜ ਦੀ ਰਾਣੀ ਝਾਲਾਂ[3] ਨੇ ਇਸ ਮੰਦਿਰ ਵਿਚ ਗੁਰੂ ਰਵਿਦਾਸ ਦੇ ਪ੍ਰਬਚਨਾਂ ਤੋਂ ਪ੍ਰਭਾਵਿਤ ਹੋ ਕੇ ਦੇਵਰਾਨੀ ਇਕਾਦਸੀ ਦੇ ਦਿਨ ਗੁਰੂ ਦੀਖਸ਼ਾ ਲਈ ਸੀ ।" ਸੰਤ ਜਗਬੀਰ ਸਿੰਹੁ ਦਾ ਮੱਤ ਹੈ ਕਿ 'ਰਵਿਦਾਸ ਜੀ ਦੀ ਅੰਤਿਮ ਸਮਾਧੀ ਰਾਜਾ ਨਗਰ ਮੱਲ ਦੇ ਬਾਗ ਵਿਚ ਹੈ । ਸ਼ੂਦਰ ਵਰਣ ਦੇ ਸੰਤ 'ਕਿਸ਼ੂਨ ਦਾਸ' ਇਸ ਬਾਗ ਵਿਚ ਸਥਿਤ ਆਪ ਦੀ ਸਮਾਧੀ ਨੂੰ ਨਮਸ਼ਕਾਰ ਕਰਨ ਲਈ ਅਕਸਰ ਜਾਂਦੇ ਰਹਿੰਦੇ ਸਨ [4]। ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪਰਵਕਤਾ, ਗੋਪਾਲ ਮੰਦਿਰ ਵਿਚ ਗੁਰੂ ਰਵਿਦਾਸ ਦੀ ਸਮਾਧੀ ਬਣੀ ਹੋਣਾ ਮੰਨਦੇ ਹੋਏ ਦਸਦੇ ਹਨ ਕਿ 1750 ਈ: ਤੱਕ ਇਸ ਮੰਦਿਰ ਦਾ ਨਾਂ ਰਵਿਦਾਸ ਮੰਦਿਰ ਹੀ ਸੀ [5]। ਇਹ ਪ੍ਰਾਚੀਨ ਸਥਾਨ ਮੂਲ ਰੂਪ ਵਿਚ ਮੰਦਿਰ ਪ੍ਰਤੀਤ ਨਹੀਂ ਹੁੰਦਾ ਇਸ ਦੀ ਬਾਹਰੀ ਵਲਗਣ ਦੀਆਂ ਕੰਧਾਂ ਵਿਚ ਮੂਰਤੀਆਂ ਸਥਾਪਿਤ ਕੀਤੀਆਂ ਹੋਈਆਂ ਹਨ । ਅਸਲ ਵਿਚ ਇਹ ਸ਼ਹਿਰ ਦੀ ਪੁਰਾਣੀ ਆਬਾਦੀ ਵਿਚ ਘਿਰਿਆ ਸਯੋਗ ਢੰਗ ਨਾਲ ਸਜਾਇਆ ਬਾਗ ਹੈ ਜਿਸ ਦੇ ਇਕ ਹਿੱਸੇ ਵਿਚ ਆਲੀਸ਼ਾਨ ਰਿਹਾਇਸ਼ੀ ਇਮਾਰਤ ਹੈ । ਇੱਥੇ ਹੀ ਇਕ ਭੋਰਾ ਹੈ। ਬਾਗ ਦੇ ਵਿਚ ਹੀ ਇਕ ਚਬੂਤਰਾ ਸਮਾਧੀ ਦੇ ਸਰੂਪ ਦਾ ਹੈ ਹੁਣ ਇਸ ਦੇ ਇਰਦ ਗਿਰਦ ਜਾਲੀ ਲਾ ਦਿੱਤੀ ਗਈ ਹੈ । ਅਸੀਂ ਇਸ ਸਥਾਨ ਦੇ ਦਰਸ਼ਨ ਕਰਨ ਉਪਰੰਤ ਇਸ ਸਿੱਟੇ ਤੇ ਪਹੁੰਚੇ ਹਾਂ ਕਿ ਸੁੰਦਰ ਨਿਵਾਸ ਸਥਾਨ, ਬਾਗ ਅਤੇ ਗੁਫ਼ਾ ਇਸ ਸੰਭਾਵਨਾ ਦੀ ਬੁਨਿਆਦ ਹਨ ਕਿ ਆਪ ਦੇ ਪੂਜ ਉੱਚ ਅਧਿਆਤਮਿਕ ਹਸਤੀ ਬਣ ਜਾਣ ਤੋਂ ਬਾਅਦ ਕਾਸ਼ੀ ਨਰੇਸ਼ ਨੇ ਆਪ ਦੀ ਸਹੂਲਤ ਲਈ ਇਹ ਸ਼ੁਭ ਸਥਾਨ ਬਣਵਾਇਆ ਹੋਵੇਗਾ । ਜਿਸ ਵਿਚ ਨਿਵਾਸ ਸਥਾਨ ਅਤੇ ਬਾਗ ਤੋਂ ਬਿਨਾ ਆਪ ਲਈ ਇਕ

1. ਯੋਗੇਂਦ੍ਰ ਸਿੰਹੁ (ਡਾ.) ਸੰਤ ਰੈਦਾਸ, ਵ੍ਰਿਤਵ ਜੀਵਨ ਔਰ ਵਿਚਾਰ, 1972, ਪੰਨਾ 19.
2. ਸ਼ਰਮਾ, ਬੀ.ਪੀ. (ਡਾ.) ਸੰਤ ਰਵਿਦਾਸ ਕੀ ਭਕਿਤ ਸਾਧਨਾ 1980, ਪੰਨਾ 21.
3. -ਉਹੀ- ਭਕਤ ਰਤਨਾਵਲੀ (ਸੰ) 1982, ਪੰਨਾ-36.
4. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਜ (ਸੰ) 1978, ਪੰਨਾ 73.
5. ਭਾਟੀਆ ਮਿਸਰਦੀਪ (ਸੁ) ਆਦਿ ਗੁਰੂ ਪ੍ਰਕਾਸ਼ ਪੱਤ੍ਰਕਾ (ਸੰ) ਜਨਵਰੀ, ਫਰਵਰੀ, 1987, ਪੰਨਾ 10.

ਭਗਤੀ ਸਥਲ, ਗੁਫ਼ਾ (ਭੋਰਾ) ਵਿਸ਼ੇਸ਼ ਰੂਪ ਵਿਚ ਬਣਵਾਈ ਗਈ । ਵਿਦਵਾਨ ਇਸ ਗੁਫ਼ਾ ਦਾ ਸਬੰਧ ਪ੍ਰਾਚੀਨ ਸਮੇਂ ਤੋਂ ਗੁਰੂ ਰਵਿਦਾਸ ਨਾਲ ਜੋੜਦੇ ਹਨ । ਇਸ ਸਥਿਤੀ ਵਿਚ ਇਸ ਥਾਂਰਾ ਵਿਚ ਪ੍ਰਾਚੀਨ ਚਬੂਤਰਾ ਆਪ ਦੀ ਸਮਾਧੀ ਪ੍ਰਤੀਤ ਹੁੰਦਾ ਹੈ । ਇਸ ਤੋਂ ਇਲਾਵਾ ਕਾਸ਼ੀ ਵਿਖੇ ਆਦਿ ਧਰਮ ਮਿਸ਼ਨ ਵਲੋਂ ਨਿਮਨਲਿਖਤ ਯਾਦਗਾਰਾਂ ਪ੍ਰਕਾਸ਼ ਵਿਚ ਲਿਆਂਦੀਆਂ ਗਈਆਂ ਹਨ ।[1]

### 3. 12. 1. ਜਨਮ ਸਥਾਨ ਸੀਰ-ਗੋਵਰਧਨਪੁਰ

ਵਾਰਾਨਸੀ ਤੋਂ ਦਸ ਕਿਲੋਮੀਟਰ ਦੂਰ ਬਨਾਰਸ ਹਿੰਦੂ ਯੂਨੀਵਰਸਿਟੀ ਨਾਲ ਵਸੇ ਪਿੰਡ ਸੀਰ-ਗੋਵਰਧਨਪੁਰ ਵਿਚ ਇਕ ਗੁਰੂ ਰਵਿਦਾਸ ਮੰਦਿਰ ਹੈ । ਜਿਸ ਦੀ ਖੋਜ ਮਿਸ਼ਨ ਦੇ ਸੰਸਥਾਪਕ 'ਸੰਤਾ ਰਾਮ ਘੇੜਾ' ਨੇ ਫਰਵਰੀ 1964 ਵਿਚ ਕੀਤੀ । ਇਸ ਸਥਾਨ ਤੇ ਉਸਾਰੀ ਅਧੀਨ ਗੁਰੂ ਰਵਿਦਾਸ ਮੰਦਿਰ ਦੀ ਨੀਂਹ 8 ਫਰਵਰੀ, 1972 ਨੂੰ ਰੱਖੀ ਗਈ । ਜਿਸ ਦੀ ਇਮਾਰਤ ਦੀ ਉਸਾਰੀ ਚਲ ਰਹੀ ਹੈ । ਇਥੇ ਹਰ ਸਾਲ ਆਦਿ ਧਰਮ ਮਿਸ਼ਨ ਦੀ ਪ੍ਰਬੰਧਕੀ ਹੇਠ ਆਪ ਦਾ ਜਨਮ ਦਿਵਸ ਮਨਾਇਆ ਜਾਂਦਾ ਹੈ, ਜਿਸ ਵਿਚ ਭਾਰਤ ਭਰ ਤੋਂ ਸ਼ਰਧਾਲੂ ਲੋਕ ਸ਼ਾਮਿਲ ਹੁੰਦੇ ਹਨ ਅਤੇ ਆਪ ਦਾ ਜਸ-ਕੀਰਤ ਕਰਦੇ ਹਨ । ਇਸ ਮੰਦਿਰ ਦੇ ਨਾਲ ਹੀ ਇਮਲੀ ਦਾ ਇਕ ਦਰੱਖਤ ਹੈ । ਇਸ ਨੂੰ ਆਪ ਦੇ ਹੱਥਾਂ ਦਾ ਲਾਇਆ ਹੋਇਆ ਦੱਸਿਆ ਜਾਂਦਾ ਹੈ ।

### 3. 12. 2. ਲੋਹਟਾ ਵੀਰ

ਰਵਿਦਾਸ ਮੰਦਿਰ ਸੀਰ ਗੋਵਰਧਨਪੁਰ ਤੋਂ ਗੰਗਾ ਵਾਲੇ ਪਾਸੇ ਇਕ ਸਥਾਨ 'ਲੋਹਟਾ ਵੀਰ' ਨਾਂ ਨਾਲ ਜਾਣਿਆ ਜਾਂਦਾ ਹੈ । ਇਸ ਸਥਾਨ ਤੇ ਰਵਿਦਾਸ ਨੂੰ ਮਾਰਨ ਆਏ ਪੰਡਿਤ ਅੰਨੇ ਹੋ ਗਏ ਅਤੇ ਘਬਰਾਹਟ ਵਿਚ ਆਪਣੇ ਆਗੂ ਕਿਦਾਰ ਨਾਥ ਨੂੰ ਮਾਰ ਬੈਠੇ । ਗੁਰੂ ਰਵਿਦਾਸ ਬਚ ਕੇ ਨਿਕਲ ਗਏ ਸਨ । ਇਸ ਲਈ ਇਸ ਜਗ੍ਹਾ ਨੂੰ 'ਲੋਟਿਆ ਬੀਰ' (ਲੋਹਟਾ ਵੀਰ) ਕਰਕੇ ਯਾਦ ਕੀਤਾ ਜਾਂਦਾ ਹੈ ।

### 3. 12. 3. ਰਾਮ ਨਗਰ

ਗੰਗਾ ਦੇ ਪਾਰ ਰਾਮ ਨਗਰ ਰਾਜੇ ਦਾ ਕਿਲ੍ਹਾ ਹੈ ਜਿਸ ਦੇ ਇਕ ਹਿੱਸੇ ਵਿਚ ਅਜਾਇਬ ਘਰ ਚਲਦਾ ਹੈ । ਮਿਸ਼ਨ ਦਾ ਮੱਤ ਹੈ ਕਿ ਇਸ ਕਿਲ੍ਹੇ ਵਿਚ ਲੱਗੀ ਰਾਜ ਸਭਾ ਵਿਚ ਰਵਿਦਾਸ ਨੇ ਜੰਞੂ ਦਿਖਾਏ ਅਤੇ ਬ੍ਰਾਹਮਣਾਂ ਨਾਲ ਬੈਠ ਕੇ ਭੋਜਨ ਕੀਤਾ । ਇਹ ਮੱਤ ਭਾਵਨਾ ਮੂਲਕ ਹੈ ਨਾ ਹੀ ਇਹ ਕਿਲ੍ਹਾ ਆਪ ਦੇ ਸਮੇਂ ਦਾ (ਪ੍ਰਾਚੀਨ) ਹੈ, ਨਾ ਹੀ ਇਸ ਘਟਨਾ ਦੇ ਬਨਾਰਸ ਵਿਚ ਘਟੀ ਹੋਣ ਬਾਰੇ ਤੱਥ ਮਿਲਦੇ ਹਨ। ਪਰਚਈ ਸਾਹਿਤ ਦੀ ਗਵਾਹੀ ਅਨੁਸਾਰ ਇਹ ਘਟਨਾ ਰਾਣੀ ਝਾਲਾਂ ਵਲੋਂ ਆਪ ਦੇ ਸਨਮਾਨ ਵਿਚ ਦਿੱਤੇ ਬ੍ਰਹਮ ਭੋਜ ਸਮੇਂ ਚਿਤੌੜ ਵਿਖੇ ਵਾਪਰੀ ਸੀ ।

### 3. 12. 4. ਵਿਸ਼ਵਾਨਾਥ ਮੰਦਿਰ

---

1. ਮਹੇ, ਮੋਹਣ ਲਾਲ (ਸ੍ਰੀ) ਆਦਿ ਗੁਰੂ ਪ੍ਰਕਾਸ਼ ਪੱਤ੍ਰਕਾ, ਭਾਟੀਆ ਮਿਸਰਦੀਪ (ਸੰ) ਜਨਵਰੀ-ਫਰਵਰੀ, 1987, ਪੰਨਾ 9.

ਇਹ ਪ੍ਰਾਚੀਨ ਸਥਾਨ ਵਿਚ ਸ਼ਿਵਲਿੰਗ ਦੀ ਪੂਜਾ ਹੁੰਦੀ ਹੈ ਪਰੰਤੂ ਮਿਸ਼ਨ ਦਾ ਮੱਤ ਹੈ ਕਿ ਇਹ ਸਥਾਨ ਗੁਰੂ ਰਵਿਦਾਸ ਦੇ ਸਤਿਸੰਗ ਕਰਨ ਦਾ ਸਥਾਨ ਸੀ । ਇਸ ਸਥਾਨ ਤੇ ਬਣੀ ਇਮਾਰਤ ਦੀ ਬਨਾਵਟ (ਨਕਸ਼ਾ) ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਰਾਜੇ ਦੇ ਪ੍ਰਵਾਰ ਲਈ ਵਿਸ਼ੇਸ਼ ਪੂਜਾ ਸਥਾਨ ਹੋਵੇਗਾ। ਕਿਉਂਕਿ ਆਪ ਦੇ ਕਾਲ ਵਿਚ ਰਾਜੇ ਆਪ ਨੂੰ ਹੀ ਪੂਜ ਅਤੇ ਸਮਰੱਥ ਮੁਕਤੀ ਦਾਤਾ ਸਮਝਦੇ ਸਨ ਸੰਭਵ ਹੈ ਉਸ ਸਮੇਂ ਇਹ ਸਥਾਨ ਰਾਜ ਪ੍ਰਵਾਰ ਲਈ ਸਤਿਸੰਗ ਘਰ ਦੇ ਤੌਰ ਤੇ ਵਰਤਿਆ ਜਾਂਦਾ ਹੋਵੇ । ਮੌਜੂਦਾ ਪੂਜਾ ਪੱਧਤੀ ਇਥੇ ਬਾਅਦ ਵਿਚ ਸ਼ੁਰੂ ਹੋ ਗਈ ਹੋਵੇਗੀ ਪਰੰਤੂ ਇਸ ਸੰਭਾਵਨਾ ਲਈ ਕੋਈ ਪ੍ਰਮਾਣ ਨਹੀਂ ਮਿਲਦਾ ਨਾ ਹੀ ਪੁਜਾਰੀ ਇਸ ਵਿਚਾਰ ਨਾਲ ਸਹਿਮਤ ਹਨ ।

## 3. 12. 5. ਗਿਆਨ ਬਾਪੀ ਮਸਜਿਦ

ਵਿਸ਼ਵਾਨਾਥ ਮੰਦਿਰ ਦੇ ਨਾਲ ਹੀ ਇਕ ਉਚੇ ਚਬੂਤਰੇ ਉਤੇ ਖੰਡਰਾਤ ਰੂਪ ਵਿਚ ਇਸ ਨਾਂ ਦਾ ਸਥਾਨ ਹੈ । ਮਿਸ਼ਨ ਦਾ ਵਿਚਾਰ ਹੈ ਕਿ ਗੁਰੂ ਰਵਿਦਾਸ ਨੇ ਇਥੇ ਇਕ ਰਾਤ ਜੇਲ ਵਿਚ ਕੱਟੀ[1] । 'ਰਵਿਦਾਸ ਰਾਮਾਇਣ' ਅਤੇ ਜਨਮਸਾਖੀ ਸਾਹਿਤ ਵਿਚ ਸਿਕੰਦਰ ਵਲੋਂ ਆਪ ਨੂੰ ਕੈਦ ਕਰ ਲੈਣ ਦਾ ਮੱਤ ਦਰਜ ਹੈ । ਪ੍ਰਾਚੀਨ ਸਾਹਿਤ ਵਿਚ ਇਸ ਮੱਤ ਦੀ ਪ੍ਰਮਾਣਿਕਤਾ ਨਹੀਂ ਮਿਲਦੀ ।

ਗੰਗਾ ਦੇ ਕਿਨਾਰੇ ਉਤੇ 'ਦਸਾ ਅਸ਼ਮੇਧ ਘਾਟ' ਨਾਂ ਦਾ ਸਥਾਨ ਹੈ । ਆਦਿ ਧਰਮ ਮਿਸ਼ਨ ਦਾ ਮੱਤ ਹੈ ਕਿ ਇਸ ਸਥਾਨ ਤੇ ਆਪ ਨੇ ਪੱਥਰ ਤਾਰੇ ਸਨ ।

ਗੰਗਾ ਕਿਨਾਰੇ ਹੀ 'ਅੱਸੀ ਘਾਟ' ਸਥਾਨ ਹੈ ਇਥੇ ਰਵਿਦਾਸ ਨੂੰ ਪੰਡਿਤ ਲੋਕਾਂ ਵਲੋਂ ਗੰਗਾ ਵਿਚ ਇਸ਼ਨਾਨ ਕਰਨ ਤੋਂ ਰੋਕਿਆ ਗਿਆ । ਇਥੋਂ ਆਪ ਪਾਣੀ ਦੇ ਵਹਿਣ ਵਾਲੇ ਪਾਸੇ ਨੀਵਾਣ ਵਿਚ ਇਸ਼ਨਾਨ ਕਰਨ ਜਾ ਲੱਗੇ ਫਿਰ ਪਾਣੀ ਗੁਰੂ ਰਵਿਦਾਸ ਵਲੋਂ, ਪੰਡਿਤਾਂ ਵੱਲ ਨੂੰ ਉਲਟਾ ਚਲ ਪਿਆ। ਇਸ ਬਾਰੇ 'ਉਲਟੀ ਗੰਗਾ ਵਗਾਉਣ ਵਾਲੀ ਕਥਾ ਪ੍ਰਚਲਿਤ ਹੈ ਜਿਥੇ ਉਲਟੀ ਗੰਗਾ ਵਗੀ ਉਸ ਸਥਾਨ ਨੂੰ 'ਪੰਚ ਗੰਗਾ ਘਾਟ' ਕਿਹਾ ਜਾਂਦਾ ਹੈ ।

ਇਕ ਸਥਾਨ ਮੈਦਾਗੜ੍ਹ ਚੌਂਕ ਨਾਂ ਨਾਲ ਸ਼ਹਿਰ ਦੇ ਵਿਚ ਪ੍ਰਸਿੱਧ ਹੈ ਇਥੇ ਬਹੁਤ ਭਾਰੀ ਪ੍ਰਾਚੀਨ ਛਾਂ-ਦਾਰ ਨਿੰਮ ਦਾ ਦਰੱਖਤ ਹੈ । ਆਦਿ ਧਰਮ ਮਿਸ਼ਨ ਦਾ ਵਿਚਾਰ ਹੈ ਇਥੇ ਆਪ ਨੇ ਮੀਰਾ ਬਾਈ ਨੂੰ ਗੁਰ ਮੰਤਰ ਦਿੱਤਾ ਸੀ । ਪਰੰਤੂ ਮੀਰਾ ਦੀ ਰਚਨਾ ਅਨੁਸਾਰ ਇਹ ਸਥਾਨ 'ਚੌਂਕ' ਹੈ ਜੋ ਵਾਰਾਨਸੀ ਵਿਚ ਪ੍ਰਸਿੱਧ ਜਗ੍ਹਾ ਹੈ । 'ਪ੍ਰਹਿਤਾਰ' ਨਾਂ ਦਾ ਇਕ ਹੋਰ ਸਥਾਨ ਹੈ ਜਿੱਥੇ ਆਪ ਨੇ ਹਿਰਨੀ ਨੂੰ ਸ਼ਿਕਾਰੀ ਹੱਥੋਂ ਬਚਾਇਆ ਅਤੇ ਸ਼ਿਕਾਰੀ ਨੂੰ ਉਪਦੇਸ਼ ਦਿੱਤਾ । ਇਹ ਕਥਾ ਆਪ ਦੇ ਨਾਂ ਨਾਲ ਪ੍ਰਚਲਿਤ ਪ੍ਰਾਚੀਨ ਕਥਾਵਾਂ ਦੀ ਲੜੀ ਵਿਚ ਦਰਜ ਨਹੀ । ਇਸ ਲਈ ਇਸ ਕਥਾ ਨੂੰ ਪ੍ਰਮਾਣਿਕ ਮੰਨਣਾ ਕਠਿਨ ਹੈ ।

ਗੰਗਾ ਦੇ ਕਿਨਾਰੇ ਰਾਜ ਘਾਟ ਵਿਖੇ ਇਕ ਬਹੁਤ ਵਿਸ਼ਾਲ 'ਗੁਰੂ ਰਵਿਦਾਸ ਮੰਦਿਰ' ਉਸਾਰਿਆ ਜਾ ਰਿਹਾ ਹੈ । ਜਿਸਦੀ ਉਸਾਰੀ ਸਵਰਗਵਾਸੀ ਜਗਜੀਵਨ ਰਾਮ ਸਾਬਕਾ ਰੱਖਿਆ ਮੰਤਰੀ ਨੇ ਸ਼ੁਰੂ

1. ਮਹੇ, ਸੋਹਣ ਲਾਲ (ਸ੍ਰੀ) ਆਦਿ ਗੁਰਪ੍ਰਕਾਸ਼ ਪੱਤ੍ਰਕਾ ਭਾਟੀਆ, ਮਿਸ਼ਰਦੀਪ (ਸੰ) ਜਨਵਰੀ-ਫਰਵਰੀ 1987, ਪੰਨਾ 9.

ਕਰਵਾਈ । ਹੁਣ ਇਸ ਮੰਦਿਰ ਨੂੰ ਬਹੁਤ ਹੀ ਮਿਹਨਤ ਅਤੇ ਲਗਨ ਨਾਲ ਜਗਜੀਵਨ ਰਾਮ ਦੀ ਧੀ ਮੀਰਾ ਕੁਮਾਰ ਵਲੋਂ ਇਕ ਸੁੰਦਰ ਯਾਦਗਾਰ ਦੇ ਰੂਪ ਵਿਚ ਸੰਪੂਰਨ ਕਰਵਾਇਆ ਜਾ ਰਿਹਾ ਹੈ ।

ਰਾਜਸਥਾਨ ਵਿਚ ਚਿਤੌੜਗੜ੍ਹ ਵਿਖੇ ਵੀ ਗੁਰੂ ਰਵਿਦਾਸ ਦੀਆਂ ਯਾਦਗਾਰਾਂ ਬਣੀਆਂ ਹੋਈਆਂ ਹਨ ਜਿਨ੍ਹਾਂ ਵਿਚ ਕੁੰਭ ਸਿਆਮ ਮੰਦਿਰ ਦੇ ਨਜ਼ਦੀਕ 'ਰਵਿਦਾਸ ਛਤਰੀ' ਅਤੇ ਇਕ ਚਬੂਤਰੇ ਉੱਤੇ 'ਪਦ ਪਾਦਿਕਾ' (ਪੈਰ ਚਿੰਨ੍ਹ) ਬਣੇ ਹੋਏ ਹਨ । ਇਹ ਯਾਦਗਾਰਾ ਰਾਣੀ ਝਾਲਾਂ ਵਲੋਂ ਆਪ ਦੇ ਸਨਮਾਨ ਵਿਚ ਬਣਵਾਈਆ ਗਈਆਂ ਪ੍ਰਤੀਤ ਹੁੰਦੀਆਂ ਹਨ [1]।

ਧਾਰ ਸਿਆਸਤ ਵਿਚ ਮਾਡਵਗੜ੍ਹ ਸਥਾਨ ਉਤੇ ਆਪ ਦੀ ਯਾਦ ਵਿਚ ਰਵਿਦਾਸ ਕੁੰਡ ਅਤੇ ਕੁੱਟੀ ਬਣੀ ਹੋਈ ਹੈ । ਗੁਰੂ ਰਵਿਦਾਸ ਦੇ ਨਾਂ ਉੱਤੇ ਇਕ ਕੁੰਡ ਗੋਦਾਵਰੀ ਨਦੀ ਦੇ ਨਾਸਿਕ ਤੀਰਥ ਉਤੇ ਹੈ ਜਿਸਦਾ ਜਲ ਰਾਮ ਕੁੰਡ, ਲਛਮਣ ਕੁੰਡ, ਸੀਤਾ ਕੁੰਡ, ਭਰਤ ਕੁੰਡ ਅਤੇ ਹਨੂੰਮਾਨ ਕੁੰਡ ਵਿਚੋਂ ਵਹਿੰਦਾ ਹੋਇਆ ਗੋਦਾਵਰੀ ਵਿਚ ਜਾ ਪੈਂਦਾ ਹੈ [2]। ਸੰਤ ਜਗਬੀਰ ਸਿੰਘ ਕਥਨ ਕਰਦੇ ਹਨ ਕਿ ਹਰਿਦਵਾਰ ਵਿਚ ਹਰਿ ਦੀ ਪੋੜੀ ਦੇ ਨੇੜੇ ਗੁਰੂ ਰਵਿਦਾਸ ਦੀ ਇਕ ਮੂਰਤੀ ਸਥਾਪਿਤ ਹੈ । ਹੈਦਰਾਵਾਦ ਸਥਿਤ ਇਲੌਰਾ ਵਿਚ ਵੀ ਇਕ ਰਵਿਦਾਸ ਕੁੰਡ ਬਣਿਆ ਹੈ [4]। ਦੱਖਣ ਵਿਚ ਮਦਰਾਸ ਦੇ ਤੀਰੂਪਤਿ ਤੀਰਥ ਸਥਾਨ ਵਿਚ ਬਾਲਾ ਜੀ ਪਰਬਤ ਦੇ ਥੱਲੇ 'ਬੈਕੁੰਠ-ਕੋਲ' ਨਾਂ ਦੇ ਸਥਾਨ ਉੱਤੇ ਰਵਿਦਾਸ ਦੀ ਗੱਦੀ ਅਤੇ ਸਮਾਧ ਬਣੀ ਹੋਈ ਹੈ [5]।

ਗੁਜਰਾਤ ਰਾਜ ਵਿਚ ਜੂਨਾਗੜ੍ਹ ਸ਼ਹਿਰ ਤੋਂ ਚਾਲੀ ਮੀਲ ਦੀ ਵਿੱਥ ਤੇ ਸਾਸਮਗਿਰ ਪਹਾੜੀ ਹੈ। ਗੁਰੂ ਰਵਿਦਾਸ ਇਥੇ ਦੇ ਲੋਕਾਂ ਨੂੰ ਉਪਦੇਸ਼ ਦੇਣ ਲਈ ਗਏ ਪਰੰਤੂ ਇਥੇ ਪਾਣੀ ਨਹੀਂ ਮਿਲਦਾ ਸੀ ਇਥੋਂ ਦੇ ਲੋਕਾਂ ਵਲੋਂ ਬੇਨਤੀ ਕਰਨ ਉੱਤੇ ਆਪ ਨੇ ਇਕ ਪਹਾੜ ਨੂੰ ਪੁੱਟਣ ਲਈ ਕਿਹਾ । ਸੰਗਤ ਵਲੋਂ ਅਜਿਹਾ ਕਰਨ ਤੇ ਜਲ ਦੀ ਧਾਰਾ ਵਗ ਪਈ । ਇਹ ਵੱਡਾ ਅੰਮ੍ਰਿਤ ਕੁੰਡ ਹੈ ਜੋ ਗੁਰੂ ਰਵਿਦਾਸ ਜੀ ਦੀ ਯਾਦ ਵਿਚ ਅੱਜ ਵੀ ਕਾਇਮ ਹੈ [6]। ਪੰਜਾਬ ਵਿਚ ਗੁਰੂ ਰਵਿਦਾਸ ਦੀ ਯਾਦ ਵਿਚ ਬਹੁਤ ਯਾਦਗਾਰਾਂ ਬਣੀਆਂ ਹੋਈਆਂ ਹਨ । ਇਨ੍ਹਾਂ ਵਿਚ ਵਧੇਰੇ ਨਵੀਨ ਹਨ, ਆਲ ਇੰਡੀਆ ਆਦਿ ਧਰਮ ਮਿਸ਼ਨ ਦੇ ਪ੍ਰਬੰਧ ਹੇਠ ਇਕ ਮੰਦਿਰ ਜ਼ਿਲਾ ਹੁਸ਼ਿਆਰਪੁਰ, ਤਹਿਸੀਲ ਗੜ੍ਹਸ਼ੰਕਰ ਦੇ ਪਿੰਡ ਖੁਰਾਲੀ (ਖਰਾਲੀਗੜ੍ਹ) ਵਿਚ ਉਸਾਰਿਆ ਜਾ ਰਿਹਾ ਹੈ, ਜਿਸਨੂੰ ਗੁਰੂ ਰਵਿਦਾਸ ਦਾ ਪ੍ਰਾਚੀਨ ਅਸਥਾਨ ਦੱਸਿਆ ਜਾਂਦਾ ਹੈ । ਮਿਸ਼ਨ ਦਾ ਮੱਤ ਹੈ ਕਿ ਸਥਾਨ ਉਤੇ ਗੁਰੂ ਰਵਿਦਾਸ 1515 ਈ: ਵਿਚ ਆਪਦੇ ਸ਼ਿਸ਼ਾਂ ਕਬੀਰ ਸਾਹਿਬ,

---

1. ਰਾਮਾਨੰਦ ਸ਼ਾਸਤ੍ਰੀ (ਸੁਵਾਮੀ) ਪਾਂਡੇ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 158.
2. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰ) 1978, ਪੰਨਾ 241.
3. -ਉਹੀ- ਪੰਨਾ 240.
4. -ਉਹੀ- ਪੰਨਾ 241.
5. ਰਾਮਾਨੰਦ ਸਾਸ਼ਤ੍ਰੀ (ਸੁਆਮੀ) ਪਾਂਡੇ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 77.
6. ਭਾਟੀਆ, ਮਿਸ਼ਰਦੀਪ (ਸ੍ਰੀ) ਯੋਜਨਾ, ਮਾਰਚ, 1988, ਪੰਨਾ-43.

ਰਾਏਦਾਸ, ਸੇਵਾਦਾਸ, ਸਹਿਜੋਬਾਈ, ਮੀਰਾ ਬਾਈ ਅਤੇ ਰਾਣਾ ਰਤਨ ਸਿੰਘ ਸਮੇਤ ਦੂਜੀ ਵਾਰ ਪੰਜਾਬ ਆਏ ਸਨ । ਆਪ ਨੇ ਇਲਾਕੇ ਭਰ ਵਿਚ ਚਾਰ ਸਾਲ ਸਤਿਸੰਗ ਕੀਤਾ ਅਤੇ ਨਾਮ ਦਾ ਪ੍ਰਵਾਹ ਚਲਾਇਆ ਇਸ ਸਥਾਨ ਦੇ ਨੇੜੇ ਹੀ ਇਕ 'ਚਰਨ ਛੋਹ ਗੰਗਾ' ਨਾਂ ਦਾ ਚਸ਼ਮਾ ਹੈ । ਜਿਸ ਨੂੰ ਗੁਰੂ ਰਵਿਦਾਸ ਦੀ ਚਰਨ ਛੋਹ ਪਾ ਕੇ ਫੁੱਟਿਆ ਦੱਸਿਆ ਜਾਂਦਾ ਹੈ [1] । ਇਸ ਸਥਾਨ ਤੇ ਹਰ ਵਿਸਾਖੀ ਨੂੰ ਭਾਰੀ ਮੇਲਾ ਲਗਦਾ ਹੈ । ਅਸੀਂ ਇਸ ਸਥਾਨ ਦੀ ਯਾਤਰਾ ਕੀਤੀ ਹੈ । ਇੱਥੇ ਬਹੁਤ ਭਾਰੀ ਪੁਰਾਣੇ ਦਰੱਖਤਾ ਦੇ ਨੇੜੇ ਇਕ ਪ੍ਰਾਚੀਨ ਮਟ ਬਣਿਆ ਹੋਇਆ ਹੈ । ਇਹ ਜਗ੍ਹਾਂ ਪ੍ਰਾਚੀਨ ਜਾਪਦੀ ਹੈ ਪਰੰਤੂ ਇਥੇ ਕੋਈ ਰਵਿਦਾਸ ਨਾਲ ਸਬੰਧਿਤ ਪੁਸ਼ਟੀ ਮਾਤਰ ਚਿੰਨ੍ਹ ਨਹੀਂ । ਨਾ ਹੀ ਮਿਸ਼ਨ ਨੇ ਇਸ ਬਾਰੇ ਕਿਸੇ ਹੱਥ-ਲਿਖਤ ਸਾਹਿਤ ਦਾ ਹਵਾਲਾ ਦਿੱਤਾ ਹੈ । ਪਰੰਪਰਾਗਤ ਤੌਰ ਤੇ ਲੋਕ ਇਸ ਸਥਾਨ ਨੂੰ ਗੁਰੂ ਰਵਿਦਾਸ ਦੇ ਨਾਂ ਨਾਲ ਜੋੜਦੇ ਹਨ । ਇਸ ਤੋਂ ਇਲਾਵਾ ਪੰਜਾਬ ਵਿਚ ਗੁਰੂ ਰਵਿਦਾਸ ਦੀ ਯਾਦ ਵਿਚ ਖੰਨਾ, ਪੋਹੀੜ, ਲੁਧਿਆਣਾ, ਫਗਵਾੜਾ, ਚੱਕ ਹਕੀਮਾਂ, ਬੱਲ, ਨਗਰ, ਜਲੰਧਰ, ਸੰਗਰੂਰ, ਪਟਿਆਲਾ ਅਤੇ ਚੰਡੀਗੜ੍ਹ ਆਦਿ ਸ਼ਹਿਰਾਂ ਵਿਚ 'ਰਵਿਦਾਸ ਮੰਦਿਰਾਂ' ਦੇ ਦਰਸ਼ਨ ਕੀਤੇ ਜਾ ਸਕਦੇ ਹਨ ।

ਇੰਞ ਆਪ ਦੇ ਅਨੁਆਈਆਂ ਨੇ ਆਪਣੇ ਜੀਵਨ ਲਈ ਮਾਰਗ ਦਰਸ਼ਨ ਅਤੇ ਪ੍ਰੇਰਨਾ ਪ੍ਰਾਪਤ ਕਰਨ ਲਈ ਆਪਦੀ ਯਾਦ ਵਿਚ ਅਨੇਕਾਂ ਯਾਦਗਾਰਾਂ ਦੀ ਸਥਾਪਨਾ ਕੀਤੀ ਹੈ । ਜਿਸ ਸਦਕਾ ਸਮੂਹ ਸਮਾਜ ਨੇ ਇਸ ਮਹਾਨ ਕਰਮਯੋਗੀ ਪਰਮ ਉੱਚ ਪ੍ਰਤਿਭਾਸ਼ੀਲ ਭਗਤੀਪਰਕ ਅਤੇ ਲੋਕ ਹਿਤੈਸ਼ੀ ਸ਼ਖ਼ਸ਼ੀਅਤ ਦੀ ਸੁੱਚੀ ਸੱਚੀ ਯਾਦ ਨੂੰ ਆਪਣੇ ਹਿਰਦਿਆਂ ਵਿਚ ਸਦੀਵੀਂ ਸੰਭਾਲ ਕੇ ਰਖਿਆ ਹੋਇਆ ਹੈ ।

---

1. ਭਾਟੀਆ, ਮਿਸ਼ਰਦੀਪ (ਸ੍ਰੀ) ਆਦਿ ਗੁਰਪ੍ਰਕਾਸ਼ ਪੱਤ੍ਰਕਾ (ਸੰ) ਅਗਸਤ, 1987, ਪੰਨਾ-3.

# ਗੁਰੂ ਰਵਿਦਾਸ ਬਾਣੀ ਬਾਰੇ ਪ੍ਰਾਪਤ ਸ੍ਰੋਤ ਸਾਮਗਰੀ

ਗੁਰੂ ਰਵਿਦਾਸ ਬਾਣੀ ਦੀ ਕੋਈ ਸਵੈ-ਲਿਖਤ ਪ੍ਰਾਪਤ ਨਹੀਂ । ਕੋਈ ਅਜਿਹਾ ਗ੍ਰੰਥ ਵੀ ਪ੍ਰਾਪਤ ਨਹੀਂ, ਜਿਹੜਾ ਆਪ ਦੀ ਨਿਗਰਾਨੀ ਵਿੱਚ ਲਿਖਿਆ ਗਿਆ ਅਤੇ ਜਿਸਨੂੰ ਆਪਨੇ, ਆਪਣੇ ਪਵਿੱਤਰ ਕਰ ਕਮਲਾਂ ਨਾਲ ਸ਼ੁੱਧ ਕੀਤਾ ਹੋਵੇ। ਆਪ ਦੇ ਸਵਰਗ ਧਾਮ ਪਹੁੰਚਣ ਤੋਂ ਲਗਭਗ ਇਕ ਸਦੀ ਬਾਅਦ ਵਿੱਚ ਸੰਗ੍ਰਹਿ ਕੀਤੀਆਂ ਹੋਈਆਂ ਆਪਦੀਆਂ ਰਚਨਾਵਾਂ ਮਿਲਦੀਆਂ ਹਨ। ਇਨ੍ਹਾਂ ਖਰੜਿਆਂ ਨੂੰ ਸੰਗ੍ਰਹਿ ਕਰਨ ਲਈ ਪ੍ਰਤਿਲਿਪੀਕਾਰਾਂ ਦਾ ਮੂਲ ਸਰੋਤ ਕੀ ਸੀ ? ਇਸ ਸਬੰਧੀ ਇੱਕ ਮੱਤ ਪ੍ਰਚੱਲਿਤ ਨਹੀਂ ਹੈ । ਕੁਝ ਵਿਦਵਾਨਾਂ ਦੀ ਰਾਇ ਹੈ ਕਿ ਇਹ ਰਚਨਾਵਾਂ ਮੂਲ ਰੂਪ ਵਿਚ ਮੌਖਿਕ ਪਰੰਪਰਾ ਤੋਂ ਬਾਣੀ ਗ੍ਰੰਥਾਂ ਦੇ ਰੂਪ ਵਿੱਚ ਸੰਗ੍ਰਹਿ ਕੀਤੀਆਂ ਗਈਆਂ । ਕੁਝ ਵਿਦਵਾਨ ਗੁਰੂ ਰਵਿਦਾਸ ਬਾਣੀ ਦੇ ਮੂਲ ਰੂਪ ਵਿੱਚ ਲਿਖੇ ਗਏ ਗ੍ਰੰਥ, ਨੂੰ ਲੁਪਤ ਰੂਪ ਵਿੱਚ ਪਏ ਹੋਣ ਦੀ ਸੰਭਾਵਨਾ ਪੂਰਨ ਵਿਸ਼ਵਾਸ ਨਾਲ ਪ੍ਰਗਟ ਕਰਦੇ ਹਨ [1]।

ਸਾਡੇ ਪਾਸ ਕੋਈ ਅਜਿਹਾ ਗ੍ਰੰਥ ਵੀ ਨਹੀਂ ਜੋ ਆਪ ਦੇ ਜੀਵਨ ਕਾਲ ਵਿੱਚ ਲਿਖੇ ਗਏ ਗ੍ਰੰਥ ਦੀ ਪ੍ਰਤਿਲਿਪੀ ਹੋਵੇ ਜਿਸ ਤੋਂ ਆਪ ਦੀਆਂ ਸੰਪੂਰਨ ਲਿਖਤਾਂ, ਸ਼ਬਦ, ਸਾਖੀਆਂ ਅਤੇ ਹੋਰ ਕਾਵਿ-ਰੂਪਾਂ ਦੀ ਗਿਣਤੀ ਦਾ ਮੁਕੰਮਲ ਅਤੇ ਪ੍ਰਮਾਣਿਕ ਵਿਵਰਣ ਮਿਲ ਸਕੇ । ਆਪ ਦੀਆਂ ਉਪਲਬਧ ਰਚਨਾਵਾਂ ਫੁਟਕਲ ਰੂਪ ਵਿੱਚ, ਗੁਰੂ ਗ੍ਰੰਥ ਸਾਹਿਬ, ਸਰਬਾਂਗੀ, ਪੰਚ ਬਾਣੀ ਅਤੇ 'ਦਾਦੂ ਦਿਆਲ ਜੀ' ਕੀ ਅਨਭੈ ਬਾਣੀ ਆਦਿ ਗ੍ਰੰਥਾਂ ਵਿਚ ਦਰਜ ਹਨ । ਇਨ੍ਹਾਂ ਗ੍ਰੰਥਾਂ ਵਿਚ ਦਰਜ ਆਪ ਜੀ ਦੇ ਸ਼ਬਦ ਅਤੇ ਸਾਖੀਆਂ ਦੀ ਗਿਣਤੀ ਇੱਕ ਸਮਾਨ ਨਹੀਂ ।

ਗੁਰੂ ਰਵਿਦਾਸ ਦੀ ਬਾਣੀ ਦਾ ਪ੍ਰਮਾਣਿਕ ਸੰਗ੍ਰਹਿ ਤਿਆਰ ਕਰਨ ਦੀ ਲੋਚਾ ਨਾਲ ਆਧੁਨਿਕ ਖੋਜੀ ਵਿਦਵਾਨਾਂ ਨੇ ਵਿਭਿੰਨ ਬਾਣੀ ਸ੍ਰੋਤਾਂ ਦੀ ਸਹਾਇਤਾ ਨਾਲ ਕੁਝ ਬਾਣੀ ਸੰਗ੍ਰਹਿ ਤਿਆਰ ਕੀਤੇ ਹਨ। ਹਰ ਵਿਦਵਾਨ ਨੇ ਆਪੋ ਆਪਣੇ 'ਸੰਗ੍ਰਹਿ' ਨੂੰ ਹੀ ਪ੍ਰਮਾਣਿਕ ਬਾਣੀ ਮੰਨਣ ਲਈ ਜ਼ੋਰ ਦਿੱਤਾ ਹੈ। ਆਪ ਦੀ ਬਾਣੀ ਦੇ ਪ੍ਰਮਾਣਿਕ ਸਰੂਪ ਦੀ ਸਥਾਪਨਾ ਲਈ ਇਸ ਅਧਿਆਇ ਵਿੱਚ ਅਸੀਂ ਬਾਣੀ ਸਬੰਧੀ ਪ੍ਰਾਪਤ ਸ੍ਰੋਤ ਸਮਗਰੀ ਦਾ ਵਿਵੇਚਨ ਕਰ ਰਹੇ ਹਾਂ । ਇਹ ਬਾਣੀ ਸ੍ਰੋਤ ਪ੍ਰਕਾਸ਼ਿਤ ਅਤੇ ਹੱਥ-ਲਿਖਤ ਰੂਪ, ਦੇਵਨਾਗਰੀ ਅਤੇ ਗੁਰਮੁਖੀ ਲਿੱਪੀ ਵਿੱਚ ਨਿਮਨ ਲਿਖਤ ਅਨੁਸਾਰ ਪ੍ਰਾਪਤ ਹਨ ।

ਹੱਥ-ਲਿਖਤ ਸ੍ਰੋਤ (ਦੇਵਨਾਗਰੀ ਅਤੇ ਗੁਰਮੁਖੀ ਲਿੱਪੀ)

ਪ੍ਰਕਾਸ਼ਿਤ ਸ੍ਰੋਤ (ਦੇਵਨਾਗਰੀ ਅਤੇ ਗੁਰਮੁਖੀ ਲਿੱਪੀ)

## 4.1. ਬਾਣੀ ਸਬੰਧੀ ਪ੍ਰਾਪਤ ਹੱਥ-ਲਿਖਤ ਸਾਮਗਰੀ

ਗੁਰੂ ਰਵਿਦਾਸ ਬਾਣੀ ਦਾ ਸੰਪੂਰਨ ਸੁਤੰਤਰ ਹੱਥ-ਲਿਖਤ ਗ੍ਰੰਥ ਪ੍ਰਾਪਤ ਨਹੀਂ । ਗੁਰੂ ਰਵਿਦਾਸ ਬਾਣੀ ਵਿਭਿੰਨ ਹੱਥ-ਲਿਖਤ ਗ੍ਰੰਥਾਂ ਵਿਚ ਸੰਕਲਿਤ ਹੋਈ ਮਿਲਦੀ ਹੈ । ਅਸੀਂ ਇੱਥੇ ਬਾਣੀ ਸਬੰਧੀ

---

1. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰ.) 1978, ਪੰਨਾ-2.

ਪ੍ਰਾਪਤ ਉਸ ਸ੍ਰੋਤ ਸਾਮਗਰੀ ਦਾ ਹੀ ਵੇਰਵਾ ਦੇ ਰਹੇ ਹਾਂ ਜਿਹੜੀ ਖੋਜ ਕਾਰਜ ਵਿਚ ਉਪਯੋਗ ਕੀਤੀ ਹੈ । ਬਾਕੀ ਸ੍ਰੋਤਾਂ ਦਾ ਵੇਰਵਾ ਯਥਾਯੋਗ ਥਾਂ ਦਿੱਤਾ ਜਾਵੇਗਾ ।

### 4. 1. 1. ਦੇਵਨਾਗਰੀ ਲਿੱਪੀ ਵਿਚ ਪ੍ਰਾਪਤ ਹੱਥ-ਲਿਖਤ ਸ੍ਰੋਤ

'ਯੂ.ਕੇ. ਵਾਲੀ ਪੋਥੀ, ਬੇਲਜੀਅਮ ਸੰਗ੍ਰਹਾਲੇ ਵਿਚ ਹੱਥ-ਲਿਖਤ ਗ੍ਰੰਥ ਨੰ: ਆਰ 13-ਸੀ ਉਪਲਬਧ ਹੈ । ਇਸ ਗ੍ਰੰਥ ਵਿਚ ਪੰਨਾ 217 ਤੋਂ ਪੰਨਾ 228 ਤੱਕ ਰਵਿਦਾਸ ਬਾਣੀ ਦੇ ਤੇਰਾਂ ਰਾਗਾਂ ਵਿੱਚ 69 ਸ਼ਬਦ, ਇਕ ਆਰਤੀ, 2 ਸਾਖੀਆਂ ਅੰਕਿਤ ਹਨ । 'ਰਵਿਦਾਸ ਜੀ ਦੀ ਬਾਣੀ ਨਾਮਦੇਵ' ਤੋਂ ਬਾਅਦ 'ਰੈਦਾਸ ਜੀ ਕਾ ਪਦ ਮਾਂਡਯਾ' ਰਾਗ ਰਾਮਕਲੀ ਵਿਚ 'ਪਰਚੈ ਰਾਮ ਰਮੈ ਜੇ ਕੋਈ' ਨਾਲ ਸ਼ੁਰੂ ਹੁੰਦੀ ਹੈ । 'ਰੈਦਾਸ ਜੀ ਕੇ ਗ੍ਰੰਥ ਸੰਪੂਰਨ ਲਿਖਣ ਉਪਰੰਤ' ਹਰਿ ਦਾਸ ਜੀ ਕੀ ਬਾਣੀ ਸ਼ੁਰੂ ਹੋ ਜਾਂਦੀ ਹੈ । ਇਸ ਹੱਥ-ਲਿਖਤ ਦੀ ਪ੍ਰਾਪਤੀ ਡਾ. ਚੰਨਣ ਸਿੰਘ ਚੰਨ ਰਾਹੀਂ ਹੋਈ ਹੈ ਜਿਸਨੇ ਇਸਦਾ ਸਮਾਂ 'ਰੈਦਾਸ ਜੀ ਕਾ 16ਵੀਂ ਸਦੀ ਦਾ ਗ੍ਰੰਥ ਸੰਪੂਰਨ' ਕਰਕੇ ਲਿਖਿਆ ਹੈ । ਇਸ ਪ੍ਰਤਿਲਿਪੀ ਨੂੰ ਅਸੀਂ ਪਾਠ ਮੇਲਾਣ ਲਈ ਆਧਾਰ ਸ੍ਰੋਤ ਵਜੋਂ ਵਰਤਿਆ ਹੈ। ਇਹ ਕਿਸੇ ਪ੍ਰਾਚੀਨ ਸ੍ਰੋਤ ਦੀ ਪ੍ਰਤਿਲਿਪੀ ਪ੍ਰਤੀਤ ਹੁੰਦੀ ਹੈ ਜੋ ਸ਼ੁੱਧ ਤੇ ਸੁੰਦਰ ਲਿਖਤ ਵਿੱਚ ਹੈ ।

ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ ਵਿਚ ਹੱਥ-ਲਿਖਤ ਗ੍ਰੰਥ ਨੰਬਰ 12 ਅਨੁਸਾਰ ਰਵਿਦਾਸ ਬਾਣੀ ਦੇ 70 ਸ਼ਬਦ ਪੰਨਾ 208 ਤੋਂ 220 ਤੱਕ 13 ਰਾਗਾਂ ਵਿਚ ਮਿਲਦੇ ਹਨ । ਗ੍ਰੰਥ ਦਾ ਲਿਪੀ ਕਾਲ 1693 ਬਿ.ਸੰ. ਹੈ । ਸਾਖੀ ਇਕ ਵੀ ਨਹੀਂ । ਇਸ ਪ੍ਰਤਿਲਿਪੀ ਨੂੰ ਅਸੀਂ ਪਛਾਣ ਚਿੰਨ੍ਹ 'ੳ' ਦਿੱਤਾ ਹੈ ।

ਬ੍ਰਿੰਦਾਬਨ ਸ਼ੋਧ ਸੰਸਥਾਨ, ਬ੍ਰਿੰਦਾਬਨ, ਸੰਸਥਾ ਵਿਚ ਹੱਥ-ਲਿਖਤ ਗ੍ਰੰਥ ਨੰ: 9693-ਜੀ ਵਿਚ ਪੰਨਾ 272 ਤੋਂ 282 ਤੱਕ ਰਵਿਦਾਸ ਜੀ ਦੀ ਬਾਣੀ ਮਿਲਦੀ ਹੈ । ਗ੍ਰੰਥ ਦਾ ਲਿਪੀਕਾਲ 1700 ਬਿ.ਸੰ. ਹੈ । ਗ੍ਰੰਥ ਵਿਚ ਸ਼ਬਦ-79, ਆਰਤੀ-2 ਅਤੇ ਸਾਖੀਆਂ 4 ਹਨ । ਇਸ ਪ੍ਰਤਿਲਿਪੀ ਦਾ ਪਛਾਣ ਚਿੰਨ੍ਹ 'ਅ' ਹੈ ।

ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸਥਾਨ ਵਿਚ ਹੱਥ ਲਿਖਤ ਗ੍ਰੰਥ ਨੰਬਰ 34, ਲਿਪੀ ਕਾਲ 1715 ਬਿ.ਸੰ. ਗੁਟਕਾ ਸਾਈਜ਼ ਵਿਚ ਹੈ । ਗ੍ਰੰਥ ਦੇ ਪੰਨਾ 264 ਤੋਂ 276 ਤੱਕ ਰਵਿਦਾਸ ਜੀ ਦੀ ਬਾਣੀ ਦੇ 70 ਸ਼ਬਦ, 2 ਸਾਖੀਆਂ ਮਿਲਦੀਆਂ ਹਨ । ਇਹ ਗ੍ਰੰਥ ਡਿਡੂਪੁਰ ਵਿਖੇ ਸੁਆਮੀ ਪਿਰਾਗ ਜੀ ਸ਼ਿਸ਼ ਸੁਆਮੀ ਮਾਧੋ ਦਾਸ ਤਤਸ਼ਿਸ਼ ਦੁਆਰਾ ਲਿਖਤ ਹੈ । ਇਸ ਦਾ ਪਛਾਣ ਚਿੰਨ੍ਹ 'ੲ' ਹੈ ।

ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ, ਵਿਚ ਸੁਰੱਖਿਅਤ ਗ੍ਰੰਥ ਨੰਬਰ 02 ਵਿਚ ਰਵਿਦਾਸ ਜੀ ਦੀ ਬਾਣੀ ਪੰਨਾ 137 ਤੋਂ 144 ਤੱਕ ਮਿਲਦੀ ਹੈ । ਗ੍ਰੰਥ ਦਾ ਲਿਪੀ ਕਾਲ 1733 ਬਿ.ਸੰ. ਹੈ । ਇਸ ਵਿਚ 79 ਸ਼ਬਦ ਸਮੇਤ 'ਪ੍ਰਹਲਾਦ ਚਰਿਤ' ਅਤੇ 6 ਸਾਖੀਆਂ ਦਰਜ ਹਨ । ਲਿਪਕ ਨਰਹਰਿ ਦਾਸ । ਸਥਾਨ ਪਠਾਵਣ । ਇਸ ਗ੍ਰੰਥ ਵਿਚੋਂ ਸਾਨੂੰ ਕੁਝ ਨਵੇਂ ਸ਼ਬਦ ਮਿਲੇ, ਜਿਹੜੇ ਹੋਰ ਹੱਥ-ਲਿਖਤ ਗ੍ਰੰਥਾਂ ਵਿਚ ਨਹੀਂ ਹਨ । ਗ੍ਰੰਥ ਦਾ ਪਛਾਣ ਚਿੰਨ੍ਹ 'ਹ' ਹੈ ।

ਸਵ: ਗੁਰਮੁਖ ਸਿੰਘ ਮੁਸਾਫਿਰ ਸੈਂਟਰਲ ਸਟੇਟ ਯਾਦਗਾਰੀ ਲਾਇਬ੍ਰੇਰੀ ਪਟਿਆਲਾ ਵਿਚ ਗ੍ਰੰਥ ਨੰ: 2706 'ਦਾਦੂ ਦਿਆਲ ਜੀ ਕੀ ਅਨਭੈ ਬਾਣੀ' ਨਾਂ ਨਾਲ ਪ੍ਰਾਪਤ ਹੈ । 'ਰਵਿਦਾਸ ਬਾਣੀ' ਇਸ ਗ੍ਰੰਥ ਦੇ ਪੰਨਾ ਨੰਬਰ 223 ਤੋਂ 235 ਤੱਕ 67 ਸ਼ਬਦ, ਇੱਕ ਆਰਤੀ, ਦੋ ਸਾਖੀਆਂ ਉਪਲਭਧ ਹਨ । ਗ੍ਰੰਥ ਦਾ ਲਿਪੀ ਕਾਲ 1755 ਬਿ.ਸੰ. ਅਤੇ ਬਾਣੀ ਦਾ ਪਾਠ ਸ਼ੁਧ ਹੈ । ਸਾਡਾ ਪ੍ਰਤੀ ਪਛਾਣ ਚਿੰਨ੍ਹ 'ਕ' ਹੈ ।

ਰਾਜਸਥਾਨ ਸ਼ੋਧ ਸੰਸਥਾਨ, ਚੋਪਾਸਨੀ ਵਿੱਚ ਸੁਰੱਖਿਅਤ ਗ੍ਰੰਥ ਨੰਬਰ 148 ਦੇ ਪੰਨਾ 181 ਤੋਂ 200 ਤੱਕ ਰਵਿਦਾਸ ਬਾਣੀ ਦੇ 80 ਸ਼ਬਦ ਦੋ ਆਰਤੀਆਂ ਅਤੇ 6 ਸਾਖੀਆਂ ਮਿਲਦੀਆਂ ਹਨ । ਗ੍ਰੰਥ ਦਾ ਲਿਪੀਕਾਲ 1782 ਬਿ.ਸੰ. ਹੈ । ਇਸ ਪ੍ਰਤਿਲਿਪੀ ਦਾ ਲੇਖਕ ਕੋਈ ਅਸਿਖਿਅਤ ਵਿਅਕਤੀ ਪ੍ਰਤੀਤ ਹੁੰਦਾ ਹੈ ਕਿਉਂਕਿ ਇਸ ਵਿੱਚ ਸ਼ਬਦ ਜੋੜਾਂ ਦੀਆਂ ਗਲਤੀਆਂ ਬਹੁਤ ਹਨ । ਮੂਲ ਭਾਵ ਉਹੀ ਰੱਖਕੇ ਪੰਕਤੀਆਂ ਦੀਆਂ ਪੰਕਤੀਆਂ ਹੀ ਬਦਲ ਦਿੱਤੀਆਂ ਗਈਆਂ ਹਨ । ਇਸ ਪ੍ਰਤੀ ਦਾ ਪਛਾਣ ਚਿੰਨ੍ਹ 'ਖ' ਹੈ।

ਸਵ: ਗੁਰਮੁਖ ਸਿੰਘ ਮੁਸਾਫਿਰ ਸੈਂਟਰਲ ਸਟੇਟ ਯਾਦਗਾਰੀ ਲਾਇਬ੍ਰੇਰੀ ਪਟਿਆਲਾ ਵਿੱਚ ਗ੍ਰੰਥ ਨੰ: 2646 ਅਨੁਸਾਰ 'ਸੰਤ ਰੱਜਬ' ਦੀ 'ਸਰਬਾਂਗੀ' ਉਪਲਭਧ ਹੈ । ਇਸ ਦਾ ਲਿਪੀ ਕਾਲ 1813 ਬਿ.ਸੰ. ਹੈ । ਲਿਪੀਕਾਰ ਸੁਰਤਾ ਰਾਮ ਦਾ ਸ਼ਿਸ਼ ਬਾਬਾ ਮਨੀ ਰਾਮ ਹੈ । ਇਸ ਵਿੱਚ ਗੁਰੂ ਰਵਿਦਾਸ ਬਾਣੀ ਦੇ 21 ਸ਼ਬਦ ਦੋ ਇੱਕ ਸਾਖੀ ਮਿਲਦੀ ਹੈ। ਇਸ ਪ੍ਰਤੀ ਨੂੰ 'ਗ' ਪਛਾਣ ਚਿੰਨ੍ਹ ਦਿੱਤਾ ਗਿਆ ਹੈ ।

ਰਾਜਸਥਾਨ ਪ੍ਰਾਚਯ ਸ਼ੋਧ ਪ੍ਰਤਿਸਠਾਨ, ਜੋਧਪੁਰ ਦੇ ਗ੍ਰੰਥ ਨੰ: 6937 ਦੇ ਪੰਨਾ 201 ਤੋਂ 209 ਤੱਕ ਰਵਿਦਾਸ ਜੀ ਦੀ ਬਾਣੀ ਦੇ 62 ਸ਼ਬਦ ਹਨ । ਗ੍ਰੰਥ ਦਾ ਲਿਪੀਕਾਲ 1816 ਬਿ.ਸੰ. ਅਤੇ ਲਿਪੀਕਾਰ ਅਮਰਦਾਸ ਯੋਗੀ ਹੈ । ਇਹ 'ਰੱਜਬ' ਕ੍ਰਿਤ ਸਰਬਾਂਗੀ ਦੀ ਪ੍ਰਤਿਲਿਪੀ ਹੈ । ਪਾਠ ਮੇਲਾਣ ਲਈ ਇਸ ਕ੍ਰਿਤ ਦਾ ਪਛਾਣ ਚਿੰਨ੍ਹ 'ਘ' ਹੈ ।

ਹਿੰਦੀ ਸਾਹਿਤ ਸੰਮੇਲਨ ਪ੍ਰਯਾਗ ਵਿੱਚ ਗ੍ਰੰਥ ਨੰ: 1376-2219, 'ਸੰਤ ਕਾਵਯ' ਨਾਂ ਨਾਲ ਦਾਦੂ ਪੰਥੀ ਸੰਤ ਆਗਿਜ਼ ਰਾਮ ਦਾਸ ਦੀ ਲਿਖਤ ਗ੍ਰੰਥ ਹੈ । ਗ੍ਰੰਥ ਦਾ ਲਿਪੀ ਕਾਲ 1822 ਬਿ.ਸੰ. ਹੈ । ਗ੍ਰੰਥ ਵਿੱਚ ਰਵਿਦਾਸ ਬਾਣੀ ਦੇ ਸ਼ਬਦ-41, ਆਰਤੀ-ਇੱਕ ਅਤੇ ਸਾਖੀਆਂ ਦੋ ਹਨ । ਇਸ ਪ੍ਰਤੀ ਦਾ ਸੰਕੇਤ ਚਿੰਨ੍ਹ 'ਸਾ' ਹੈ ।

ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸਠਾਨ, ਉਦੇਪੁਰ ਦੇ ਹੱਥ ਲਿਖਤ ਗ੍ਰੰਥ ਨੰ: 2542, ਲਿਪੀਕਾਲ 1841, ਲਿਪਿਕ ਬ੍ਰਹਮਦਾਸ, ਗ੍ਰੰਥ ਦੇ ਪੰਨਾ 350 ਤੋਂ 366 ਤੱਕ ਰਵਿਦਾਸ ਜੀ ਦੀ ਬਾਣੀ ਦੇ 80 ਸ਼ਬਦ, ਚਾਰ ਸਾਖੀਆਂ 15 ਰਾਗਾਂ ਵਿੱਚ ਸੰਕਲਿਤ ਹਨ । ਬਾਣੀ 'ਐਸੀ ਭਗਤਿ ਨ ਹੋਇ ਰੇ ਭਾਈ' ਤੋਂ ਸ਼ੁਰੂ ਹੁੰਦੀ ਹੈ । ਲਿਖਤ ਬਹੁਤ ਸੁੰਦਰ ਹੈ ।

ਰਾਜਸਥਾਨ ਪ੍ਰਾਚਯ ਸ਼ੋਧ ਪ੍ਰਤਿਸਠਾਨ, ਜੈਪੁਰ ਵਿੱਚ ਸੁਰੱਖਿਅਤ ਗ੍ਰੰਥ ਨੰ: 2 ਲਿਪੀਕਾਲ 1849 ਬਿ.ਸੰ. ਲਿਪੀਕਾਰ 'ਦਾਦੂ ਪੰਥੀ ਸਨੇਹੀ ਰਾਮ, ਗ੍ਰੰਥ ਵਿੱਚ 71 ਪਦ, 2 ਸਾਖੀਆਂ ਰਵਿਦਾਸ

ਜੀ ਦੀ ਬਾਣੀ ਹੈ । ਪ੍ਰਤੀ ਪਛਾਣ ਚਿੰਨ੍ਹ 'ਜ' ਹੈ ।

ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸਠਾਨ ਜੋਧਪੁਰ ਵਿੱਚ ਹੱਥ-ਲਿਖਤ ਗ੍ਰੰਥ ਨੰ: 11648 ਲਿਪੀ ਕਾਲ 1853 ਬਿ.ਸੰ. ਹੈ । ਗ੍ਰੰਥ ਵਿੱਚ ਗੁਰੂ ਰਵਿਦਾਸ ਜੀ ਕੀ ਬਾਣੀ ਪੰਨਾ 541 ਤੋਂ 559 ਤੱਕ 77 ਸ਼ਬਦ, 2 ਆਰਤੀਆਂ ਅਤੇ 6 ਸਾਖੀਆਂ ਹਨ । ਇਸ ਪ੍ਰਤੀ ਦਾ ਪਛਾਣ ਚਿੰਨ੍ਹ 'ਟ' ਹੈ ।

ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸਠਾਨ ਜੋਧਪੁਰ ਵਿੱਚ ਹੱਥ-ਲਿਖਤ ਗ੍ਰੰਥ ਨੰ: 21364 ਉਪਲਬਧ ਹੈ ਇਸ ਗ੍ਰੰਥ ਵਿੱਚ 'ਰਵਿਦਾਸ ਬਾਣੀ' ਦੇ 80 ਸ਼ਬਦ, 4 ਸਾਖੀਆਂ, 13 ਰਾਗਾਂ ਵਿੱਚ ਅੰਕਿਤ ਹਨ । ਲਿਪੀਕਾਲ 1883 ਬਿ.ਸੰ. ਅਤੇ ਲਿਪੀਕਾਰ ਨਿਗਮ ਹੈ । ਇਸ ਪ੍ਰਤੀ ਨੂੰ ਪਛਾਣ ਚਿੰਨ੍ਹ 'ਠ' ਦਿੱਤਾ ਹੈ ।

ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ ਦੇ ਹੱਥ-ਲਿਖਤ ਬਸਤਾ ਨੰ: 16 ਵਿੱਚ ਪੰਨਾ 279 ਤੋਂ 289 ਤੱਕ ਰਵਿਦਾਸ ਬਾਣੀ ਦੇ 82 ਸ਼ਬਦ ਅਤੇ ਚਾਰ ਸਾਖੀਆਂ ਉਪਲਬਧ ਹਨ । ਗ੍ਰੰਥ ਦਾ ਲਿਪੀਕਾਲ 1941 ਬਿ.ਸੰ. ਹੈ । ਇਹ ਗ੍ਰੰਥ ਭਾਵੇਂ 20ਵੀਂ ਸਦੀ ਦੇ ਪਹਿਲੇ ਅੱਧ ਵਿੱਚ ਲਿਖਿਆ ਗਿਆ ਫਿਰ ਵੀ ਬਾਣੀ ਦਾ ਪ੍ਰਾਚੀਨ ਸਰੂਪ ਕਾਇਮ ਹੈ । ਪਛਾਣ ਚਿੰਨ੍ਹ 'ਤ' ਹੈ ।

ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ ਵਿਖੇ ਪ੍ਰਾਪਤ ਗ੍ਰੰਥ ਨੰ: 02 ਵਿੱਚ 'ਰਵਿਦਾਸ ਜੀ ਦੀ ਬਾਣੀ ਤੋਂ ਇਲਾਵਾ 'ਪ੍ਰਹਲਾਦ ਚਰਿਤ੍ਰ' ਵੀ ਦਰਜ ਹੈ । ਇਸ ਰਚਨਾ ਦੇ 10 ਬੰਦ ਹਨ । ਲਿਪੀਕਾਲ 1733 ਬਿ.ਸੰ ਲਿਪਿਕ ਨਰਹਿਰ ਦਾਸ ਹੈ।

ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸਠਾਨ, ਉਦੇਪੁਰ ਦੇ ਸੰਗ੍ਰਹਾਲੇ ਵਿੱਚ ਗ੍ਰੰਥ ਨੰ: 3237 ਲਿਪੀਕਾਲ 1763/1706 ਈ. ਰਵਿਦਾਸ ਜੀ ਦੀ ਕ੍ਰਿਤ 'ਪ੍ਰਹਲਾਦ ਚਰਿਤ੍ਰ' ਮਿਲਦੀ ਹੈ। ਇਹ ਕ੍ਰਿਤ 10 ਬੰਦਾਂ ਵਿੱਚ ਸੰਪੂਰਨ ਹੈ ।

ਰਾਜਸਥਾਨ ਪ੍ਰਾਚਯ ਸ਼ੋਧ ਪ੍ਰਤਿਸ਼ਠਾਨ, ਜੋਧਪੁਰ ਦੇ ਸੰਗ੍ਰਹਾਲੇ ਵਿੱਚ ਇਕ ਗ੍ਰੰਥ ਨੰ: 1882 ਹੈ, ਜਿਸਦਾ ਨਾਂ ਪਦ ਮੁਕਤਾਵਲੀ ਹੈ । ਇਸ ਗ੍ਰੰਥ ਵਿਚ 'ਰੈਦਾਸ ਕ੍ਰਿਤ' ਪ੍ਰਹਲਾਦ ਚਰਿਤ੍ਰ ਪੰਨਾ 68,69 ਉਤੇ ਦਰਜ ਹੈ । ਇਸ ਗ੍ਰੰਥ ਵਿੱਚ ਇਸ ਕ੍ਰਿਤ ਦੇ 15 ਬੰਦ ਹਨ । ਉਪਰ ਵਰਣਿਤ ਗ੍ਰੰਥ ਨੰ: 2, 3237 ਅਤੇ 1882 ਗੁਰੂ ਰਵਿਦਾਸ ਦੇ 'ਪ੍ਰਹਲਾਦ ਚਰਿਤ੍ਰ' ਨਾਂ ਨਾਲ ਮਿਲਦੀ ਬਾਣੀ ਦੇ ਸ੍ਰੋਤ ਹਨ । ਇਸ ਬਾਣੀ ਦਾ ਪ੍ਰਮਾਣਿਕ ਪਾਠ ਤਿਆਰ ਕਰਨ ਲਈ ਅਸੀਂ ਇਨ੍ਹਾਂ ਗ੍ਰੰਥਾਂ ਵਿਚੋਂ ਗ੍ਰੰਥ ਨੰ: 2 ਵਿਚ ਦਰਜ ਪਾਠ ਨੂੰ ਆਧਾਰ ਬਣਾ ਕੇ ਦੂਜੇ ਦੋਹਾਂ ਸ੍ਰੋਤਾਂ ਨੂੰ ਪਾਠ ਮਿਲਾਣ ਲਈ ਵਰਤਦੇ ਸਮੇਂ ਪਛਾਣ ਚਿੰਨ੍ਹ ਕ੍ਰਮਵਾਰ ੳ.ਅ. ਦਿੱਤੇ ਹਨ । ਗ੍ਰੰਥ ਨੰ: 1882 ਵਿਚ ਦਰਜ ਪ੍ਰਹਲਾਦ ਚਰਿਤ ਦਾ ਲਿਪੀਕਾਲ 1819 ਬਿ.ਸੰ. ਲਿਪੀਕਾਰ ਠਾਕੁਰ ਸ੍ਰੀ ਸੁਭਾਗਸਯੰਗ (ਸਿੰਘ) ਹੈ ।

ਇਸ ਤੋਂ ਇਲਾਵਾ ਵੀ ਕੁਝ 'ਰਵਿਦਾਸ ਬਾਣੀ' ਦੇ ਖਰੜੇ ਪ੍ਰਾਪਤ ਹਨ ਜਿਨ੍ਹਾਂ ਵਿਚੋਂ, ਜ਼ਿਆਦਾਤਰ ਵਰਣਿਤ ਖਰੜਿਆਂ ਦੀਆਂ ਹੀ ਪ੍ਰਤਿਲਿਪੀਆਂ ਜਾਪਦੀਆਂ ਹਨ । ਕੁਝ ਹੱਥ-ਲਿਖਤ ਗ੍ਰੰਥਾਂ ਨੂੰ ਅਸੀਂ ਪਾਠ ਮੇਲਾਣ ਲਈ ਨਹੀਂ ਵਰਤਿਆ ਪਰੰਤੂ ਨਵੇਂ ਸ਼ਬਦਾਂ ਦੀ ਲੱਭਤ ਲਈ ਉਨ੍ਹਾਂ ਦਾ ਅਧਿਐਨ ਕੀਤਾ ਹੈ । ਅਸੀਂ ਆਪਣੇ ਖੋਜ ਕਾਰਜ ਲਈ ਨਵੀਨ ਅਤੇ ਪ੍ਰਾਚੀਨ ਮਿਤੀ-ਬੱਧ ਹੱਥ-ਲਿਖਤ ਗ੍ਰੰਥਾਂ ਨੂੰ ਹੀ ਪ੍ਰਯੋਗ ਕੀਤਾ ਹੈ ਤਾਂ ਜੋ 'ਗੁਰੂ ਰਵਿਦਾਸ ਦੀ ਬਾਣੀ' ਦਾ ਸ਼ੁਧ ਅਤੇ ਪ੍ਰਮਾਣਿਕ ਪਾਠ ਪ੍ਰਸਤੁਤ ਕੀਤਾ ਜਾ ਸਕੇ ।

### 4.1.2. ਗੁਰਮੁਖੀ ਲਿੱਪੀ ਵਿਚ ਪ੍ਰਾਪਤ ਹੱਥ-ਲਿਖਤ ਸ੍ਰੋਤ

ਗੁਰਮੁਖੀ ਲਿੱਪੀ ਵਿੱਚ ਗੁਰੂ ਰਵਿਦਾਸ ਬਾਣੀ ਦੇ ਖਰੜੇ ਬਹੁਤ ਘੱਟ ਮਿਲਦੇ ਹਨ ਜਿਹੜੇ ਖਰੜੇ ਮਿਲਦੇ ਵੀ ਹਨ, ਉਨ੍ਹਾਂ ਵਿਚ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਹੀ ਸੰਕਲਿਤ ਹੈ । ਫਿਰ ਵੀ ਨਿਮਨ ਲਿਖਤ ਖਰੜਿਆਂ ਬਾਰੇ ਵਿਚਾਰ ਕਰ ਰਹੇ ਹਾਂ: -

ਰਵਿਦਾਸ ਬਾਣੀ ਦਾ ਇਕ ਖਰੜਾ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਪਾਸ ਹੈ । ਇਸ ਗੁਟਕਾ ਸਾਈਜ਼ ਖਰੜੇ ਦੇ ਪਹਿਲੇ ਪੰਨੇ ਉਤੇ ਨਿਮਨ-ਲਿਖਤ ਜਾਣਕਾਰੀ ਦਿੱਤੀ ਹੋਈ ਹੈ । ਮੂਲ ਮੰਤਰ ਦਰਜ ਕਰਨ ਉਪਰੰਤ ਲਿਖਿਆ ਹੈ ਕਿ, "ਸ੍ਰੀ ਸਤਿਗੁਰੂ ਰਵਿਦਾਸ ਸਾਹਿਬ ਜੀ ਦੀ ਸਤਿ ਅੰਮ੍ਰਿਤ ਬਾਣੀ ਦੀ ਪੋਥੀ ਸਾਹਿਬ ਜੀ ਲਿਖੀ । । ਸਤਿਗੁਰੂ ਸਾਹਿਬ ਜੀ ਦੇ ਹੁਕਮ ਨਾਲ । । ਪੋਥੀ ਸਾਹਿਬ ਜੀ ਨੂੰ ਲਿਖਣ ਲੱਗਿਆ ਗੁਰਮੁਖਿ ਸਿਖਿ । ਅਜ ਸਾਵਣ ਸੰਗਰਾਂਦੀ ਸਤਾਈ ਸੰਮਤ 1527 ਬਿਕਰਮ ਸਾਵਨ 27 ਦੀ ਲਿਖੀ ਹੋਈ ਕਲਮੀ ਸ੍ਰੀ ਮਾਨ ਮਹੰਤ ਸਿਪੜ ਦਾਸ ਕਬੀਰ ਪੰਥੀ, ਸਿੱਖ, ਦੇਵੀ ਦਾਸ ਕਬੀਰ ਪੰਥੀ ਨੇ, ਯਹ ਪੋਥੀ ਸਾਹਿਬ ਅੰਮ੍ਰਿਤਬਾਨੀ ਖੋਜ ਕਰਕੇ ਸੰਪੂਰਨ ਕੀ ।

ਅੱਗੇ ਦੇਵਨਾਗਰੀ ਲਿਪੀ ਵਿੱਚ ਹੀ ਲਿਖਿਆ ਹੈ ਕਿ ਇਹ ਪੋਥੀ 1930 ਈ. ਵਿੱਚ ਮਹੰਤ ਜਸਵੰਤ ਸਿੰਘ ਨੂੰ ਦਿੱਤੀ ਗਈ । ਇਸ ਰਚਨਾ ਦਾ ਅਧਿਐਨ ਸਪਸ਼ਟ ਕਰਦਾ ਹੈ ਕਿ ਇਹ ਪੋਥੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਰਵਿਦਾਸ ਜੀ ਦੀ ਬਾਣੀ ਦੀ ਹੀ ਨਕਲ ਹੈ । ਬਾਣੀ ਦਰਜ ਕਰਨ ਦਾ ਰਾਗ ਅਨੁਸਾਰ ਕਰਮ ਗੁਰੂ ਗ੍ਰੰਥ ਸਾਹਿਬ ਵਾਲਾ ਹੈ ਅਤੇ ਹਰ ਸ਼ਬਦ ਦੇ ਅੱਗੇ ਉਹੀ ਮੂਲ ਮੰਤਰ ਹੈ। ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਪੋਥੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਉਪਰੰਤ ਲਿਖੀ ਗਈ। ਇਸ ਪੋਥੀ ਵਿੱਚ ਦਿੱਤਾ ਗਿਆ ਸੰਮਤ ਸ਼ੰਕਾ ਗ੍ਰਸਤ ਹੈ । ਉਂਝ ਵੀ ਇਹ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਹੋਣ ਕਾਰਨ, ਇਸ ਮਹਾਨ ਗ੍ਰੰਥ ਦੇ ਹੁੰਦਿਆਂ ਹੋਇਆਂ ਵਧੇਰੇ ਮਹੱਤਵ ਪੂਰਨ ਨਹੀਂ ।

ਸਿੱਖ ਰੈਂਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਹੱਥ-ਲਿਖਤ ਗ੍ਰੰਥ ਨੰ: 2308, ਗੁਰਬਾਣੀ ਅਤੇ ਕੱਚੀ ਬਾਣੀ ਦਾ ਸੰਗ੍ਰਹਿ ਹੈ ਜਿਸ ਦੇ ਦੂਜੇ ਹਿੱਸੇ ਵਿਚ ਰਾਗ ਗਉੜੀ ਵਿਚ 'ਗੁਰੂ ਰਵਿਦਾਸ' ਦੀ 'ਪਚੀਸੀ' ਭਗਤ ਰਵਿਦਾਸ ਕਾ ਬੋਲਣਾ ਨਾਂ ਦੀ ਬਾਣੀ ਮਿਲਦੀ ਹੈ । ਇਸ ਰਚਨਾ ਦੇ 25 ਬੰਦ ਹਨ ਜੋ ਹੱਥ-ਲਿਖਤ ਗ੍ਰੰਥ ਦੇ ਪੰਨਾ 454-55 ਉੱਤੇ ਅੰਕਿਤ ਹਨ । ਗ੍ਰੰਥ ਵਿਚੋਂ ਲਿਪੀਕਾਰ ਅਤੇ ਲਿਪੀਕਾਲ ਬਾਰੇ ਸੂਚਨਾ ਨਹੀਂ ਮਿਲਦੀ । ਡਾ. ਜਸਬੀਰ ਸਿੰਘ ਸਾਬਰ ਅਨੁਸਾਰ

ਇਹ ਗ੍ਰੰਥ ਅਠਾਰਵੀਂ ਸਦੀ ਦੀ ਰਚਨਾ ਲਗਦੀ ਹੈ [1]। ਇਹ ਰਚਨਾ ਕਿਸੇ ਹੋਰ ਗ੍ਰੰਥ ਵਿਚੋਂ ਪ੍ਰਾਪਤ ਨਹੀਂ ਹੋਈ ।

ਸਵ: ਗੁਰਮੁਖ ਸਿੰਘ ਮੁਸਾਫਿਰ ਸੈਂਟਰਲ ਸਟੇਟ ਯਾਦਗਾਰੀ ਲਾਇਬ੍ਰੇਰੀ ਪਟਿਆਲਾ ਵਿੱਚ 'ਭਗਤੋਂ ਕੀ ਬਾਣੀ' ਅਤੇ ਬਾਣੀ 'ਫੁਟਕਲ ਭਗਤਾਂ ਤੇ ਸੰਤਾਂ ਦੀ' ਨਾਂ ਦੇ ਗ੍ਰੰਥ ਹਨ । ਜਿਨ੍ਹਾਂ ਵਿੱਚ ਗੁਰੂ ਰਵਿਦਾਸ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਮਿਲਦੀ ਹੈ । ਅਸੀਂ ਅਜਿਹੀ ਬਾਣੀ ਦੇ ਗ੍ਰੰਥਾਂ ਦੀ ਵਰਤੋਂ ਨਹੀਂ ਕੀਤੀ । ਇਨ੍ਹਾਂ ਪਦਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਹੀ ਆਧਾਰ ਬਣਾਇਆ ਗਿਆ ਹੈ ।

## 4.2. ਪ੍ਰਕਾਸ਼ਿਤ ਸ੍ਰੋਤ ਸਾਮਗਰੀ

ਗੁਰੂ ਰਵਿਦਾਸ ਬਾਣੀ ਸਬੰਧੀ ਦੇਵਨਾਗਰੀ ਅਤੇ ਗੁਰਮੁਖੀ ਲਿਪੀ ਵਿਚ ਪ੍ਰਾਪਤ ਸਾਮਗਰੀ ਦਾ ਵੇਰਵਾ ਨਿਮਨ ਲਿਖਤ ਹੈ :-

### 4.2.1. ਦੇਵਨਾਗਰੀ ਸ੍ਰੋਤ:

1. ਸਰਬਾਂਗੀ ਸੰਕਲਨ ਕਰਤਾ, ਸੰਤ ਰੱਜਬ, ਸੰਪਾਦਕ, ਡਾ. ਧਰਮਪਾਲ ਸਿੰਗਲ, (ਟੰਕਣ ਪ੍ਰਤੀ)
2. ਰੈਦਾਸ ਜੀ ਕੀ ਬਾਣੀ, ਬੇਲਵੀਡਿਅਰ ਪ੍ਰਿੰਟਿੰਗ ਵਰਕਸ, ਨੌਵੀਂ ਵਾਰ, 1984,ਈ.
3. ਸੰਤ ਰਵਿਦਾਸ ਔਰ ਉਨਕਾ ਕਾਵਯ, ਸੁਆਮੀ ਰਾਮਾਨੰਦ ਸ਼ਾਸਤ੍ਰੀ ਤਥਾ ਵਿਰੇਂਦ੍ਰ ਪਾਂਡੇਯ 1955.
4. ਸੰਤ ਸੁਧਾ - ਸਾਰ ਸ੍ਰੀ ਵਿਯੋਗੀ ਹਰਿ, 1958.
5. ਸੰਤ ਰਵਿਦਾਸ, ਪ੍ਰੋ. ਰਤਨ ਚੰਦ, 1968.
6. ਸੰਤ ਰੈਦਾਸ ਵਿਅਕਤਿਤਵ ਇਵਮ ਕ੍ਰਤਿਤਵ, ਡਾ. ਸੰਗਮ ਲਾਲ ਪਾਂਡੇ, 1970.
7. ਸੰਤ ਰੈਦਾਸ, ਕ੍ਰਤਿਤਵ ਜੀਵਨ ਔਰ ਵਿਚਾਰ, ਡਾ. ਯੋਗੇਂਦ੍ਰ ਸਿੰਹ, 1972.
8. ਰਵਿਦਾਸ ਦਰਸ਼ਨ, ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ, 1973.
9. ਅਥ ਸ੍ਰੀ ਰਵਿਦਾਸ ਵਾਣੀ-ਗ੍ਰੰਥ, ਦੂਜਾ ਭਾਗ, ਜਗਬੀਰ ਸਿੰਹ, 1975.
10. ਸੰਤ ਰਵਿਦਾਸ ਵਿਚਾਰਕ ਔਰ ਕਵੀ, ਡਾ. ਪਦਮ ਗੁਰਚਰਨ ਸਿੰਘ, 1977.

---

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ-376.

11. ਸੰਤ ਗੁਰੂ ਰਵਿਦਾਸ ਵਾਣੀ, ਡਾ. ਬੀ.ਪੀ.ਸ਼ਰਮਾ, 1978.

12. ਸੰਤ ਰਵਿਦਾਸ ਮਹਾਤਮਯ, ਸੰਤ ਜਗਬੀਰ ਸਿੰਹ, 1978.

13. ਰਵਿਦਾਸ ਵਚਨ ਸੁਧਾ, ਡਾ. ਸ਼ਰਨਦਾਸ, ਭਨੋਟ, 1981.

14. ਸੰਤ ਕਵੀ ਰੈਦਾਸ ਮੁਲਾਂਕਣ ਔਰ ਪ੍ਰਦੇਯ, ਡਾ. ਐਨ ਸਿੰਘ, .1983.

15. ਗੁਰੂ ਰਵਿਦਾਸ, ਡਾ. ਕਾਸ਼ੀ ਨਾਥ ਉਪਾਧਿਆਇ, 1984.

16. ਸੰਤ ਪ੍ਰਵਰ ਰੈਦਾਸ ਸਾਹੇਬ, ਸ੍ਰੀ ਚੰਦ੍ਰਿਕਾ ਪ੍ਰਸਾਦ ਜਿਗਿਆਸੂ, 1984

17. ਨੀਚ ਤੇ ਊਚ ਕੀਐ ਮੇਰੋ ਸਤਿਗੁਰੂ, ਡਾ. ਧਰਮਪਾਲ ਸਰੀਨ, ਮਿਤੀਹੀਨ।

18. ਸੰਤ ਰਵਿਦਾਸ, ਸ੍ਰੀ ਇੰਦ੍ਰਰਾਜ ਸਿੰਘ, 1986.

19. ਰੈਦਾਸ ਜੀ ਕੀ ਆਰਤੀ, ਡਾ. ਸੁਕਦੇਵ ਸਿੰਘ, 1988.


### 4.2.2. ਗੁਰਮੁਖੀ ਲਿਪੀ


1. ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ (ਸੰ.) 1604 ਈ.

2. ਰਵਿਦਾਸਦੀਪ, ਸੰਤ ਹੀਰਾ ਦਾਸ, 1912 ਈ.

3. ਸ੍ਰੀ ਰਵਿਦਾਸ ਪ੍ਰਗਾਸ, ਸਤਿ ਦਰਬਾਰੀ, ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ, 1932.

4. ਭਗਤ ਰਵਿਦਾਸ : ਜੀਵਨੀ ਤੇ ਰਚਨਾ, ਭਾਈ ਜੋਧ ਸਿੰਘ, 1974 ਈ.

5. ਭਗਤ ਰਵਿਦਾਸ ਜੀ ਤੇ ਉਨ੍ਹਾਂ ਦੀ ਬਾਣੀ, ਸ੍ਰੀ ਗੁਰਮੁਖ ਸਿੰਘ, 1976 ਈ.

6 ਸਟੀਕ ਭਗਤ ਬਾਣੀ, ਹਿੱਸਾ ਦੂਜਾ, ਪ੍ਰੋ. ਸਾਹਿਬ ਸਿੰਘ, 1977.

7. ਭਗਤ ਰਵਿਦਾਸ : ਜੀਵਨ ਤੇ ਰਚਨਾ, ਡਾ. ਮਨਮੋਹਨ ਸਿੰਘ, 1980.

8. ਭਗਤ ਰਵਿਾਸ : ਸ੍ਰੋਤ ਪੁਸਤਕ, ਡਾ. ਜਸਬੀਰ ਸਿੰਘ, ਸਾਬਰ (ਸੰ.) 1984.

9. ਬਾਣੀ ਗੁਰੂ ਰਵਿਦਾਸ, ਡਾ. ਰਤਨ ਸਿੰਘ ਜੱਗੀ, 1984.

10. ਬਾਣੀ ਭਗਤ ਰਵਿਦਾਸ ਜੀ ਕੀ, ਡਾ. ਹਰਨਾਮ ਸਿੰਘ ਸ਼ਾਨ, 1984.

11. ਸ੍ਰੀ ਆਦਿ ਪ੍ਰਕਾਸ਼ ਰਤਨਾਕਰ, ਸਿਗ੍ਰਹਿ ਕਰਤਾ ਸੁਆਮੀ ਈਸ਼ਰ ਦਾਸ ਜੀ ਮਹਾਰਾਜ, 1984.

12. ਬਾਣੀ ਸ੍ਰੀ ਗੁਰੂ ਰਵਿਦਾਸ ਜੀ, ਡਾ. ਧਰਮਪਾਲ ਸਿੰਗਲ, 1986.

13. ਗੁਰੂ ਰਵਿਦਾਸ (ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ) ਰਵੀ ਕੁਮਾਰ ਅਨੁ. (ਪੰ.) 1986.

### 4.2.1.1. ਸਰਬਾਂਗੀ

ਇਹ ਵੱਡ ਅਕਾਰੀ ਸੰਤ ਬਾਣੀ ਦਾ ਖਜ਼ਾਨਾ, ਸੰਤ ਰੱਜਬ (1567-1689 ਬਿ.ਸੰ) ਦੀ ਦੇਵਨਾਗਰੀ ਲਿਪੀ ਵਿਚ ਬਹੁ-ਮੁਲੀ ਘਾਲਣਾ ਹੈ । ਇਸ ਮਹਾਨ ਗ੍ਰੰਥ ਦੇ ਸੰਕਲਨ ਦੀ ਪ੍ਰਾਚੀਨ ਪ੍ਰਤੀਲਿਪੀ 1627 ਈ. ਦੀ ਪ੍ਰਾਪਤ ਹੈ ਜਦੋਂ ਕਿ ਇਸ ਦਾ ਸੰਕਲਨ 1601 ਈ. ਵਿਚ ਹੋਇਆ ਦੱਸਿਆ ਜਾਂਦਾ ਹੈ । ਡਾ. ਧਰਮਪਾਲ ਸਿੰਗਲ ਨੇ ਸੰਤ ਸਾਹਿਤ ਦੇ ਹਿਤ ਲਈ ਇਸ ਗ੍ਰੰਥ ਦੀ 1813 ਬਿ.ਸੰ ਨਕਲ ਪ੍ਰਤਿਲਿਪੀ ਬਹੁਤ ਲਗਨ ਅਤੇ ਮਿਹਨਤ ਨਾਲ ਸੰਪਾਦਿਤ ਕੀਤੀ ਹੈ । ਇਸ ਰਚਨਾ ਵਿਚ 'ਗੁਰੂ ਰਵਿਦਾਸ' ਦੀ ਬਾਣੀ ਦੇ 12 ਰਾਗਾਂ ਵਿਚ 27 ਸ਼ਬਦ ਮਿਲਦੇ ਹਨ । ਇਸ ਵਿਚਲੇ 8 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ । ਬਾਣੀ ਦੇ ਬਾਕੀ ਸ਼ਬਦ ਗੁਰੂ ਗ੍ਰੰਥ ਤੋਂ ਬਾਹਰ ਮਿਲਦੀਆਂ ਹੱਥ-ਲਿਖਤ ਪ੍ਰਤਿਲਿਪੀਆ ਵਿਚ ਪ੍ਰਾਪਤ ਹਨ ।

ਇਸ ਸੰਕਲਨ ਵਿਚ ਕੁਝ ਅਜਿਹੇ ਪਦ ਦਰਜ ਹਨ ਜੋ ਰਵਿਦਾਸ ਬਾਣੀ ਬਾਰੇ ਭੁਲੇਖੇ ਉਤਪੰਨ ਕਰਦੇ ਹਨ ਜਿਵੇਂ ਕਿ ਇਸ ਸ੍ਰੋਤ ਵਿਚ ਰਾਗ ਨਟ ਵਿਚ ਦਰਜ ਸ਼ਬਦ 'ਸੰਤ ਦਾਦੂ ਦਿਆਲ' ਦੇ ਨਾਂ ਉੱਤੇ ਅੰਕਿਤ ਹੈ [1]। ਜਦੋਂ ਕਿ ਇਹ ਸ਼ਬਦ ਗੁਰੂ ਗ੍ਰੰਥ ਦੇ ਰਾਗ ਮਾਰੂ ਵਿਚ ਗੁਰੂ ਰਵਿਦਾਸ ਦੀ ਬਾਣੀ ਵਿਚ ਸ਼ਾਮਿਲ ਹੈ [2]। ਇਸ ਤਰ੍ਹਾਂ ਇਸ ਸ੍ਰੋਤ ਵਿਚ 'ਰਾਗ ਆਸਾਵਰੀ' ਵਿਚ ਕਰਮਵਾਰ ਹਰਦਾਸ[3] ਅਤੇ ਭਗਤ ਪੀਪਾ[4] ਦੇ ਨਾਂ ਨਾਲ ਮਿਲਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ 'ਗੁਰੂ

---

1. ਤੁਮ ਬਿਨ ਐਸੇ ਕੋਣ ਕਰੈ ਗਰੀਬ ਨਿਵਾਜ ਗੁਸਈ, ਮੇਰੇ ਮਾਥੇ ਮੁਕਟ ਧਰੈ । । ਟੇਕ । ।

ਸਿੰਗਲ, ਧਰਮਪਾਲ (ਡਾ.) ਸਰਬਾਂਗੀ, ਟੰਕਣ ਕਾਪੀ, ਪੰਨਾ 72.

2. ਐਸੀ ਲਾਲ ਤੁਝ ਬਿਨੁ ਕਉਨੁ ਕਰੈ । ।

ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ । । ਰਹਾਉ । ।

- ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ ਮਾਰੂ, ਪੰਨਾ-1106.

3. ਹਰਿ ਹਰਿ ਹਰਿ ਹਰਿ ਹਰਿ ਹਰਿ ਹਰਿ ਹਰਿ ਹਰਿ ਹਰਿ ਕਹੰਤਾ ਗਜੇ ਨਿਸਤਰਿ ਤਰਿ । । ਟੇਕ । ।

-ਸਿੰਗਲ ਧਰਮਪਾਲ (ਡਾ.) ਸਰਬਾਂਗੀ, ਟੰਕਣ, ਪ੍ਰਤੀ ਪੰਨਾ. ੭੪

4. ਮਨਾ ਭਜਿ ਰੇ ਹਰਿ ਚਰਣਾ ਪਰਮ ਪੁਨੀਤਿ ਆਰਤਿ ਹਰਣਾ, ਔਰ ਜੰਜਾਲ ਸਬ ਤਜਿਜਿ ਲਈ ।

ਬੇਦ ਪੁਰਾਣ ਜੇ ਕੋਟਿ ਸਾਸਤ੍ਰ, ਪਢੇ ਬਿਨਾ ਭਗਵੰਤ ਨਹੀਂ ਮੁਕਿਤ ਹੋਈ । । ਟੇਕ । ।

-ਉਹੀ- ਪੰਨਾ - 79.

ਰਵਿਦਾਸ' ਦੇ ਨਾਂ ਹੇਠ ਕਰਮਵਾਰ ਰਾਗ ਆਸਾ[1] ਅਤੇ ਰਾਗ ਮਲਾਰ[2] ਵਿਚ ਦਰਜ ਹਨ । 'ਸਰਬਾਂਗੀ' ਵਿਚ ਇਹ ਪਦ ਵਿਕ੍ਰਤ ਰੂਪ ਵਿਚ ਹਨ ਅਤੇ ਪੰਕਤੀਆ ਵਿਚ ਹੀ ਵਾਧਾ ਘਾਟਾ ਹੋਇਆ ਮਿਲਦਾ ਹੈ। ਪ੍ਰਭੂ ਦੇ ਪਿਆਰੇ ਇਸ ਮਹਾਨ ਸੰਤ ਦੀ ਕਲਮ ਤੋਂ ਸੰਕਲਨ ਦੇ ਸਮੇਂ ਅਜਿਹੀ ਭੁੱਲ ਦੀ ਸੰਭਾਵਨਾ ਨਹੀਂ । ਇਹ ਸੰਤ, 'ਰਵਿਦਾਸ' ਦੇ ਪਰਵਰਤੀ ਸਨ । ਇਨ੍ਹਾਂ ਦੇ ਸਮੇਂ ਵਿਚ 'ਗੁਰੂ ਰਵਿਦਾਸ' ਦੀ ਬਾਣੀ ਆਮ ਪ੍ਰਚਲਿਤ ਹੋ ਚੁੱਕੀ ਸੀ । ਇਹ ਭੁੱਲ ਪਤਿਲਿਪੀਕਾਰਾਂ ਤੋਂ ਹੱਥ-ਲਿਖਤ ਖਰੜਿਆਂ ਦੀ ਪ੍ਰਤਿਲਿਪੀ ਕਰਨ ਸਮੇਂ ਹੋਈ ਪ੍ਰਤੀਤ ਹੁੰਦੀ ਹੈ । ਇਨ੍ਹਾਂ ਸ਼ਬਦਾਂ ਨੂੰ 'ਇਨ੍ਹਾਂ'ਦੋਵਾਂ ਸੰਤਾਂ ਦੀ ਰਚਨਾ ਮੰਨਣਾ ਭਾਰੀ ਭੁੱਲ ਹੈ ਕਿਉਂਕਿ ਇਹ ਸ਼ਬਦ ਗੁਰੂ ਰਵਿਦਾਸ ਜੀ ਪ੍ਰਮਾਣਿਕ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਮੂਲ ਸਰੂਪ ਸਹਿਤ ਦਰਜ ਹਨ ।

### 4.2.1.2. ਰੈਦਾਸ ਜੀ ਕੀ ਬਾਣੀ

ਇਸ ਸੰਗ੍ਰਹਿ ਵਿਚ ਗੁਰੂ ਰਵਿਦਾਸ ਬਾਣੀ ਦੀਆਂ 6 ਸਾਖੀਆਂ, 87 ਸ਼ਬਦ 12 ਰਾਗਾਂ ਵਿਚ ਦਰਜ ਹਨ । ਇਸ ਸੰਗ੍ਰਹਿ ਦੇ ਸੰਪਾਦਕ ਦਾ ਨਾਂ ਅਤੇ ਆਧਾਰ ਸ੍ਰੋਤ ਦਾ ਹਵਾਲਾ ਨਹੀਂ ਮਿਲਦਾ । ਗੁਰੂ ਗ੍ਰੰਥ ਵਿਚ ਦਰਜ ਸ਼ਬਦਾਂ ਵਿਚੋਂ ਕੁਝ ਸ਼ਬਦਾਂ ਦੇ ਪਾਠ ਭੇਦ ਰੂਪ ਇਸ ਰਚਨਾ ਵਿਚ ਸ਼ਾਮਿਲ ਹਨ। ਵਿਦਵਾਨ ਇਸ ਸੰਗ੍ਰਹਿ ਨੂੰ ਪ੍ਰਾਚੀਨ ਮੰਨਦੇ ਹਨ ਪਰੰਤੂ ਆਧਾਰ ਸ੍ਰੋਤ ਅਤੇ ਸੰਪਾਦਕ ਦਾ ਨਾਂ ਅੰਕਿਤ ਨਾ ਹੋਣ ਕਾਰਨ ਇਸ ਦੀ ਪ੍ਰਮਾਣਿਕਤਾ ਸੰਦੇਹ ਮੁਕਤ ਨਹੀਂ ।[3]

### 4.2.1.3. ਸੰਤ ਰਵਿਦਾਸ ਔਰ ਉਨਕਾ ਕਾਵਯ

ਸੁਆਮੀ ਰਾਮਾਨੰਦ ਸ਼ਾਸਤ੍ਰੀ ਅਤੇ ਵਿਰੇਂਦ੍ਰ ਪਾਂਡੇਯ ਨੇ ਇਸ ਪੁਸਤਕ ਵਿਚ 97 ਸ਼ਬਦ, 6 ਸਾਖੀਆਂ, ਅਤੇ ਪ੍ਰਹਲਾਦ ਲੀਲਾ ਦਾ ਸੰਕਲਨ ਕੀਤਾ ਹੈ । ਪਾਠ ਨੂੰ ਵਧੇਰੇ ਪ੍ਰਮਾਣਿਕ ਬਣਾਉਣ ਲਈ ਵਿਭਿੰਨ ਸ੍ਰੋਤਾਂ ਤੋਂ ਬਾਣੀ ਪ੍ਰਾਪਤ ਕਰਕੇ, ਪਾਠ ਦਾ ਮੇਲਾਣ ਵੀ ਕੀਤਾ ਗਿਆ ਹੈ । ਲੇਖਕ ਨੇ ਸਾਰੇ ਪਦਾਂ ਉੱਤੇ ਰਾਗ ਅੰਕਿਤ ਨਹੀਂ ਕੀਤਾ ਅਤੇ ਨਾ ਫੁੱਟ-ਨੋਟ ਵਿਚ ਪਾਠਾਂਤਰ ਦਾ ਵੇਰਵਾ ਦਿੱਤਾ ਹੈ । 'ਪ੍ਰਹਲਾਦ ਲੀਲਾ' ਵਿਚ ਪ੍ਰਸਿੱਧ ਭਗਤ ਪ੍ਰਹਿਲਾਦ ਦੀ ਪ੍ਰਚਲਿਤ ਅਧਿਆਤਮਿਕ ਕਥਾ ਦਾ ਵਿਵਰਣ ਹੈ । ਡਾ. ਚੰਦ੍ਰ ਦੇਵ ਰਾਯ ਲਿਖਦੇ ਹਨ ਕਿ ਇਹ ਰਚਨਾ ਗੁਰੂ ਰਵਿਦਾਸ ਦੀ ਪ੍ਰਤੀਤ ਨਹੀਂ ਹੁੰਦੀ ਕਿਉਂਕਿ ਇਹ ਕਥਾ ਪੌਰਾਣਿਕ ਹੈ, ਦੂਜੇ, ਭਾਸ਼ਾ ਅਤੇ ਸ਼ੈਲੀ ਦੇ ਪੱਖ ਤੋਂ ਵੀ ਹੀਣੀ ਹੈ ।

---

1. ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ
   ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ।।1।। ਰਹਾਉ ।।
   - ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਆਸਾ, ਪੰਨਾ-487.
2. ਹਰਿ ਜਪਤ ਤੇਊ ਜਨਾਂ ਪਦਮ ਕਵਲਾਸਪਤਿ ਤਾਸ ਸਮਤੁਲਿ ਨਹੀ ਆਨ ਕੋਊ ।।
   ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ, ਭਰਪੂਰਿ ਸੋਊ ।।1।। ਰਹਾਉ ।
   - ਉਹੀ - ਰਾਗ ਮਲਾਰ, ਪੰਨਾ-1293.
3. ਰਾਯ, ਚੰਦ੍ਰ ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ-90.

### 4.2.1.4. ਸੰਤ ਰਵਿਦਾਸ

ਇਹ ਪ੍ਰੋ. ਰਤਨ ਚੰਦ ਦੀ ਕ੍ਰਿਤ ਹੈ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਅਤੇ 'ਰੈਦਾਸ ਜੀ ਕੀ ਬਾਨੀ' ਵਿਚੋਂ ਲੈ ਕੇ 52 ਸ਼ਬਦ, ਤਿੰਨ ਸਾਖੀਆਂ, ਦਰਜ ਕੀਤੀਆਂ ਹਨ । ਇਹ ਖੋਜੀ ਯਤਨ ਨਹੀਂ ਹੈ ਇਸ ਲਈ ਇਸ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਜਾਪਦੀ ।

### 4.2.1.5. ਸੰਤ ਰੈਦਾਸ ਵਿਅਕਤਿਤਵ ਇਵਮ ਕਰਤਿਤਵ

ਸੰਗਮ ਲਾਲ ਪਾਂਡੇਯ ਰਚਿਤ ਇਸ ਪੁਸਤਕ ਵਿਚ ਰਵਿਦਾਸ ਬਾਣੀ ਦੇ 107 ਪਦ, 6 ਸਾਖੀਆਂ ਸੰਗ੍ਰਹਿ ਹਨ । ਬਾਣੀ ਦੇ ਪਹਿਲੇ 39 ਪਦ ਗੁਰੂ ਗ੍ਰੰਥ ਸਾਹਿਬ ਵਾਲੇ ਹਨ ਬਾਕੀ 'ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ ਦੀ ਰੈਦਾਸ ਬਾਨੀ ਦੀ ਕਿਸੇ ਹੱਥ-ਲਿਖਤ ਵਿਚੋਂ ਹਨ ਜਿਸ ਦਾ ਸੰਪੂਰਨ ਵਿਵਰਣ ਨਹੀਂ ਦਿੱਤਾ ਗਿਆ । ਪਾਠ ਆਲੋਚਨਾਤਮਿਕ ਦ੍ਰਿਸ਼ਟੀ ਤੋਂ ਦਰਜ ਨਾ ਕੀਤਾ ਹੋਣ ਕਾਰਨ ਲੇਖਕ ਆਪ ਹੀ ਰਚਨਾ ਨੂੰ ਆਪਣਾ ਮੁੱਢਲਾ ਕੰਮ ਆਖਦਾ ਹੈ [1]।

### 4.2.1.6. ਸੰਤ ਰੈਦਾਸ ਕ੍ਰਿਤਿਤਵ ਜੀਵਨ ਔਰ ਵਿਚਾਰ

ਇਹ ਪੁਸਤਕ 'ਡਾ. ਯੋਗੇਂਦ੍ਰ ਸਿੰਹ ਦੀ ਖੋਜ ਕ੍ਰਿਤ ਹੈ ਜਿਸ ਵਿਚ ਰਵਿਦਾਸ ਜੀ ਦੀ ਬਾਣੀ ਦੇ 112 ਸ਼ਬਦ, 8 ਸਾਖੀਆਂ ਅਤੇ 'ਪ੍ਰਹਲਾਦ ਚਰਿਤ' ਦਰਜ ਹੈ । ਲੇਖਕ ਨੇ ਸੰਕਲਨ ਅਤੇ ਪਾਠ ਮੇਲਾਣ ਦਾ ਸ੍ਰੋਤ ਨਹੀਂ ਦੱਸਿਆ ਪਰੰਤੂ ਪਾਠ ਭੇਦ ਅਤੇ ਅਰਥ ਦੇ ਦਿੱਤੇ ਹਨ । ਲੇਖਕ ਵਲੋਂ ਮੂਲ ਰਚਨਾ ਦਾ ਸ੍ਰੋਤ ਅਤੇ ਪਾਠ ਮੇਲਾਣ ਲਈ ਵਰਤੇ ਸ੍ਰੋਤਾਂ ਦਾ ਵਿਵਰਣ ਅੰਕਿਤ ਨਾ ਕੀਤੇ ਹੋਣ ਕਾਰਨ ਇਸ ਰਚਨਾ ਦੀਂ ਪ੍ਰਮਾਣਿਕਤਾ ਦੇ ਵਿਸ਼ੇ ਬਾਰੇ ਕੁਝ ਕਹਿਣਾ ਉਚਿਤ ਨਹੀਂ ।

### 4.2.1.7. ਰਵਿਦਾਸ ਦਰਸ਼ਨ

ਇਹ ਪੁਸਤਕ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਵਲੋਂ ਸੰਪਾਦਿਤ ਰਵਿਦਾਸ ਦੀਆਂ 19 ਸਾਖੀਆਂ ਦਾ ਸੰਗ੍ਰਹਿ ਹੈ । ਇਸ ਸਾਖੀ ਸੰਗ੍ਰਹਿ ਦੇ ਸ੍ਰੋਤ ਬਾਰੇ ਲੇਖਕ ਨੇ 'ਆਪਨੀ ਬਾਤ' ਸਿਰਲੇ ਅਧੀਨ ਜੋ ਜਾਣਕਾਰੀ ਦਿੱਤੀ ਹੈ ਉਸਨੂੰ ਖੋਜੀ ਵਿਦਵਾਨ ਤਸੱਲੀਬਖਸ਼ ਨਹੀਂ ਮੰਨਦੇ [2]। ਦੂਜੇ ਇ ਪੁਸਤਕ ਦੇ ਸੰਪਾਦਕ ਡਾ. ਬੀ.ਪੀ.ਸ਼ਰਮਾ ਨੇ ਸੰਤ ਸਾਹਿਤ ਦੇ ਖੋਜੀ ਵਿਦਵਾਨਾਂ ਨੂੰ ਪੱਤਰ ਲਿਖ ਸਪੱਸ਼ਟ ਕਰ ਦਿੱਤਾ ਹੈ ਕਿ ਇਸ ਰਚਨਾ ਵਿਚ ਕੁੱਝ ਮਨਘੜ੍ਹਤ ਪੰਗਤਾਂ ਹਨ ਜਿਨ੍ਹਾਂ ਨੇ ਰਵਿਦਾਸ ਮੂਲ ਜੀਵਨ ਦਰਸ਼ਨ ਨੂੰ ਵਿਕ੍ਰਤ ਕਰ ਦਿੱਤਾ ਹੈ [3]। ਗੁਰੂ ਰਵਿਦਾਸ ਬਾਣੀ ਦੀਆਂ ਸਾਨੂੰ ਪ੍ਰਾ ਪ੍ਰਤੀਲਿਪੀਆਂ ਵਿਚ ਵੱਧ ਤੋਂ ਵੱਧ ਸਾਖੀਆਂ ਦੀ ਗਿਣਤੀ ਗਿਆਰਾਂ ਹੈ ਕੁਝ ਖਰੜਿਆਂ ਵਿਚ ਸਾ

---

1. ਪਾਂਡੇ, ਸੰਗਮ ਲਾਲ (ਪ੍ਰੋ.) ਸੰਤ ਰੈਦਾਸ ਵਿਅਕਤਿਤਵ ਇਵਮ ਕਰਤਿਤਵ, 1970, ਪੰਨਾ VII.
2. ਦਰਸ਼ਨ ਸਿੰਘ (ਪ੍ਰੋ.) ਏ ਸਟੱਡੀ ਆਫ ਭਗਤ ਰਵਿਦਾਸ, 1981, ਪੰਨਾ 4.
3. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ, (ਸੰ.) 1986, ਪੰਨਾ 06.

ਇਕ ਵੀ ਨਹੀਂ । ਪ੍ਰਾਚੀਨ ਸ੍ਰੋਤਾਂ ਵਿਚ ਮਿਲਦੀ ਇਹ ਤੱਥ-ਆਧਾਰਿਤ ਪੁਸ਼ਟੀ ਵੀ ਇਸ ਸਾਖੀ ਸੰਗ੍ਰਹਿ ਨੂੰ ਸੰਦੇਹ ਯੁਕਤ ਬਣਾਉਂਦੀ ਹੈ । ਉਂਜ ਵੀ ਇਹ ਸਾਖੀਆਂ ਭਾਸ਼ਾ, ਸ਼ੈਲੀ ਅਤੇ ਵਿਸ਼ਾ-ਵਸਤੂ ਦੇ ਪੱਖ ਤੋਂ ਗੁਰੂ ਰਵਿਦਾਸ ਦੀ ਰਚਨਾ ਨਹੀਂ ਭਾਸਦੀ । ਇਨ੍ਹਾਂ ਸਾਖੀਆਂ ਦੀ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਦੋਵੇਂ ਸੰਦਿਗਧ ਹਨ ।

### 4.2.1.8. ਸੰਤ ਰਵਿਦਾਸ ਮਹਾਤਮਯ

ਇਹ ਪੁਸਤਕ ਗੁਰੂ ਰਵਿਦਾਸ ਗੱਦੀ ਦੇ ਵਿਦਵਾਨ ਸੰਤ ਜਗਬੀਰ ਸਿੰਘ ਦੀ ਰਚਨਾ ਹੈ । ਇਸ ਖੋਜ ਗ੍ਰੰਥ ਵਿਚ ਰਵਿਦਾਸ ਬਾਣੀ ਦੇ 153 ਸ਼ਬਦ ਅਤੇ 77 ਸਾਖੀਆਂ ਹਨ। ਇਸ ਕ੍ਰਿਤ ਦੇ 95 ਸ਼ਬਦ, ਸਮੇਤ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਦੇ ਪਾਠ ਭੇਦ ਰੂਪ, ਹੱਥ-ਲਿਖਤ ਅਤੇ ਪ੍ਰਕਾਸ਼ਿਤ ਸ੍ਰੋਤਾਂ ਵਿਚ ਮਿਲਦੇ ਹਨ । ਆਪ ਦੇ ਬਾਕੀ 56 ਸ਼ਬਦਾਂ ਦਾ ਸ੍ਰੋਤ ਮੌਖਿਕ ਪ੍ਰਣਾਲੀ ਹੈ । ਸੰਤ ਜੀ ਹੱਥ-ਲਿਖਤ ਸ੍ਰੋਤ ਨਾਲੋਂ ਮੌਖਿਕ ਪਰੰਪਰਾ ਨੂੰ ਵਿਸ਼ਵਾਸ-ਯੋਗ ਅਤੇ ਮੂਲ ਰਚਨਾ ਦੇ ਵਧੇਰੇ ਨੇੜੇ ਮੰਨਦੇ ਹਨ । ਇਸ ਵਿਚ ਅਸ਼ੁਧੀਆਂ ਅਤੇ ਪਰਿਵਰਤਨ ਦੀ ਗੁੰਜਾਇਸ਼ ਨਹੀਂ ਹੁੰਦੀ । ਪਰੰਤੂ ਖੋਜੀ ਵਿਦਵਾਨ ਲਿਖਤ ਅਤੇ ਪ੍ਰਾਚੀਨ ਗ੍ਰੰਥਾਂ ਨੂੰ ਹੀ ਵਧੇਰੇ ਪ੍ਰਮਾਣਿਕ ਸ੍ਰੋਤ ਮੰਨਦੇ ਹਨ । ਕਿਉਂਕਿ ਮੌਖਿਕ ਪ੍ਰਣਾਲੀ ਰਾਹੀਂ ਪ੍ਰਾਪਤ ਬਾਣੀ ਦੀ ਪੁਸ਼ਟੀ ਕਰਨੀ ਅਤਿਅੰਤ ਮੁਸ਼ਕਿਲ ਅਤੇ ਅਸੰਭਵ ਕਾਰਜ ਹੈ ।

### 4.2.1.9. ਸੰਤ ਗੁਰੂ ਰਵਿਦਾਸ ਬਾਣੀ

ਇਹ ਰਚਨਾ ਡਾ. ਬੀ.ਪੀ.ਸ਼ਰਮਾ ਦੀ ਖੋਜੀ ਘਾਲਣਾ ਹੈ । ਇਸ ਕ੍ਰਿਤ ਵਿਚ 175 ਸ਼ਬਦ, 41 ਸਾਖੀਆ, 'ਪ੍ਰਹਲਾਦ ਚਰਿਤਰ' ਅਤੇ ਰਵਿਦਾਸ, ਕਬੀਰ ਗੋਸ਼ਠੀ ਸੰਕਲਿਤ ਹੈ । ਇਸ ਸੰਗ੍ਰਹਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ 40 ਸ਼ਬਦਾਂ ਤੋਂ ਬਿਨਾ, ਇਸ ਰਚਨਾ ਦੇ ਰੂਪਾਂਤਰ ਰੂਪ ਵਿਚ ਮਿਲਦੇ 22 ਸ਼ਬਦ ਵੀ ਸ਼ਾਮਿਲ ਹਨ । ਇੰਵ ਅਸਲ ਰੂਪ ਵਿਚ ਸ਼ਬਦਾਂ ਦੀ ਗਿਣਤੀ 114 ਹੀ ਹੈ । ਲੇਖਕ ਨੇ ਇਹ ਸਾਰੀ ਬਾਣੀ ਇਕੱਠੀ ਕਰਨ ਲਈ ਵੱਖ ਵੱਖ ਰਾਜਾਂ ਵਿਚ ਸੁਰੱਖਿਅਤ ਪ੍ਰਾਚੀਨ ਸੰਗ੍ਰਹਾਲਿਆਂ ਵਿਚੋਂ ਹੱਥ-ਲਿਖਤ ਪ੍ਰਤਿਲਿੱਪੀਆਂ ਪ੍ਰਾਪਤ ਕੀਤੀਆਂ ਹਨ। ਪਰੰਤੂ ਇਸ ਪੁਸਤਕ ਲਈ ਮੂਲ ਆਦਰਸ਼ 'ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ ਤੋਂ ਪ੍ਰਾਪਤ ਗ੍ਰੰਥ ਨੰ: 02 ਲਿਪੀਕਾਲ 1733 ਬਿ.ਸੰ. ਅਤੇ ਗ੍ਰੰਥ ਨੰ: 03 ਲਿਪੀਕਾਲ 1817 ਬਿ.ਸੰ ਨੂੰ ਬਣਾਇਆ ਗਿਆ ਹੈ । ਇਸ.ਤੋਂ ਬਿਨਾ ਕੁਝ ਹੋਰ ਹੱਥ-ਲਿਖਤ ਅਤੇ ਪ੍ਰਕਾਸ਼ਿਤ ਸ੍ਰੋਤਾਂ ਨੂੰ ਪਾਠ ਸੰਸ਼ੋਧਨ ਲਈ ਪ੍ਰਯੋਗ ਕੀਤਾ ਹੈ ।

ਲੇਖਕ ਵਲੋਂ ਪ੍ਰਯੋਗ ਵਿਚ ਲਿਆਂਦੀਆਂ ਗਈਆਂ ਮੂਲ ਆਦਰਸ਼ ਪ੍ਰਤੀਆਂ ਵਿਚ ਕਰਮਵਾਰ 78 ਪਦ, ਛੇ ਸਾਖੀਆਂ, ਤਿੰਨ ਆਰਤੀਆਂ, ਤੇਰਾਂ ਰਾਗਾਂ ਵਿਚ ਅਤੇ ਪ੍ਰਹਲਾਦ ਚਰਿਤ, ਦਰਜ ਹਨ । ਦੂਜੇ ਸ੍ਰੋਤ ਵਿਚ ਪਦ-71 ਸਾਖੀਆਂ-6, ਆਰਤੀ-ਇਕ ਹੈ । ਪਰੰਤੂ ਡਾ. ਸ਼ਰਮਾ ਨੇ ਇਸ ਰਚਨਾ ਵਿਚ ਮੂਲ ਆਦਰਸ਼ ਤੋਂ ਬਿਨਾ ਰਹਿ ਗਏ ਸ਼ਬਦਾਂ ਦਾ ਕੋਈ ਸ੍ਰੋਤ ਨਹੀਂ ਦੱਸਿਆ ਜਿਸ ਨਾਲ ਸੰਪੂਰਨ ਬਾਣੀ ਸੰਗ੍ਰਹਿ ਦੀ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਸਪਸ਼ਟ ਹੋ ਸਕਦੀ । ਪੁਸਤਕ ਵਿਚ ਦਰਜ ਸ਼ਬਦਾਂ ਤੋਂ ਇਹ ਸਪਸ਼ਟ ਨਹੀਂ ਹੁੰਦਾ ਕਿ ਕਿਹੜਾ ਸ਼ਬਦ ਮੂਲ ਰੂਪ ਵਿਚ ਕਿਸ ਸ੍ਰੋਤ ਵਿਚੋਂ ਲਿਆ ਗਿਆ ਹੈ । ਲੇਖਕ ਨੇ ਪਾਠ-ਭੇਦ ਅਤੇ ਪਦ-ਛੇਦ ਕਰਦੇ ਸਮੇਂ ਬਾਣੀ ਦੇ ਲਫ਼ਜ ਕਿਸੇ ਪ੍ਰਾਚੀਨ ਸ੍ਰੋਤ ਤੋਂ ਸ਼ੋਧ ਕਰਨ ਦੀ ਥਾਂ

ਮਨ ਮਰਜ਼ੀ ਨਾਲ ਹੀ ਅੰਕਿਤ ਕਰ ਦਿੱਤੇ ਹਨ [1]। ਇੰਵ ਗੁਰੂ ਰਵਿਦਾਸ ਬਾਣੀ ਦੇ ਪਾਠ ਦੀ ਪ੍ਰਾਚੀਨਤਾ ਨੂੰ ਠੇਸ ਲੱਗੀ ਹੈ ਅਤੇ ਅਸ਼ੁਧੀਆਂ ਵਿਚ ਵਾਧਾ ਹੋ ਗਿਆ ਹੈ । ਇਸ ਬਾਰੇ ਡਾ. ਧਰਮਪਾਲ ਸਿੰਗਲ ਲਿਖਦੇ ਹਨ, "ਪਾਠ ਭੇਦ ਅਤੇ ਪਦ-ਛੇਦ ਕਰਨ ਵਿਚ ਆਪ ਵੀ ਕਈਂ ਥਾਂ ਟਪਲਾ ਖਾ ਗਏ ਹਨ ; ਉਦਾਹਰਣ ਲਈ ਆਪ ਦਾ ਪਦ ਨੰ : 48 ਲਿਆ ਜਾ ਸਕਦਾ ਹੈ ।

ਜਲ ਥਲਿ ਜੀਵ ਜੰਤ ਜਹਾ ਤਹਾ ਲੌਂ, <u>ਕਰਮ ਪਾਸਾ ਜਾਈ</u> । ।

<u>ਮੋਹ ਪਾਸ ਅਸ਼ਾਧ ਬਾਧਾ</u>, ਕਰਿਯੇ ਕੋਨ ਉਪਾਈ । ।2 । ।

ਰੇਖਾਂਕਤ ਪਹਿਲੀ ਪੰਕਤੀ 'ਕਰਮ ਪਾ ਸਾਜਿਏ' ਦੂਜੀ 'ਮੋਹ ਪਾਸ ਅਬਧ ਬਾਧੇ, ਵਧੇਰੇ ਠੀਕ ਹੈ । 82ਵੇਂ ਪਦ ਵਿਚ ਸੰਸਾਰ ਪ੍ਰਪੰਚ ਹੋ ਬਯਾਕੁਲ ਰਾਮਾਣੰਦਾ ਆਇਆ ਹੈ । ਜਦੋਂ ਕਿ ਯੂ.ਕੇ. ਅਤੇ 'ਸਾਬਰ' ਵਾਲੀ ਪ੍ਰਤੀ ਦੋਵਾਂ ਵਿਚ 'ਪਰਮਾਨੰਦ' ਜਾਂ 'ਪ੍ਰਮਾਨੰਦਾ' ਹੈ ਇਸ ਤਰ੍ਹਾਂ ਪੰਨਾ 124 ਉਤੇ ਕਾਮ ਕੇਸਰਿ ਕਾਲ ਦੀ ਥਾਂ, ਕਾਮਿ ਕੈ ਸਿਰ ਕਾਲ, ਪਦਛੇਦ ਸਹੀ ਦਿਸਦਾ ਹੈ [2]। ਅਜਿਹੀਆਂ ਹੀ ਕੁਝ ਹੋਰ ਉਕਾਈਆਂ ਵੀ ਦੇਖੋ, ਪੰਨਾ 133, ਸ਼ਬਦ ਲੜੀ ਨੰ : 162 ਦੀ ਆਖਰੀ ਪੰਕਤੀ[3], ਦਾਸ ਰਵਿਦਾਸ ਯਹੁ ਕਾਲ ਵਿਆਕਲ ਭਯੋ, ਤ੍ਰਾਹਿ ਤ੍ਰਾਹਿ ਗੁਰੂ ਰਾਮਾ ਆਲੰਬਨ ਮੋਰੇ । ।4 । । ਜਦੋਂ ਕਿ ਇਹ ਦਾਦੂ ਸੰਸਕ੍ਰਿਤ ਮਹਾਂਵਿਦਿਆਲਾ, ਜੈਪੁਰ ਦਾ ਗ੍ਰੰਥ ਨੰ: 12, ਲਿਪੀ ਕਾਲ 1693 ਬਿ.ਸੰ. ਅਤੇ ਇਸ ਉਪਰੰਤ ਹੋਈਆਂ ਸਭਨਾ ਪ੍ਰਤਿਲਿਪੀਆਂ ਵਿਚ; ਦਾਸ ਰੈਦਾਸ ਯਹੁ ਕਾਲ ਬਿਆਕੁਲ ਭਯੋ, ਤ੍ਰਾਹਿ ਤ੍ਰਾਹਿ ਅਵਰ ਆਲੰਬਨ ਨਹੀਂ ਮੋਰੇ । ।4 । । ਹੈ [4]।

ਇੰਵ ਹੀ ਪੁਸਤਕ ਪੰਨਾ 133 ਸ਼ਬਦਲੜੀ ਨੰ: 161 ਵਿਚ ਪੰਕਤੀ ਹੈ :

ਦੋਇ ਘੋੜਾ ਚਢਿ ਕੋਊ ਨ ਪਹੂੰਤੋ, ਸਤਗੁਰ ਕਹੈ ਪੁਕਾਰੀ । ।3 । । [5]

ਪਰੰਤੂ ਵਿਦਵਾਨ ਲੇਖਕ ਨੇ ਗੁਰੂ ਰਵਿਦਾਸ ਦੀ ਗੁਰ ਪ੍ਰਣਾਲੀ ਬਾਰੇ ਵਿਚਾਰ ਕਰਦਿਆਂ ਇਸ ਪੰਕਤੀ ਨੂੰ ਪੰਨਾ 27 ਉਤੇ, ਅੰਕਤ ਕਰਦਿਆਂ 'ਦੋਇ ਘੋੜਾ ਚਢਿ ਕੋਊ ਨ ਪਹੂੰਤੋ, ਸਤਗੁਰ ਰਾਮਾ ਯਹੈ ਪੁਕਾਰੀ ।। ਕਰ ਲਿਆ ਹੈ[6] ਜਦੋਂ ਕਿ ਉਕਤ ਦੱਸੇ ਗਏ ਪ੍ਰਾਚੀਨ ਸ੍ਰੋਤ ਵਿਚ 'ਸਤਿਗੁਰ ਕਹੈ ਪੁਕਾਰੀ' ਹੈ [7]। ਇਥੇ 'ਰਾਮਾ' ਸ਼ਬਦ ਨਹੀਂ ਹੈ । ਇਸ ਤੋਂ ਇਲਾਵਾ ਇਸ ਪੁਸਤਕ ਵਿਚ ਦਰਜ ਕੁਝ ਹੋਰ ਸ਼ਬਦਾਂ

---

1. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਵਾਣੀ (ਸੰ.) 1978, ਪੰਨਾ-21.
2. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ.) 1986, ਪੰਨਾ-12.
3. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਵਾਣੀ (ਸੰ.) 1978, ਪੰਨਾ-133.
4. ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ ਹੱਥ ਲਿਖਤ ਗ੍ਰੰਥ ਨੰ: 12, ਲਿਪੀਕਾਲ 1693 ਬਿ.ਸੰ ਪੰਨਾ-217.
5. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਵਾਣੀ (ਸੰ.) 1978, ਪੰਨਾ-133.
6. -ਉਹੀ- ਪੰਨਾ-27.
7. ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਗ੍ਰੰਥ ਨੰ: 2, ਲਿਪੀਕਾਲ 1733 ਹੱਥ ਲਿਖਤ ਪੰਨਾ-142.

ਵਿਚ 'ਸੁਆਮੀ ਰਾਮਾਨੰਦ' ਦੇ ਨਾਂ ਦਾ ਵਾਚਕ ਲਫ਼ਜ ਮਿਲਦਾ ਹੈ ਜਦੋਂ ਕਿ ਇਹ ਪ੍ਰਾਚੀਨ ਸ੍ਰੋਤਾਂ ਵਿਚ ਨਹੀਂ ਹੈ, ਜਿਸ ਨੂੰ ਅਸੀਂ ਪਿੱਛੇ 'ਗੁਰ ਪ੍ਰਣਾਲੀ' ਵਿਚ ਵੀ ਸਪਸ਼ਟ ਕਰ ਆਏ ਹਾਂ ।[1]

ਇਸ ਰਚਨਾ ਵਿਚ ਉਦਾਹਰਣ ਮਾਤਰ ਕੁਝ ਹੋਰ ਅਸ਼ੁਧੀਆਂ ਦੇਖੋ : ਪੰਨਾ 79, ਲੜੀ ਨੰ: 26 ਅਨੁਸਾਰ ਦਰਜ ਸ਼ਬਦ : ਬੋਲੇ ਬੋਲ ਅਬੋਲ ਕੋ ਪਕਰੇ, ਬੋਲ ਬੋਲ ਕੋ ਖਾਈ[2] । ਇਸ ਪੰਕਤੀ ਦਾ ਸਹੀ ਪਦ ਛੇਦ : ਬੋਲੇ ਬੋਲ ਅਬੋਲ ਕੋਪ ਕਰੇ, ਬੋਲ ਬੋਲ ਕੂੰ ਖਾਈ । ਠੀਕ ਹੈ, ਇਹ ਅਰਥ ਭਰਪੂਰ ਵੀ ਹੈ । ਇਸ ਤਰ੍ਹਾਂ ਕੁਝ ਹੋਰ ਉਕਾਈਆਂ ਹੇਠ ਲਿਖੀ ਤਰ੍ਹਾਂ ਹਨ :

| ਡਾ.ਬੀ.ਪੀ.ਸ਼ਰਮਾ | ਦਾਦੂ ਸੰਸਕ੍ਰਿਤ ਮਹਾ ਵਿਦਿਆਲਾ, ਜੈਪੁਰ, ਗ੍ਰੰਥ ਨੰ : 12, ਲਿਪੀ ਕਾਲ 1693 ਬਿ.ਸੰ. ਹੱਥ ਲਿਖਤ ਪੰਨਾ-210. |
|---|---|
| (1)ਪੰਨਾ 73 ਸ਼ਬਦ ਲੜੀ ਨੰ: 12<br>ਪੰਡਿਤ; ਅਖਿਲ ਖਿਲੇ ਨਹੀਂ, ਕਾ ਕਹਿ ਗਾਊਂ ਕੋਈ ਨ ਕਹੈ ਸਮੁਝਾਈ ।<br>ਅਬਰਨ ਬਰਨ ਰੂਪ ਨਹੀਂ ਜਾ ਕੇ, ਸੁ ਕਹਾਂ ਲੌ ਜਾਈ ਸਮਾਈ ।। ਟੇਕ ।।<br>ਸੀਤ ਨ ਉਸਨ ਬਾਉ ਨਹੀਂ ਸਰਬਤ,<br>ਨਿਰੰਜਨ ਨਿਰਾਕਾਰ ਨਿਰਲੇਪੀ, ਨਿਰਬੀਕਾਰ ਨਿਰਾਸੀ । | ਅਖਿਲ ਖਿਲੈ ਨਹੀਂ ਕਾ ਕਹਿ ਪੰਡਿਤ । ਕੌਨ ਕਰੈ ਸਮਝਾਈ ।<br>ਅਬਰਣ ਬਰਣ ਰੂਪ ਨਹੀਂ ਜਾ ਕੈ ।। ਸੁ ਕਹਾਂ ਲਯੌ ਲਾਈ ਸਮਾਈ ।। ਟੇਕ ।।<br>ਸੀਤ ਬਾਈ ਉਸਨ ਨਹੀਂ ਸਰਬਤ ।।<br>ਨਿਰੰਜਨ ਨਿਰਾਕਾਰ ਨਿਰਲੇਪਹਿ ।। ਨਿਰਬਿਕਾਰ ਨਿਰਾਸੀ । |
| (2)ਪੰਨਾ 87, ਸ਼ਬਦ ਨੰ: 43<br>ਬੰਦੇ ਜਾਨੀ ਸਾਹਿਬ ਗਨੀ | ਬੰਦੇ ਜਾਨਿ ਸਾਹਿਬ ਗਨੀ (214 ੳ) |
| (3)ਪੰਨਾ 98, ਸ਼ਬਦ 70 ਮਾਧੋ ਭਰਮ ਕੈਸੇਂ ਨਾ ਬਿਲਾਈ ਤਾਥੇ ਦੁਤੀ ਦਰਸੇ ਆਈ ।। ਟੇਕ ।।<br>ਕਨਕ ਕੁਟਕ ਸੁਤ ਪਦ ਜੁਦਾ, ਰਜੁ ਭੁਅੰਗ ਭਰਮ ਜੈਸਾ ।<br>ਬਿਗਤਾ ਬਿਗਤਿ ਘਟੈ ਨਹੀ ਕਬਹੂੰ ਵਸਤ ਬਸੈ ਸਬ ਮਾਂਹੀ ।। 2 ।। | ਮਾਧੋ ਭਰਮ ਕੈਸੇਂ ਨ ਬਿਲਾਈ ।। ਤਾਥੈ ਦੁਤਿ ਕੈਸੇ ਭਾਵ ਦਰਸਾਈ ।। ਟੇਕ ।।<br>ਕਨਕ ਕੁਟਕ ਪਦ ਸੁਤ੍ਰਦਾਰ ।। ਰਜ ਭੁਜੰਗ ਜੈਸੇਂ<br>ਬਿਗਤਾ ਬਿਗਤ ਗਤਾਗਤ ਨਾਂਹੀ । ਖਿਨੇ ਬਸੈ ਸਬ ਮਾਂਹੀ ।। 2 ।। |

1. ਦੇਖੋ ਪਦ ਟਿਪਣੀ ਨੰ: 1 ਤੋਂ 3 ਪੰਨਾ 149.
2. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਬਾਣੀ (ਸੰ.) 1978, ਪੰਨਾ-79.

ਇਸ ਤਰ੍ਹਾਂ ਪਦ-ਛੇਦ ਦੀਆਂ ਕੁਝ ਹੋਰ ਅਸ਼ੁਧੀਆਂ ਵੀ ਇਸ ਪੁਸਤਕ ਵਿਚ ਮਿਲਦੀਆਂ ਹਨ। ਇਸ ਤੋਂ ਇਲਾਵਾ ਇਸ ਖੋਜ ਗ੍ਰੰਥ ਵਿਚ ਸ਼ਬਦ ਲੜੀ ਨੰਬਰ 67 'ਜਨਮ ਅਮੋਲ ਅਕਾਰਥ ਜਾਤ ਰੇ' ਸਿਰਲੇਖ ਵਾਲਾ ਰਵਿਦਾਸ ਛਾਪ ਨਾਲ ਮਿਲਦਾ ਸ਼ਬਦ[1] ਸੰਤ ਰੱਜਬ ਦੀ 'ਸਰਬਾਂਗੀ' ਵਿਚ 'ਬਿਦਿਆ ਦਾਸ' ਦੇ ਨਾਂ ਉੱਤੇ ਅੰਕਿਤ ਹੋਇਆ ਮਿਲਦਾ ਹੈ[2] । ਲੇਖਕ ਨੇ ਇਸ ਸ਼ਬਦ ਦਾ ਪ੍ਰਾਪਤੀ ਸ੍ਰੋਤ ਨਹੀਂ ਦੱਸਿਆ । ਇਸ ਪੁਸਤਕ ਵਿਚ ਲਗਭਗ ਡੇਢ ਦਰਜਨ ਦੇ ਕਰੀਬ ਅਜਿਹੇ ਸ਼ਬਦ ਹਨ ਜਿਹੜੇ ਸਾਨੂੰ ਪ੍ਰਾਪਤ ਰਵਿਦਾਸ ਬਾਣੀ ਦੇ ਹੱਥ-ਲਿਖਤ ਗ੍ਰੰਥਾਂ ਵਿਚ ਨਹੀਂ ਮਿਲਦੇ । ਜਿਸ ਕਾਰਣ ਇਨ੍ਹਾ ਸ਼ਬਦਾਂ ਬਾਰੇ ਸੰਦੇਹ ਪੈਦਾ ਹੋ ਜਾਂਦਾ ਹੈ । ਜੇਕਰ ਡਾ. ਬੀ.ਪੀ.ਸ਼ਰਮਾ ਹਰ ਸ਼ਬਦ ਦਾ ਆਧਾਰ ਸ੍ਰੋਤ ਵਿਧੀ-ਬੱਧ ਢੰਗ ਨਾਲ ਸਪਸ਼ਟ ਕਰ ਦਿੰਦੇ ਤਾਂ ਸੰਤ ਸਾਹਿਤ ਦਾ ਬਹੁਤ ਹਿਤ ਹੁੰਦਾ । ਪੁਸਤਕ ਵਿਚੋਂ ਇਹ ਸਪਸ਼ਟ ਨਹੀਂ ਹੁੰਦਾ ਕਿ ਕਿਹੜਾ ਸ਼ਬਦ ਕਿਸ ਸ੍ਰੋਤ ਦੀ ਪ੍ਰਾਪਤੀ ਹੈ ਇਸ ਤਰ੍ਹਾਂ ਮਿਹਨਤ ਅਤੇ ਲਗਨ ਨਾਲ ਤਿਆਰ ਕੀਤਾ ਇਹ ਖੋਜ ਗ੍ਰੰਥ ਆਪਣੇ ਉਦੇਸ਼ ਦੀ ਪੂਰਤੀ ਕਰਨ ਤੋਂ ਅਸਮਰਥ ਹੈ । ਇਸ ਸ੍ਰੋਤ ਵਿਚ ਸੰਤ ਰਵਿਦਾਸ ਦੀਆਂ ਸਾਖੀਆਂ ਵੀ ਸ਼ਾਮਿਲ ਹਨ । ਲੇਖਕ ਨੇ ਇਨ੍ਹਾ ਸਾਖੀਆਂ ਦਾ ਪ੍ਰਾਚੀਨ ਆਧਾਰ ਸ੍ਰੋਤ ਅੰਕਿਤ ਨਹੀਂ ਕੀਤਾ । ਅਸੀਂ ਪਿੱਛੇ ਵੀ ਸਪਸ਼ਟ ਕਰ ਆਏ ਹਾਂ ਕਿ ਰਵਿਦਾਸ ਬਾਣੀ ਦੇ ਹੱਥ-ਲਿਖਤ ਖਰੜਿਆਂ ਵਿਚ ਇਕ ਦਰਜਨ ਤੋਂ ਵੀ ਘੱਟ ਸਾਖੀਆਂ ਮਿਲਦੀਆਂ ਹਨ । ਇੰਵ ਸਾਰੀਆਂ ਸਾਖੀਆਂ ਨੂੰ ਪ੍ਰਮਾਣਿਕ ਮੰਨਣਾ ਕਠਿਨ ਹੈ । ਲੇਖਕ ਨੇ ਇਸ ਪੁਸਤਕ ਵਿਚ 'ਪ੍ਰਹਲਾਦ ਚਰਿਤ੍ਰ' ਦਾ ਸੰਕਲਨ ਵੀ ਕੀਤਾ ਹੈ ਜਿਸ ਦਾ ਆਧਾਰ, ਸੁਆਮੀ ਰਾਮਾਨੰਦ ਸ਼ਾਸ਼ਤ੍ਰੀ ਦੀ ਖੋਜ ਪੁਸਤਕ, ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ ਦਾ ਗ੍ਰੰਥ ਨੰਬਰ 1,2, ਵਿੱਚ ਦਰਜ ਇਸ ਬਾਣੀ ਦੇ 13 ਪਦ ਅਤੇ ਇਸ ਤੋਂ ਇਲਾਵਾ 19ਵੀਂ ਸਦੀ ਵਿੱਚ ਪ੍ਰਤੀਲਿਪੀ ਕੀਤੀਆਂ ਕੁਝ ਹੋਰ ਪ੍ਰਤੀਲਿਪੀਆਂ ਵਿੱਚ ਮਿਲਦੇ ਪਾਠ ਨੂੰ ਬਣਾਇਆ ਹੈ । ਲੇਖਕ ਨੇ ਇਸ ਰਚਨਾ ਵਿੱਚ ਮਿਲਦੇ ਪਾਠ ਭੇਦ ਸਪਸ਼ਟ ਨਹੀਂ ਕੀਤੇ । ਵਿਦਵਾਨ ਡਾ. ਚੰਦ੍ਰ ਦੇਵ ਰਾਯ[3], ਚੰਦ੍ਰਿਕਾ ਪ੍ਰਸਾਦ ਜਿਗਿਆਸੂ[4] ਇਸ ਰਚਨਾ ਨੂੰ ਰਵਿਦਾਸ ਜੀ ਦੀ ਕ੍ਰਿਤ ਨਹੀਂ ਮੰਨਦੇ । ਦੋਵਾਂ ਵਿਦਵਾਨਾਂ ਦਾ ਮੱਤ ਹੈ ਕਿ ਇਹ ਇੱਕ ਪੌਰਾਣਿਕ ਕਥਾ ਹੈ । ਜਿਗਿਆਸੂ ਹੋਰ ਲਿਖਦੇ ਹਨ ਕਿ "ਪ੍ਰਹਲਾਦ ਸਤਜੁਗ ਵਿੱਚ ਹੋਏ, ਰਾਮ ਤਰੇਤੇ ਯੁਗ ਵਿਚ, ਇਸ ਤਰ੍ਹਾਂ ਪ੍ਰਹਲਾਦ ਨੂੰ ਰਾਮ ਭਗਤ ਕਹਿਣਾ ਹੀ ਅਸੰਗਤ ਹੈ । ਇਹ ਕਥਾ ਰਵਿਦਾਸ ਦੇ ਨਾਂ ਲਾਈ ਗਈ ਹੈ ।" ਜਿਗਿਆਸੂ ਦੇ ਮੱਤ ਅਨੁਸਾਰ ਇਸ ਰਚਨਾ ਵਿਚੋਂ ਇਹ ਸਪਸ਼ਟ ਨਹੀਂ ਹੁੰਦਾ ਕਿ ਆਪ ਦਸਰਥ ਪੁੱਤਰ 'ਰਾਮ' ਦੀ ਵਡਿਆਈ ਕਰ ਰਹੇ ਹਨ । ਇਥੇ 'ਰਾਮ' ਸ਼ਬਦ ਦਾ ਭਾਵ ਪਾਰਬ੍ਰਹਮ ਪਰਮੇਸ਼ਵਰ ਤੋਂ ਹੈ । ਜਿਸ ਤਰ੍ਹਾਂ ਆਪ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਵਿਚ ਇਹ ਸ਼ਬਦ ਪ੍ਰਭੂ ਦੀ ਉਸਤਤ ਵਿੱਚ ਵਿਸ਼ੇਸ਼ ਨਾਂ ਦੇ ਤੌਰ ਤੇ ਆਇਆ ਹੈ । ਇਸ ਰਚਨਾ ਦੀ ਪ੍ਰਮਾਣਿਕਤਾ ਬਾਰੇ ਡਾ. ਬੀ.ਪੀ.ਸ਼ਰਮਾ ਨੇ ਕੋਈ ਚਰਚਾ ਨਹੀਂ ਕੀਤੀ ।

---

1. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਵਾਣੀ, (ਸੰ.) 1978, ਪੰਨਾ-66.
2. ਰੱਜਬ (ਸੰਤ) ਸਰਬਾਂਗੀ, ਟੰਕਿਤ ਕਾਪੀ, ਸਿੰਗਲ ਧਰਮਪਾਲ (ਡਾ.) 1989, ਪੰਨਾ-206.
3. ਰਾਯ ਚੰਦ੍ਰ ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978 ਪੰਨਾ-90.
4. ਜਿਗਿਆਸੂ ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹੇਬ, 1984, ਪੰਨਾ-237.

### 4.2.1.10. ਸੰਤ ਕਵੀ ਰੈਦਾਸ ਮੂਲਾਂਕਣ ਔਰ ਪ੍ਰਦੇਯ

ਡਾ. ਐਨ ਸਿੰਘ ਲਿਖਤ ਪੁਸਤਕ ਵਿਚ ਰਵਿਦਾਸ ਬਾਣੀ ਦੇ 100 ਸ਼ਬਦ ਅਤੇ 228 ਸਾਖੀਆਂ ਦਰਜ ਹਨ। ਲੇਖਕ ਨੇ ਇਸ ਸੰਕਲਨ ਦਾ ਸ੍ਰੋਤ ਪ੍ਰਕਾਸ਼ਿਤ ਪੁਸਤਕਾਂ ਵਿਚ ਲੜੀ ਨੰ: 3,6,9 ਨੂੰ ਬਣਾਇਆ ਹੈ [1]। ਇਨ੍ਹਾਂ ਪੁਸਤਕਾਂ ਬਾਰੇ ਅਸੀਂ ਪਹਿਲਾਂ ਹੀ ਵਿਚਾਰ ਕਰ ਆਏ ਹਾਂ ਲੇਖਕ ਨੇ ਕਿਸੇ ਹੱਥ ਲਿਖਤ ਗ੍ਰੰਥ ਨੂੰ ਆਪਣੀ ਖੋਜ ਦਾ ਆਧਾਰ ਨਹੀਂ ਬਣਾਇਆ, ਇਸ ਲਈ ਇਥੇ ਇਸਦੇ ਵਿਸਥਾਰ ਵਿੱਚ ਜਾਣ ਦੀ ਲੋੜ ਨਹੀਂ।

### 4.2.1.11. ਗੁਰੂ ਰਵਿਦਾਸ

ਇਹ ਕਾਸ਼ੀ ਨਾਥ ਉਪਾਧਿਆਇ ਦੀ ਰਚਨਾ ਹੈ ਜਿਸਦਾ ਮੂਲ ਆਧਾਰ ਪ੍ਰਕਾਸ਼ਿਤ ਪੁਸਤਕਾਂ ਦੀ ਲੜੀ ਵਿਚ ਨੰਬਰ 1 (ਗੁਰਮੁਖੀ ਸ੍ਰੋਤ) ਅਤੇ 2,7,9 ਦੇਵਨਾਗਰੀ ਵਿੱਚ ਪ੍ਰਾਪਤ ਸ੍ਰੋਤ ਹਨ [2]। ਜਿਨ੍ਹਾਂ ਨੂੰ ਅਸੀਂ ਵਿਚਾਰ ਚੁੱਕੇ ਹਾਂ। ਇਹ ਖੋਜ ਗ੍ਰੰਥ ਨਹੀਂ, ਸਗੋਂ ਮਾਨਵ ਮਾਰਗ ਦਰਸ਼ਨ ਲਈ ਰਵਿਦਾਸ ਬਾਣੀ ਦੀ ਵਿਆਖਿਆ ਹੈ।

### 4.2.1.12. ਸੰਤ ਪ੍ਰਵਰ ਰੈਦਾਸ ਸਾਹੇਬ

ਚੰਦ੍ਰਿਕਾ ਪ੍ਰਸਾਦ ਜਿਗਿਆਸੂ ਦੀ ਇਸ ਪੁਸਤਕ ਵਿੱਚ ਰਵਿਦਾਸ ਬਾਣੀ ਦੇ 102 ਸ਼ਬਦ, 18 ਸਾਖੀਆਂ ਦਰਜ ਹਨ। ਇਹ ਬਾਣੀ ਸੰਗ੍ਰਹਿ ਕਿਸੇ ਹੱਥ-ਲਿਖਤ ਸ੍ਰੋਤ ਉੱਤੇ ਆਧਾਰਤ ਨਹੀਂ ਜਾਪਦਾ ਕਿਉਂਕਿ ਲੇਖਕ ਨੇ ਕਿਸੇ ਪ੍ਰਾਚੀਨ ਸ੍ਰੋਤ ਦਾ ਪ੍ਰਾਪਤੀ ਸਥਾਨ ਅਤੇ ਗ੍ਰੰਥ ਨੰਬਰ ਨਹੀਂ ਦਿੱਤਾ। ਇਸ ਲਈ ਇਸ ਦੀ ਪ੍ਰਮਾਣਿਕਤਾ ਸੰਦਿਗਧ ਹੈ। ਉਂਜ ਵੀ ਇਸ ਸ੍ਰੋਤ ਵਿੱਚ ਦਰਜ ਬਾਣੀ ਦਾ ਪਾਠ ਅਸ਼ੁੱਧ ਹੈ।

### 4.2.1.13. ਰਵਿਦਾਸ ਵਚਨ ਸੁਧਾ

ਡਾ. ਸਰਨ ਦਾਸ ਭਨੋਤ ਰਚਿਤ ਇਸ ਪੁਸਤਕ ਵਿਚ 'ਗੁਰ ਰਵਿਦਾਸ' ਦੀ ਬਾਣੀ ਦੇ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਦੇ 93 ਸ਼ਬਦ ਦਰਜ ਹਨ। ਲੇਖਕ ਨੇ ਇਹ ਰਚਨਾ ਰਵਿਦਾਸ ਦੇ ਪਰਮ ਭਗਤਾਂ ਦੀ ਅਧਿਆਤਮਿਕ ਤ੍ਰਿਪਤੀ ਲਈ ਰਚੀ ਹੈ [3] ਜੋ ਸ਼ਰਧਾ ਭਾਵਨਾ ਤੋਂ ਮੁਕਤ ਨਹੀਂ ਹੈ। ਬਾਣੀ ਦਾ ਸ੍ਰੋਤ ਕੀ ਹੈ ਲੇਖਕ ਨੇ ਦੱਸਿਆ ਨਹੀਂ। ਬਾਣੀ ਦੇ ਸ਼ਬਦਾਂ ਤੋਂ ਰਾਗ ਹਟਾ ਦਿੱਤੇ ਹਨ। ਗੁਰੂ ਗ੍ਰੰਥ ਸਾਹਿਬ ਅਤੇ ਬਾਹਰ ਮਿਲਦੀ ਬਾਣੀ ਨੂੰ ਰਲਾ ਮਿਲਾ ਦਿੱਤਾ ਹੈ ਇਹ ਰਚਨਾ ਖੋਜ ਦੀ ਦ੍ਰਿਸ਼ਟੀ ਤੋਂ ਨਹੀਂ ਲਿਖੀ ਗਈ।

---

1. ਐਨ.ਸਿੰਘ (ਡਾ.) ਸੰਤ ਕਵਿ ਰੈਦਾਸ ਮੂਲਾਂਕਣ ਔਰ ਪ੍ਰਦੇਯ 1983. ਪੰਨਾ-7.
2. ਉਪਾਧਿਆਇ, ਕਾਸ਼ੀ ਨਾਥ (ਡਾ.) ਗੁਰੂ ਰਵਿਦਾਸ, 1983 ਪੰਨਾ-11.
3. ਭਨੋਤ, ਸਰਨ ਦਾਸ (ਡਾ.) ਰਵਿਦਾਸ ਵਚਨ ਸੁਧਾ, 1981, ਪੰਨਾ-26.

### 4. 2. 1. 14. ਨੀਚ ਤੇ ਊਚ ਕੀਏ ਮੇਰੇ ਸਤਿਗੁਰੂ

ਡਾ. ਧਰਮਪਾਲ ਸਰੀਨ ਦੀ ਇਸ ਪੁਸਤਕ ਦਾ ਆਧਾਰ ਪ੍ਰਕਾਸ਼ਿਤ ਪੁਸਤਕਾਂ ਵਿੱਚ ਗੁਰਮੁਖੀ ਸ੍ਰੋਤਾਂ ਦੀ ਲੜੀ ਨੰਬਰ-1 ਅਤੇ ਦੇਵਨਾਗਰੀ ਸ੍ਰੋਤਾਂ ਦੀ ਲੜੀ ਵਿੱਚ ਨੰਬਰ-2 ਹੈ, ਜਿਸ ਬਾਰੇ ਪਹਿਲਾਂ ਵਿਚਾਰ ਹੋ ਚੁਕੀ ਹੈ ।

### 4. 2. 1. 15. ਸੰਤ ਰਵਿਦਾਸ

ਇਹ ਇੰਦ੍ਰਰਾਜ ਸਿੰਘ ਦੀ ਰਚਨਾ ਹੈ । ਇਸ ਪੁਸਤਕ ਵਿਚ ਰਵਿਦਾਸ ਬਾਣੀ ਦੇ 58 ਸ਼ਬਦ ਅਤੇ 6 ਸਾਖੀਆਂ ਦਰਜ ਹਨ ਜਿਨ੍ਹਾਂ ਦਾ ਕੋਈ ਆਧਾਰ ਸ੍ਰੋਤ ਅੰਕਿਤ ਨਹੀਂ ਕੀਤਾ ਗਿਆ ।

### 4. 2. 1. 16. ਰੈਦਾਸ ਜੀ ਕੀ ਆਰਤੀ

ਡਾ. ਸੁਕਦੇਵ ਸਿੰਘ ਨੇ ਗੁਰੂ ਰਵਿਦਾਸ ਦੀਆਂ ਪੰਜ ਆਰਤੀਆਂ ਸੰਪਾਦਿਤ ਕਰਕੇ ਉਨ੍ਹਾਂ ਦੀ ਪ੍ਰਸੰਗ ਸਹਿਤ ਵਿਆਖਿਆ ਕੀਤੀ ਹੈ । ਲੇਖਕ ਨੇ ਇਨ੍ਹਾਂ ਆਰਤੀਆਂ ਦਾ ਪ੍ਰਾਪਤੀ ਸ੍ਰੋਤ ਨਹੀਂ ਦੱਸਿਆ ਫਿਰ ਵੀ ਇਨ੍ਹਾਂ ਵਿਚੋਂ ਇਕ ਆਰਤੀ ਗੁਰੂ ਗ੍ਰੰਥ ਸਾਹਿਬ ਅਤੇ ਦੋ ਪ੍ਰਾਚੀਨ ਹੱਥ-ਲਿਖਤ ਸਾਹਿਤ ਵਿਚ ਪ੍ਰਾਪਤ ਹਨ। ਬਾਕੀ ਰਹਿ ਗਈਆਂ ਦੋ ਰਚਨਾਵਾਂ ਦਾ ਸ੍ਰੋਤ ਮਾਲੂਮ ਨਹੀਂ । ਇਸ ਲਈ ਇਨ੍ਹਾਂ ਦੀ ਪ੍ਰਮਾਣਿਕਤਾ ਸੰਦੇਹ ਯੁਕਤ ਹੈ ।

ਇਸ ਤੋਂ ਇਲਾਵਾ ਲੜੀ ਨੰਬਰ ਚਾਰ ਅਨੁਸਾਰ ਰੱਖੀ 'ਵਿਯੋਗੀ ਹਰਿ' ਦੀ ਕਿਰਤ ਸੰਤ ਸੁਧਾਸਾਰ ਵਿਚ 'ਰਵਿਦਾਸ ਬਾਣੀ' ਦੇ 22 ਸ਼ਬਦ ਅਤੇ ਪੰਜ ਸਾਖੀਆਂ ਹਨ। ਇਸ ਸ੍ਰੋਤ ਵਿਚ ਅੱਠ ਸ਼ਬਦ ਗੁਰੂ ਗ੍ਰੰਥ ਸਾਹਿਬ ਵਾਲੇ ਅਤੇ ਬਾਕੀ 14 ਸ਼ਬਦ ਬਾਹਰਲੀ ਬਾਣੀ ਵਿ ਚ ਮਿਲਦੇ ਹਨ । ਸੰਤ ਜਗਬੀਰ ਸਿੰਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਵਿਦਾਸ ਬਾਣੀ ਦੇ 40 ਸ਼ਬਦਾਂ ਅਤੇ ਇਕ ਸਲੋਕ ਨੂੰ ਜਨ ਸਾਧਾਰਨ ਹਿਤ ਹਿੰਦੀ ਭਾਸ਼ਾ ਵਿਚ ਸੰਕਲਿਤ ਕੀਤਾ ਹੈ । ਇਸ ਤੋਂ ਇਲਾਵਾ ਕੁਝ ਹੋਰ ਗ੍ਰੰਥਾਂ ਵਿਚ ਵੀ ਰਵਿਦਾਸ ਬਾਣੀ ਦੇ ਵਿਕਲੋਤਰੇ ਸ਼ਬਦ ਮਿਲਦੇ ਹਨ ਜਿਨ੍ਹਾਂ ਵਿਚ ਖੋਜੀ ਦ੍ਰਿਸ਼ਟੀ ਦਾ ਅਭਾਵ ਹੈ ਅਜਿਹੇ ਗ੍ਰੰਥਾਂ ਵਿਚ ਆਚਾਰੀਆ ਪਰਸ਼ੂ ਰਾਮ ਚਤੁਰਵੇਦੀ ਦੀ ਪੁਸਤਕ 'ਸੰਤ ਕਾਵਯ' ਰੱਖੀ ਜਾ ਸਕਦੀ ਹੈ । ਮਾਸਿਕ ਪੱਤਰ 'ਕਲਿਆਣ' ਦੇ 'ਸੰਤ ਵਿਸ਼ੇਸ਼ ਅੰਕ' ਵਿਚ ਵੀ ਗੁਰੂ ਰਵਿਦਾਸ ਦੇ 28 ਸ਼ਬਦ ਮਿਲਦੇ ਹਨ । ਇਹ ਬਾਣੀ ਕਿਸ ਸ੍ਰੋਤ ਵਿਚੋਂ ਪ੍ਰਾਪਤ ਕੀਤੀ ਗਈ ਹੈ, ਇਥੇ ਅੰਕਿਤ ਨਹੀਂ । ਅਜਿਹੀਆਂ ਰਚਨਾਵਾਂ ਖੋਜ ਕਾਰਜ ਵਿਚ ਵਧੇਰੇ ਸਹਾਈ ਨਹੀਂ ਹੋ ਸਕਦੀਆਂ । ਇਸ ਲਈ ਇਥੇ ਇਨ੍ਹਾਂ ਦਾ ਵਿਸਥਾਰਤ ਵਿਵਰਣ ਨਹੀਂ ਦਿੱਤਾ ਗਿਆ ।

ਦੇਵਨਾਗਰੀ ਲਿੱਪੀ ਵਿਚ ਪ੍ਰਾਪਤ ਪ੍ਰਕਾਸ਼ਿਤ 'ਰਵਿਦਾਸ ਬਾਣੀ' ਬਾਰੇ ਕੀਤੀ ਗਈ ਚਰਚਾ ਵਿਚੋਂ ਸਿੱਟਾ ਇਹ ਮਿਲਦਾ ਹੈ ਕਿ ਇਹ ਗ੍ਰੰਥ ਹਰ ਵਿਦਵਾਨ ਨੇ ਆਪੋ ਆਪਣੀ ਖੋਜ ਸਮਰਥਾ ਅਨੁਸਾਰ ਲਿਖੇ ਹਨ ਜਿਨ੍ਹਾਂ ਵਿਚੋਂ ਕੁਝ ਇਕ ਗ੍ਰੰਥਾਂ ਦਾ ਆਧਾਰ ਪ੍ਰਾਚੀਨ ਸ੍ਰੋਤਾਂ ਨੂੰ ਬਣਾਇਆ ਗਿਆ ਹੈ ਫਿਰ ਵੀ ਇਹ ਗ੍ਰੰਥ ਖੋਜ ਦੀ ਦ੍ਰਿਸ਼ਟੀ ਤੋਂ ਪੂਰਨ ਨਹੀਂ । ਇਸ ਲਈ ਅਸੀਂ ਆਪਣੇ ਖੋਜ ਕਾਰਜ ਨੂੰ ਪ੍ਰਕਾਸ਼ਿਤ ਰਚਨਾਵਾਂ ਉੱਤੇ ਆਧਾਰਿਤ ਨਾ ਕਰਕੇ ਵਿਭਿੰਨ ਸੰਗ੍ਰਹਾਲਿਆਂ ਵਿਚ ਮਿਲਦੇ ਹੱਥ-ਲਿਖਤ ਸ੍ਰੋਤਾਂ ਵਿਚ ਦਰਜ ਰਵਿਦਾਸ ਜੀ ਦੀ ਬਾਣੀ ਨੂੰ ਹੀ ਬਣਾਇਆ ਹੈ ।

### 4.2.2.1. ਸ੍ਰੀ ਗੁਰੂ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਪੂਜਨੀਕ ਗ੍ਰੰਥ ਹੈ । ਇਹ ਮਹਾਨ ਗ੍ਰੰਥ ਸਿੱਖ ਧਰਮ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1661 ਬਿ.ਸੰ. ਵਿਚ ਸੰਪਾਦਿਤ ਕੀਤਾ । ਇਸ ਪਾਵਨ ਗ੍ਰੰਥ ਵਿਚ ਗੁਰੂ ਰਵਿਦਾਸ ਦੇ ਤੇਰ੍ਹਾਂ ਰਾਗਾਂ ਵਿਚ ਚਾਲੀ ਸ਼ਬਦ ਇਕ ਸਲੋਕ ਦਰਜ ਹੈ । ਇਸ ਪੂਜਨੀਕ ਧਾਰਮਿਕ ਗ੍ਰੰਥ ਦਾ ਪਾਠ ਹੂਬਹੂ ਲਿਖਣ ਅਤੇ ਛਾਪਣ ਦਾ ਕਰਮ ਚਲਿਆ ਆਉਂਦਾ ਹੈ । ਇਸੇ ਲਈ ਵਿਦਵਾਨ ਇਸ ਪ੍ਰਾਚੀਨ ਸ੍ਰੋਤ ਨੂੰ ਪ੍ਰਮਾਣਿਕ ਮੰਨਦੇ ਹਨ । ਇਸ ਬਾਣੀ ਨੂੰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਵੱਖ-ਵੱਖ ਸ੍ਰੋਤਾਂ ਵਿਚ ਮਿਲਦੀ ਬਾਣੀ ਦੀ ਪ੍ਰਮਾਣਿਕਤਾ ਵਾਚਣ ਲਈ ਆਧਾਰ ਸ੍ਰੋਤ ਵਜੋਂ ਰੱਖਾਂਗੇ ।

### 4.2.2.2. ਰਵਿਦਾਸ ਦੀਪ

ਇਹ ਰਚਨਾ ਗੁਰੂ ਰਵਿਦਾਸ ਬਾਣੀ ਸਬੰਧੀ ਗੰਭੀਰ ਖੋਜੀ ਦ੍ਰਿਸ਼ਟੀਕੋਣ ਤੋਂ ਰਚੀ, ਰਚਨਾ ਨਹੀਂ ਜੋ ਸਾਡੇ ਖੋਜ ਕਾਰਜ ਵਿਚ ਸਹਾਈ ਹੋ ਸਕੇ । ਇਸ ਦੇ ਰਚਨਾਕਾਰ ਨੇ ਬਾਣੀ ਨੂੰ ਮਨ-ਮਰਜ਼ੀ ਮੁਤਾਬਕ ਤੋੜ ਮਰੋੜ ਕੇ ਪੇਸ਼ ਕੀਤਾ ਹੈ । ਇਸ ਵਿਸ਼ੇ ਸਬੰਧੀ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਕਥਨ ਕਰਦੇ ਹਨ ਕਿ, "ਹੀਰਾ ਦਾਸ ਚੱਕ ਹਕੀਮਾ ਵਾਲੇ ਨੇ ਗ੍ਰੰਥ 'ਰਵਿਦਾਸ ਦੀਪ' ਘੜ ਕੇ ਮੁਸਲਮਾਨਾਂ ਦੀ ਇਮਦਾਦ ਕਰਨ ਲਈ ਸਤਿਗੁਰੂ ਰਵਿਦਾਸ ਦੀ ਸ਼ਾਨ ਵਿਚ ਨਿਰੀ ਕਸਰ ਨਹੀਂ ਪਾਈ ਬਲਕਿ ਸਾਹਿਬ ਜੀ ਦੇ ਸ਼ਬਦਾਂ ਨੂੰ ਅੱਗੇ ਪਿੱਛੇ ਕਰਕੇ ਉਨ੍ਹਾਂ ਦੀ ਚਾਲ ਨੂੰ ਵਿਗਾੜ ਦਿੱਤਾ ਹੈ, ਬਾਣੀ ਸਿਰਲੇਖਾਂ ਅਤੇ ਮੰਗਲਾਚਰਣਾਂ ਵਿਚ ਵਾਧਾ ਘਾਟਾ ਕਰ ਦਿੱਤਾ ਹੈ[1] ।" ਇੰਵ ਇਹ ਇਕ ਪ੍ਰਮਾਣਿਕ ਰਚਨਾ ਸਿੱਧ ਨਹੀਂ ਹੁੰਦੀ ।

### 4.2.2.3. ਸ੍ਰੀ ਰਵਿਦਾਸ ਪ੍ਰਗਾਸੁ

ਇਹ ਪੁਸਤਕ ਮਹੰਤ ਜਮਨਾ ਦਾਸ ਉਰਫ ਜਸਵੰਤ ਸਿੰਘ ਦੀ ਰਚਨਾ ਹੈ । ਇਸ ਵਿਚ ਗੁਰੂ ਰਵਿਦਾਸ ਦੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਤੋਂ ਇਲਾਵਾ ਬਾਹਰਲੀ ਬਾਣੀ ਦੇ 15 ਸ਼ਬਦ ਤਿੰਨ ਸਾਖੀਆਂ ਮਿਲਦੀਆਂ ਹਨ । ਬਾਣੀ ਸਬੰਧੀ ਇਹ ਕੋਈ ਮਹੱਤਵਪੂਰਨ ਸ੍ਰੋਤ ਸਾਮੱਗਰੀ ਨਹੀਂ ਪਰੰਤੂ ਲੇਖਕ ਨੇ ਇਕ ਵਿਲੱਖਣ ਵਿਚਾਰ ਨੂੰ ਜਨਮ ਦੇ ਦਿੱਤਾ ਹੈ ਉਹ ਇਹ ਕਿ ਗੁਰੂ ਰਵਿਦਾਸ ਦੀ ਸੰਪੂਰਨ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ । ਆਪ ਨੇ ਇਸ ਮੱਤ ਦਾ ਪ੍ਰਮਾਣ ਇਕ ਹੱਥ ਲਿਖਤ ਪੋਥੀ ਨੂੰ ਬਣਾਇਆ ਹੈ ਜਿਸ ਦੀ ਪ੍ਰਮਾਣਿਕਤਾ ਸੰਦੇਹਯੁਕਤ ਹੈ (ਇਸ ਪੋਥੀ ਦਾ ਵਿਵਰਣ ਅਸੀਂ ਹੱਥ ਲਿਖਤ ਪ੍ਰਤੀਲਿਪੀਆਂ ਵਿਚ ਕਰ ਚੁੱਕੇ ਹਾਂ) ਇਸ ਤੋਂ ਬਿਨਾਂ ਇਸ ਮੱਤ ਅਨੁਸਾਰ ਲੇਖਕ ਪ੍ਰਾਚੀਨ ਸ੍ਰੋਤਾਂ ਵਿਚ ਮਿਲਦੀ 'ਰਵਿਦਾਸ ਬਾਣੀ' ਨੂੰ 'ਗੁਰੂ ਰਵਿਦਾਸ' ਦੇ ਭੂਆ ਦੇ ਪੁੱਤਰ 'ਰੈਦਾਸ' ਦੀ ਮੰਨਦੇ ਹੋਏ ਉਸਦਾ ਜਨਮ ਸੰਨ ਸੰਮਤ ਅਤੇ ਮਾਤਾ ਪਿਤਾ ਦਾ ਨਾਂ ਵੀ ਦਿੰਦਾ ਹੈ । ਇਹ ਬੇਬੁਨਿਆਦ ਮੱਤ ਹੈ ਜਿਸ ਨੂੰ ਅਸੀਂ ਪਿੱਛੇ ਸਪਸ਼ਟ ਕਰ ਆਏ ਹਾਂ ਕਿ 'ਰੈਦਾਸ' ਇਕ ਹੀ ਸ਼ਖ਼ਸੀਅਤ ਦਾ ਭਾਸ਼ਾਗਤ ਪ੍ਰਭਾਵ

---

1. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ, ਸ੍ਰੀ ਰਵਿਦਾਸ ਪ੍ਰਗਾਸੁ, 1932 (ਭੂਮਿਕਾ) ਪੰਨਾ-355.

ਅਧੀਨ ਪ੍ਰਚਲਿਤ ਹੋਇਆ ਨਾਂ ਹੈ ਇਹ ਕੋਈ ਵੱਖਰੀ ਸ਼ਖ਼ਸ਼ੀਅਤ ਨਹੀਂ ਹੈ । ਪ੍ਰਾਚੀਨ ਸ੍ਰੋਤਾਂ ਵਿਚ ਰੈਦਾਸ ਨਾਂ ਦੀ ਕੋਈ ਵੱਖਰੀ ਸ਼ਖ਼ਸ਼ੀਅਤ ਨਹੀਂ ਮਿਲਦੀ ਨਾ ਹੀ ਕਿਸੇ ਵਿਦਵਾਨ ਨੇ ਇਸ ਮੱਤ ਦੀ ਪ੍ਰੋੜਤਾ ਕੀਤੀ ਹੈ । ਇਸ ਕ੍ਰਿਤ ਵਿਚ ਭਾਵਨਾ ਮੂਲਕ ਤੱਥ ਦਰਜ ਹਨ, ਜਿਨ੍ਹਾਂ ਦਾ ਖੋਜ ਵਿਚ ਕੋਈ ਸਥਾਨ ਨਹੀਂ ।

## 4.2.2.4. ਭਗਤ ਰਵਿਦਾਸ : ਸ੍ਰੋਤ ਪੁਸਤਕ

ਇਹ ਡਾ. ਜਸਬੀਰ ਸਿੰਘ ਸਾਬਰ ਦੀ ਖੋਜ ਪੁਸਤਕ ਹੈ । ਇਸ ਦੇ ਬਾਣੀ ਵਾਲੇ ਭਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਬਾਣੀ ਤੋਂ ਇਲਾਵਾ ਗੁਰੂ ਗ੍ਰੰਥ ਤੋਂ ਬਾਹਰ ਮਿਲਦੀ ਬਾਣੀ ਦੇ 103 ਸ਼ਬਦ 21 ਸਾਖੀਆਂ ਅਤੇ 'ਪ੍ਰਹਲਾਦ ਚਰਿਤ੍ਰ' ਦਰਜ ਹੈ । ਸੰਪਾਦਕ ਨੇ ਇਸ ਬਾਣੀ ਦਾ ਆਧਾਰ ਸ੍ਰੋਤ 'ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ ਦੇ ਹੱਥ ਲਿਖਤ ਗ੍ਰੰਥ ਨੰ:12 ਲਿੱਪੀ ਕਾਲ 1693 ਬਿ.ਸੰ. ਨੂੰ ਬਣਾਇਆ ਹੈ । ਇਸ ਖਰੜੇ ਵਿਚ 70 ਸ਼ਬਦ ਦਰਜ ਹਨ । ਸਾਖੀ ਇਕ ਵੀ ਨਹੀਂ । ਬਾਣੀ ਦੇ ਪਾਠ ਨੂੰ ਵਧੇਰੇ ਸ਼ੁੱਧ ਅਤੇ ਪ੍ਰਮਾਣਿਕ ਬਣਾਉਣ ਲਈ ਵੱਖ-ਵੱਖ ਸ੍ਰੋਤਾਂ ਤੋਂ ਪ੍ਰਾਪਤ ਲਿੱਪੀਬਧ ਹੱਥ-ਲਿਖਤ ਅਤੇ ਪ੍ਰਕਾਸ਼ਿਤ ਖਰੜਿਆਂ ਨੂੰ ਪਾਠ ਮੇਲਾਣ ਲਈ ਵਰਤਿਆ ਹੈ । ਲੇਖਕ ਨੇ ਬਾਣੀ ਦੇ ਹਰ ਸ਼ਬਦ ਦਾ ਲਿੱਪੀ-ਕਾਲ ਅਤੇ ਪ੍ਰਾਪਤੀ ਸ੍ਰੋਤ ਦੱਸਿਆ ਹੈ, ਜਿਸ ਨਾਲ ਬਾਣੀ ਦੀ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਸਪੱਸ਼ਟ ਹੋ ਗਈ ਹੈ ।

ਡਾ. ਜਸਬੀਰ ਸਿੰਘ ਸਾਬਰ ਨੇ ਇਸ ਸ੍ਰੋਤ ਪੁਸਤਕ ਵਿਚ ਦਰਜ ਸਾਖੀਆਂ ਵਿਚੋਂ 11 ਪ੍ਰਾਚੀਨ ਸੋਮਿਆਂ ਤੋਂ, ਸਮੇਤ ਇਕ ਸਾਖੀ ਗੁਰੂ ਗ੍ਰੰਥ ਸਾਹਿਬ ਵਾਲੀ ਅਤੇ 10 ਸਾਖੀਆਂ, ਬਗੈਰ ਕੋਈ ਸ੍ਰੋਤ ਦੱਸਿਆ, ਸ਼ਾਮਿਲ ਕੀਤੀਆਂ ਹਨ ਜਿਨ੍ਹਾਂ ਨੂੰ ਪ੍ਰਮਾਣਿਕ ਮੰਨਣਾ ਕਠਿਨ ਹੈ । ਡਾ. ਸਾਬਰ ਆਪ ਵੀ ਲਿਖਦੇ ਹਨ ਕਿ "ਭਗਤ ਜੀ ਦੇ ਨਾਮ ਉਪਰ ਜੋ ਸਾਖੀਆਂ ਪ੍ਰਚਲਿਤ ਹਨ ਉਨ੍ਹਾਂ ਦੀ ਪ੍ਰਮਾਣਿਕਤਾ ਮੂਲੋਂ ਹੀ ਸੰਦਿਗਧ ਹੈ ਕਿਉਂਕਿ ਭਾਸ਼ਾ ਅਤੇ ਸ਼ੈਲੀ ਦੇ ਪਖੋਂ ਇਹ ਭਗਤ ਜੀ ਦੀ ਬਾਕੀ ਰਚਨਾ ਦੇ ਬਰਾਬਰ ਨਹੀਂ[1] । ਇਸ ਪੁਸਤਕ ਵਿਚ ਸ਼ਾਮਿਲ 'ਪ੍ਰਹਲਾਦ ਚਰਿਤ੍ਰ' ਦਾਦੂ ਦੁਆਰਾ ਨਾਰਾਯਣਾ ਦੇ ਬਸਤਾ ਨੰ : 7 ਲਿਪੀਕਾਲ 1710 ਬਿ.ਸੰ. ਨੂੰ ਬਣਾ ਕੇ ਇਸ ਦਾ ਪਾਠ ਮੇਲਾਣ ਹੋਰ ਲਿਪੀਬੱਧ ਸ੍ਰੋਤਾਂ ਵਿਚ ਪ੍ਰਾਪਤ ਹੱਥ-ਲਿਖਤ ਖਰੜਿਆਂ ਨਾਲ ਕੀਤਾ ਹੈ । ਸਮੁੱਚੇ ਰੂਪ ਵਿਚ ਇਹ ਪੁਸਤਕ ਗੁਰੂ ਰਵਿਦਾਸ ਦੀ ਬਾਣੀ ਸਬੰਧੀ ਖੋਜ ਕਾਰਜ ਲਈ ਮਾਰਗ ਦਰਸ਼ਨ ਕਰਦੀ ਹੈ ।

## 4.2.2.5. ਬਾਣੀ ਗੁਰੂ ਰਵਿਦਾਸ

ਇਹ ਰਚਨਾ ਡਾ. ਰਤਨ ਸਿੰਘ ਜੱਗੀ ਦੀ ਹੈ ਜਿਸ ਵਿਚ ਗੁਰੂ ਰਵਿਦਾਸ ਦੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦਾ ਸੰਗ੍ਰਹਿ ਹੈ । ਡਾ. ਜੱਗੀ ਨੇ ਬਿਨਾਂ ਕੋਈ ਗ੍ਰੰਥ ਨੰਬਰ ਅਤੇ ਲਿਪੀਕਾਲ ਦੱਸਿਆ 'ਨਾਗਰੀ ਪ੍ਰਚਾਰਣੀ ਸਭਾ ਵਾਰਾਨਸੀ' ਦੇ ਕਿਸੇ ਗ੍ਰੰਥ ਨੂੰ ਇਸ ਪੁਸਤਕ ਦਾ ਆਧਾਰ ਸ੍ਰੋਤ ਬਣਾਇਆ ਹੈ । ਇਸ ਪੁਸਤਕ ਵਿਚ 'ਗੁਰੂ ਗ੍ਰੰਥ ਸਾਹਿਬ' ਵਾਲੀ ਬਾਣੀ ਤੋਂ ਇਲਾਵਾ 86 ਸ਼ਬਦ ਅਤੇ ਸੱਤ ਸਾਖੀਆਂ ਸ਼ਾਮਿਲ ਹਨ । ਲੇਖਕ ਨੇ ਬਾਣੀ ਦਾ ਪਾਠ ਮੇਲਾਣ

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ-279.

ਨਹੀਂ ਕੀਤਾ, ਔਖੇ ਸ਼ਬਦਾਂ ਦੇ ਅਰਥ ਦਿੱਤੇ ਹਨ । ਕਿਉਂਕਿ ਇਹ ਰਚਨਾ ਕਿਸੇ ਪ੍ਰਮਾਣਿਕ ਲਿਪੀਬੱਧ ਖਰੜੇ ਉੱਤੇ ਆਧਾਰਤ ਨਹੀਂ ਇਸ ਲਈ ਇਸ ਦੀ ਪ੍ਰਮਾਣਿਕਤਾ ਅਤੇ ਪ੍ਰਾਚੀਨਤਾ ਅਸਪਸ਼ਟ ਹੈ ।

### 4.2.2.6. ਸ੍ਰੀ ਆਦਿ ਪ੍ਰਕਾਸ਼ ਰਤਨਾਕਰ

ਇਸ 16x10 ਇੰਚ ਸਾਈਜ਼ ਅਤੇ 1248 ਪੰਨਿਆ ਦੇ ਵੱਡ-ਆਕਾਰੀ ਗ੍ਰੰਥ ਦੇ ਸੰਗ੍ਰਹਿ ਕਰਤਾ ਸੁਆਮੀ ਈਸ਼ਰ ਦਾਸ ਜੀ ਮਹਾਰਾਜ ਹਨ । ਇਸ ਗ੍ਰੰਥ ਵਿਚ ਆਦੀ ਪ੍ਰਸੰਗ, ਅੱਘਨਾਸ ਜਾਪ, ਗਾਥਾ ਛੰਦ, ਆਦਿ ਪ੍ਰਸੰਗ ਪ੍ਰੇਮ ਕਾ, ਆਦਿ ਪ੍ਰਸੰਗ ਮਾਨੁਸ਼ ਜੂਨ, ਨਾਮ ਬਿਨ ਪਸ਼ੂਓ ਮੰਦਾ, ਨਾਮ ਬਿਹੂਣੇ, ਆਦਿ ਪ੍ਰਸੰਗ ਮਿਥਿਆ ਕਾ, ਸੁਪਨੇ ਕਾ, ਹੰਸ ਪ੍ਰੇਮ, ਸ਼ਬਦ ਕਾ, ਸੁਰਤ ਕੀ ਪੁਕਾਰ, ਬਾਰਾਂ ਮਾਹਾਂ, ਤਿੱਥ ਵਾਰ ਕਾ, ਆਦਿਪੱਤੀ ਅੱਖਰੀ, ਆਦਿ ਪ੍ਰਸੰਗ ਮਿਸ਼ਰਤ ਭਿੰਨ ਭਿੰਨ ਕਾ, ਇਤਿਹਾਸ, ਸੂਰਬੀਰ ਕਾ, ਆਦਿ ਪ੍ਰਸੰਗ ਮੂਰਖ, ਚੁਗਲ, ਸੂਮ, ਸਾਕਤ, ਅਕ੍ਰਿਤਘਣ, ਚਾਰ ਲਾਵਾਂ ਆਦਿ ਵਿਭਿੰਨ ਸਿਰਲੇਖਾਂ ਹੇਠ ਵੱਖ ਵੱਖ ਰਾਗਾਂ ਵਿਚ ਬਾਣੀ ਅੰਕਿਤ ਹੈ । ਇਸ ਗ੍ਰੰਥ ਵਿਚ ਦਰਜ ਸਾਰੀ ਰਚਨਾ ਅਜੋਕੀ ਪੰਜਾਬੀ ਭਾਸ਼ਾ ਵਿਚ ਹੈ । ਵਿਸ਼ਾ ਵਸਤੂ ਅਤੇ ਸ਼ੈਲੀ ਪੱਖ ਤੋਂ ਵੀ ਇਹ ਆਧੁਨਿਕ ਰਚਨਾ ਹੈ । ਇਹ ਬਾਣੀ ਗੁਰੂ ਰਵਿਦਾਸ ਦੀ ਰਚਨਾ ਨਹੀਂ ਹੈ । ਗ੍ਰੰਥ ਵਿਚੋਂ ਹੀ ਇਹ ਪ੍ਰਮਾਣਿਤ ਹੋ ਜਾਂਦਾ ਹੈ ਕਿ ਇਹ ਹੱਥ ਲਿਖਤ ਸ੍ਰੋਤ ਨਹੀਂ ਸਗੋਂ ਰਤਨਾਕਰ ਸੁਆਮੀ ਈਸ਼ਰ ਦਾਸ ਦੀ ਘੋਰ ਤਪੱਸਿਆ ਅਤੇ ਅਧਿਆਤਮਿਕ ਸ਼ਕਤੀ ਰਾਹੀਂ ਰਚਿਆ ਗਿਆ ਗ੍ਰੰਥ ਹੈ[1] । ਜਿਸ ਵਿਚ ਉਨ੍ਹਾਂ ਦੀ ਆਪਣੀ ਬਾਣੀ ਵੀ ਸ਼ਾਮਿਲ ਹੈ । ਇਸ ਗ੍ਰੰਥ ਨੂੰ 'ਗੁਰੂ ਰਵਿਦਾਸ' ਦੀ ਰਚਨਾ ਮੰਨਣਾ ਭਾਰੀ ਭੁੱਲ ਹੈ, ਕਿਉਂ ਕਿ ਗ੍ਰੰਥ ਵਿਚ ਦਰਜ ਬਾਣੀ ਕਿਸੇ ਪ੍ਰਾਚੀਨ ਹੱਥ-ਲਿਖਤ ਸ੍ਰੋਤ ਵਿਚ ਪ੍ਰਾਪਤ ਨਹੀਂ ।

### 4.2.2.7. ਬਾਣੀ ਸ੍ਰੀ ਗੁਰੂ ਰਵਿਦਾਸ

ਇਹ ਡਾ. ਧਰਮਪਾਲ ਸਿੰਗਲ ਦੀ ਖੋਜ ਕ੍ਰਿਤ ਹੈ । ਜਿਸ ਵਿੱਚ 183 ਸ਼ਬਦ 265 ਸਾਖੀਆਂ 'ਪ੍ਰਹਲਾਦ ਚਰਿਤ' ਗਯਾਨ ਗੋਸ਼ਟੀ (ਰਮੈਣੀ) ਅਤੇ ਰਵਿਦਾਸ-ਕਬੀਰ ਗੋਸ਼ਠੀ ਦਰਜ ਹੈ । ਇਹ 'ਗਯਾਨ ਗੋਸ਼ਠੀ' ਡਾ.ਬੀ.ਪੀ.ਸ਼ਰਮਾ ਦੀ ਪੁਸਤਕ 'ਸੰਤ ਰਵਿਦਾਸ ਦੀ ਭਕਿਤ ਸਾਧਨਾ' ਵਿੱਚ ਦਰਜ ਹੈ । ਰਵਿਦਾਸ ਕਬੀਰ ਗੋਸ਼ਠੀ 'ਗੁਰੂ ਰਵਿਦਾਸ ਦੀ ਆਪਣੀ ਕ੍ਰਿਤ ਨਹੀਂ ਹੈ । ਅਸੀਂ ਇੱਥੇ ਗੁਰੂ ਰਵਿਦਾਸ ਬਾਣੀ ਦੇ 183 ਸ਼ਬਦ 265 ਸਾਖੀਆਂ ਅਤੇ ਗਿਆਨ ਗੋਸ਼ਠੀ ਬਾਰੇ ਵਿਚਾਰ ਕਰ ਰਹੇ ਹਾਂ । ਜਿਸ ਸੰਕਲਨ ਵਿਚ40 ਸ਼ਬਦ ਗੁਰੂ ਗ੍ਰੰਥ ਸਾਹਿਬ ਵਾਲੇ ਅਤੇ 22 ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦੇ ਰੂਪਾਂਤਰ ਹਨ । ਇੰਞ ਮੂਲ ਰੂਪ ਵਿਚ ਗੁਰੂ ਰਵਿਦਾਸ ਬਾਣੀ ਦੇ ਸ਼ਬਦਾਂ ਦੀ ਗਿਣਤੀ 121 ਰਹਿ ਜਾਂਦੀ ਹੈ ।

ਇਸ ਬਾਣੀ ਸੰਗ੍ਰਹਿ ਨੂੰ ਸੰਪਾਦਿਤ ਕਰਨ ਲਈ ਵੱਖ ਵੱਖ ਪ੍ਰਾਚੀਨ ਸੋਮਿਆਂ ਤੋਂ ਪ੍ਰਾਪਤ ਅਠਾਰਾਂ ਹੱਥ-ਲਿਖਤ ਸ੍ਰੋਤ ਅਤੇ ਸਤਾਰਾਂ ਪ੍ਰਕਾਸ਼ਿਤ ਗ੍ਰੰਥਾਂ ਦੀ ਸਹਾਇਤਾ ਲਈ ਹੈ । ਬਾਣੀ ਦੇ ਪਾਠ ਨੂੰ ਵਧੇਰੇ ਪ੍ਰਮਾਣਿਕ ਬਣਾਉਣ ਲਈ ਡਾ. ਚੰਨਣ ਸਿੰਘ ਚੰਨ ਰਾਹੀਂ ਪ੍ਰਾਪਤ 'ਬੈਲਜ਼ੀਅਮ ਸੰਗ੍ਰਹਾਲਿਆ'

---

1. ਈਸ਼ਰ ਦਾਸ ਸੁਆਮੀ ਸ੍ਰੀ ਆਦਿ ਪ੍ਰਕਾਸ਼ ਰਤਨਾਕਰ, 1984, ਪੰਨਾ-1248.

ਵਿਚ ਪਏ ਗ੍ਰੰਥ ਨੰਬਰ ਆਰ. 13 ਸੀ ਨੂੰ ਪਾਠ ਮੇਲਾਣ ਲਈ ਵਰਤਿਆ ਹੈ । ਲੇਖਕ ਅਨੁਸਾਰ ਡਾ. ਚੰਨ ਰਾਹੀਂ ਪ੍ਰਾਪਤ ਇਸ ਗ੍ਰੰਥ ਉੱਤੇ ਰੈਦਾਸ ਜੀ ਦਾ 16ਵੀਂ ਸਦੀ ਦਾ ਗ੍ਰੰਥ ਸੰਪੂਰਨ ਲਿਖਿਆ ਹੋਇਆ ਮਿਲਦਾ ਹੈ । ਡਾ. ਸਿੰਗਲ ਦੀ ਪਰਖ ਪੜਚੋਲ ਅਨੁਸਾਰ ਇਹ ਪੁਰਾਣਾ ਗ੍ਰੰਥ ਹੈ ਜਿਸ ਵਿਚ ਰਵਿਦਾਸ ਬਾਣੀ ਦੇ 70 ਸ਼ਬਦ ਇੱਕ ਸਾਖੀ ਦਰਜ ਹੈ ।

ਭਾਵੇਂ ਇਸ ਸੰਗ੍ਰਹਿ ਦਾ ਮੁੱਖ ਆਧਾਰ ਡਾ. ਬੀ.ਪੀ.ਸ਼ਰਮਾ ਵਾਲੀ ਪੁਸਤਕ ਹੈ ਪ੍ਰੰਤੂ ਵਿਦਵਾਨ ਲੇਖਕ ਨੇ ਇਕੱਠੀ ਕੀਤੀ ਸਾਰੀ ਸਮੱਗਰੀ ਨੂੰ ਗੁਰੂ ਰਵਿਦਾਸ ਬਾਣੀ ਦਾ ਪ੍ਰਮਾਣਿਕ ਪਾਠ ਤਿਆਰ ਕਰਨ ਲਈ ਪੁਣ-ਛਾਣ ਲਈ ਵਰਤਿਆ ਹੈ । ਡਾ. ਬੀ.ਪੀ.ਸ਼ਰਮਾ ਤੋਂ ਪਾਠ ਵਿਚ ਰਹਿ ਗਈਆਂ ਪਦ-ਛੇਦ ਦੀਆਂ ਗਲਤੀਆਂ ਨੂੰ ਸੁਧਾਰਿਆ ਗਿਆ ਹੈ । ਗੁਰੂ ਰਵਿਦਾਸ ਬਾਣੀ ਨਾਲ ਹੋ ਰਹੇ ਖਿਲਵਾੜ ਬਾਰੇ ਰੋਸ਼ਨੀ ਪਾਈ ਹੈ । ਫਿਰ ਵੀ ਬਾਣੀ ਦੇ ਵੱਡੇ ਸੰਗ੍ਰਹਿ ਵਿੱਚ ਕੁਝ ਘਾਟਾਂ ਰੜਕ ਰਹੀਆਂ ਹਨ । ਜਿਵੇਂ ਕਿ ਵੱਖ-ਵੱਖ ਬਾਣੀ ਸ੍ਰੋਤਾਂ ਵਿੱਚ ਮਿਲਦੇ ਪਾਠ-ਭੇਦ ਸਪਸ਼ਟ ਨਹੀਂ ਕੀਤੇ ਗਏ । ਕਿਹੜਾ ਸ਼ਬਦ ਕਿਸ ਸ੍ਰੋਤ ਵਿਚੋਂ ਲਿਆ ਹੈ, ਅੰਕਿਤ ਨਹੀਂ ਕੀਤਾ ਗਿਆ । ਬਾਣੀ ਨੂੰ ਰਾਗਾਂ ਅਨੁਸਾਰ ਨਾ ਰੱਖਕੇ ਉਕਰਾਂਤ ਪ੍ਰਣਾਲੀ ਅਨੁਸਾਰ ਰੱਖਿਆ ਗਿਆ ਹੈ । ਜਿਸ ਨਾਲ ਬਾਣੀ ਦੇ ਰਾਗਾਂ ਅਨੁਸਾਰ ਪ੍ਰਚਲਿਤ ਪ੍ਰਾਚੀਨ ਪਰੰਪਰਾ ਨੂੰ ਠੇਸ ਵੱਜੀ ਹੈ । ਇਸ ਸੰਗ੍ਰਹਿ ਵਿਚ 265 ਸਾਖੀਆਂ ਸੰਗ੍ਰਹਿ ਕੀਤੀਆਂ ਹਨ । ਜਦੋਂ ਕਿ ਪ੍ਰਾਚੀਨ ਬਾਣੀ ਸ੍ਰੋਤਾਂ ਵਿੱਚ, ਸਾਖੀਆਂ ਕੁਲ ਮਿਲਾ ਕੇ ਗਿਆਰਾਂ ਮਿਲਦੀਆਂ ਹਨ । ਜਿਨ੍ਹਾਂ ਸਾਖੀਆਂ ਬਾਰੇ ਲੇਖਕ ਨੇ ਖੁਦ ਸਪਸ਼ਟ ਕੀਤਾ ਹੈ ਕਿ ਇਹ ਪ੍ਰਮਾਣਿਕ ਨਹੀਂ, ਉਹ ਵੀ ਇਸ ਸੰਗ੍ਰਹਿ ਵਿੱਚ ਸ਼ਾਮਲ ਕਰ ਲਈਆਂ ਹਨ । ਸੰਪਾਦਕ ਨੇ ਸਾਖੀਆਂ ਦੀ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਸਥਾਪਤ ਕਰਨ ਵੱਲ ਖਾਸ ਧਿਆਨ ਦਿੱਤਾ, ਪ੍ਰਤੀਤ ਨਹੀਂ ਹੁੰਦਾ ।

ਇਸ ਸੰਗ੍ਰਹਿ ਵਿੱਚ ਡਾ. ਬੀ.ਪੀ.ਸ਼ਰਮਾ ਦੀ ਪੁਸਤਕ ਵਿਚੋਂ ਲੈ ਕੇ 'ਗਿਆਨ ਗੋਸ਼ਠੀ' (ਰਮੈਣੀ) ਵੀ ਸ਼ਾਮਲ ਕੀਤੀ ਗਈ ਹੈ । ਇਸ ਰਚਨਾ ਦਾ ਸ੍ਰੋਤ 'ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ' ਦਾ ਹੱਥ ਲਿਖਤ ਗ੍ਰੰਥ ਨੰਬਰ 12 ਹੈ। ਇਸ ਗ੍ਰੰਥ ਦਾ ਲਿਪੀਕਾਲ 1693 ਬਿ.ਸੰ ਹੈ । ਇਹ ਰਚਨਾ ਰਵਿਦਾਸ ਬਾਣੀ ਦੇ ਕਿਸੇ ਵੀ ਹੋਰ ਹੱਥ-ਲਿਖਤ ਗ੍ਰੰਥ ਵਿੱਚ ਪ੍ਰਾਪਤ ਨਹੀਂ, ਨਾ ਹੀ ਡਾ. ਬੀ.ਪੀ.ਸ਼ਰਮਾ ਨੇ ਸਬੰਧਿਤ ਸ੍ਰੋਤ ਦੀ ਜਾਣਕਾਰੀ ਦਿੰਦੇ ਹੋਏ ਇਸ ਰਚਨਾ ਦੀ ਹੋਂਦ ਬਾਰੇ ਸਪਸ਼ਟ ਕੀਤਾ ਹੈ । ਜਿਸ ਤਰ੍ਹਾਂ ਆਪ ਦੀ ਬਾਣੀ ਅਤੇ 'ਪ੍ਰਹਲਾਦ ਚਰਿਤ੍ਰ' ਦੇ ਅਨੇਕਾਂ ਸ੍ਰੋਤ (ਹੱਥ-ਲਿਖਤ) ਪ੍ਰਾਪਤ ਹਨ । ਇਸ ਸਥਿਤੀ ਵਿਚ ਇਸ ਬਾਣੀ ਨੂੰ ਪ੍ਰਮਾਣਿਕ ਮੰਨਣਾ ਕਠਿਨ ਹੈ । 'ਪ੍ਰਹਲਾਦ ਚਰਿਤ੍ਰ' ਨੂੰ ਅਸੀਂ ਇਸ ਸੰਗ੍ਰਹਿ ਦੀ ਆਧਾਰ ਸ੍ਰੋਤ ਪੁਸਤਕ ਵਿਚ ਵਿਚਾਰ ਆਏ ਹਾਂ ।

### 4.2.2.8. ਗੁਰੂ ਰਵਿਦਾਸ

ਇਹ ਆਚਾਰੀਆ ਪ੍ਰਿਥਵੀ ਸਿੰਘ ਦੀ ਹਿੰਦੀ ਪੁਸਤਕ ਦਾ ਰਵੀ ਕੁਮਾਰ ਅਨੂ ਵਲੋਂ ਕੀਤਾ ਪੰਜਾਬੀ ਰੂਪ ਹੈ । ਇਸ ਰਚਨਾ ਵਿਚ ਗੁਰੂ ਰਵਿਦਾਸ ਬਾਣੀ ਦੇ 37 ਸ਼ਬਦ ਅਤੇ 50 ਸਾਖੀਆਂ ਸੰਗ੍ਰਹਿ

---

1. ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) ਗੁਰੂ ਰਵਿਦਾਸ, ਅਨੂ.ਰਵੀ ਕੁਮਾਰ (ਪੰ.ਅਨੁ.) 1986 ਪੰਨਾ-ੲ (ਪ੍ਰਸਤਾਵਨਾ).

ਹਨ । ਪੁਸਤਕ ਦੀ ਪ੍ਰਸਤਾਵਨਾ ਵਿਚ ਅੰਕਿਤ ਹੈ ਕਿ ਇਹ 'ਰਵਿਦਾਸ ਸਭਾ ਯੂ.ਕੇ. ਦੇ ਕਹਿਣ ਉਤੇ ਸ਼ਰਧਾ ਭਾਵਨਾ ਤੋਂ ਪ੍ਰੇਰਿਤ ਹੋ ਕੇ ਲਿਖੀ ਗਈ ਪੁਸਤਕ ਹੈ। ਜੋ ਖੋਜ ਦੀ ਦ੍ਰਿਸ਼ਟੀ ਤੋਂ ਮਹੱਤਵਹੀਨ ਹੈ।

### 4.2.2.9. ਆਦਿ ਧਰਮ ਮਿਸ਼ਨ ਵਲੋਂ ਪ੍ਰਕਾਸ਼ਿਤ ਬਾਣੀ ਗ੍ਰੰਥ

ਆਲ ਇੰਡੀਆ ਆਦਿ ਧਰਮ ਮਿਸ਼ਨ ਨਾਂ ਦੀ ਸੰਸਥਾ ਪਿਛਲੇ ਕਾਫ਼ੀ ਸਮੇਂ ਤੋਂ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਦਾ ਪ੍ਰਚਾਰ ਕਰ ਰਹੀ ਹੈ । ਫਲ-ਸਰੂਪ ਇਸ ਸੰਸਥਾ ਵਲੋਂ ਖੋਜੇ ਗਏ ਗੁਰੂ ਰਵਿਦਾਸ ਦੇ ਜਨਮ ਸਥਾਨ ਬਨਾਰਸ ਦੇ ਨੇੜੇ ਸੀਰ ਗੋਵਰਧਨਪੁਰ ਵਿਖੇ ਬਣੇ ਮੰਦਿਰ ਵਿਚ ਇਕ 'ਆਦਿ ਗੁਰਬਾਣੀ' ਗ੍ਰੰਥ ਸਥਾਪਿਤ ਕੀਤਾ ਹੋਇਆ ਹੈ । ਇਸ ਵਿਚ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਦਰਜ ਹੈ ਪਰੰਤੂ ਇਸ ਰਚਨਾ ਦਾ ਆਧਾਰ ਸ੍ਰੋਤ ਕੀ ਹੈ ਇਸ ਵਿਚੋਂ ਕੋਈ ਸੰਕੇਤ ਨਹੀਂ ਮਿਲਦਾ । ਡਾ. ਜਸਬੀਰ ਸਿੰਘ ਸਾਬਰ ਇਸ ਗ੍ਰੰਥ ਬਾਰੇ ਲਿਖਦੇ ਹਨ ਕਿ "ਇਸ ਵਾਣੀ ਦੀ ਭਾਸ਼ਾ ਬਹੁਤ ਨਵੀਨ ਹੈ। ਜਾਪਦਾ ਹੈ ਲਿਪੀ ਕਰਤਾ ਨੇ ਉਤਾਰਾ ਕਰਨ ਸਮੇਂ ਮੂਲ ਭਾਸ਼ਾ ਦੀ ਥਾਂ ਪ੍ਰਚਲਿਤ ਭਾਸ਼ਾ ਵਿਚ ਹੀ ਉਲੱਥਾ ਕਰ ਦਿੱਤਾ ਹੈ[1]।" ਇਸ ਲਈ ਇਸ ਗ੍ਰੰਥ ਵਿਚ ਦਰਜ ਬਾਣੀ ਖੋਜ ਦੀ ਦ੍ਰਿਸ਼ਟੀ ਤੋਂ ਮਹੱਤਵਪੂਰਨ ਨਹੀਂ ।

ਇਸ ਸੰਸਥਾ ਵਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਮਾਸਿਕ ਪੱਤਰ 'ਆਦਿ ਗੁਰ-ਪ੍ਰਕਾਸ਼ ਪੱਤ੍ਰਕਾ' ਦੇ ਗੁਰੂ ਰਵਿਦਾਸ ਵਿਸ਼ੇਸ਼ ਅੰਕ ਵਿਚ ਰਵਿਦਾਸ ਦੇ ਨਾਂ ਹੇਠ 'ਬਾਰਾਂ ਮਾਸਕ ਉਪਦੇਸ਼' ਸ਼ਾਦੀ ਉਪਦੇਸ਼ (ਲਾਵਾਂ) ਸੁਹਾਗ ਉਸਤਤਿ ਛਪੇ ਹੋਏ ਰੂਪ ਵਿਚ ਮਿਲਦੀ ਹੈ । ਇਸ ਤੋਂ ਇਲਾਵਾ ਇਕ ਗੁਟਕਾ ਸਾਈਜ਼ ਵਿਚ ਛਪੀ ਬਾਣੀ ਦੀ ਪੁਸਤਕ 'ਨਿੱਤ ਕਰਤਵਯ' (ਨਿਤਨੇਮ) ਵੀ ਹੈ । ਇਹ ਸਾਰੀ ਬਾਣੀ ਭਾਸ਼ਾ, ਬੋਲੀ ਅਤੇ ਸ਼ੈਲੀ ਦੇ ਪੱਖ ਤੋਂ ਇਕ ਦਮ ਆਧੁਨਿਕ ਹੈ । ਇਸ ਸਬੰਧੀ ਡਾ. ਸਾਬਰ ਦਾ ਮੱਤ ਹੈ ਕਿ "ਭਗਤ ਜੀ ਦੇ ਕੁਝ ਸ਼ਬਦ, ਬਾਰਾਮਾਂਹ ਅਤੇ ਲਾਵਾਂ ਆਦਿ ਛਪੇ ਹੋਏ ਗ੍ਰੰਥਾਂ ਵਿਚ ਵੇਖਣ ਨੂੰ ਮਿਲੇ ਹਨ ਪਰ ਇਹ ਬਾਣੀ 'ਭਗਤ ਜੀ' ਦੇ ਨਾਮ ਹੇਠ ਕਿਸੇ ਵੀ ਹੱਥ-ਲਿਖਤ ਗ੍ਰੰਥ ਵਿੱਚ ਵੇਖਣ ਨੂੰ ਨਹੀਂ ਮਿਲੀ । ਲਿਪੀ ਅਤੇ ਸ਼ੈਲੀ ਦੇ ਪੱਖ ਤੋਂ ਇਹ ਰਚਨਾਵਾਂ ਅੱਜ ਦੇ ਕਵੀਆਂ ਦੀਆਂ ਰਚੀਆਂ ਲਗਦੀਆਂ ਹਨ ।[2]" ਇਕ ਤਾਂ ਇਹ ਰਚਨਾਵਾਂ ਕਿਸੇ ਪ੍ਰਾਚੀਨ ਸ੍ਰੋਤ ਵਿਚ ਨਹੀਂ ਮਿਲਦੀਆਂ। ਦੂਜੇ ਇਹ ਬੋਲੀ ਅਤੇ ਸ਼ੈਲੀ ਦੇ ਪੱਖ ਤੋਂ ਨਵੀਨ ਹਨ । ਇਸ ਲਈ ਇਹ ਸਾਰੀ ਦੀ ਸਾਰੀ ਬਾਣੀ ਸੰਦਿਗਧ ਹੈ । ਇਸ ਸੰਸਥਾ ਨੇ ਗੁਰੂ ਰਵਿਦਾਸ ਬਾਣੀ ਦਾ ਇਕ ਛਪਿਆ ਹੋਇਆ ਖਰੜਾ ਵਿਦਵਾਨਾਂ ਦੀ ਪਰਖ ਪੜਚੋਲ ਲਈ ਰਲੀਜ਼ ਕੀਤਾ ਹੈ[3] । ਜਿਸ ਵਿਚ ਗੁਰੂ ਰਵਿਦਾਸ ਦੇ ਲਗਭਗ 225 ਸ਼ਬਦ, 200 ਸਾਖੀਆਂ ਤੋਂ ਇਲਾਵਾ ਫੁਟਕਲ ਬਾਣੀਆਂ, ਸਿਮਰਨ, ਨਿਤਨੇਮ, ਸਾਤੋਵਾਰ, ਪੰਦਰਹ ਤਿੱਥ, ਬਾਰਾ-ਮਾਸਾ, ਸ਼ਾਦੀ-ਉਪਦੇਸ਼, ਸੁਹਾਗ ਉਸਤਤਿ, ਸਤ ਮਹਿਮਾ, ਅੰਨ ਦੇਵ ਪਾਠ, ਗਿਆਨ ਅੱਖਰੀ ਬਾਣੀਆ ਤੋਂ

---

1. ਸਾਬਰ, ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ-297.
2. -ਉਹੀ- ਪੰਨਾ-296.
3. ਆਦਿ ਅਮ੍ਰਤ ਬਾਣੀ, ਸ੍ਰੀ ਗੁਰੂ ਰਵਿਦਾਸ ਜੀ, ਰਿਸਰਚ ਫੋਰਮ, ਆਲ ਇੰਡੀਆ ਆਦਿ ਧਰਮ ਮਿਸ਼ਨ, ਸ੍ਰੀ ਗੁਰੂ ਰਵਿਦਾਸ ਸੰਸਥਾਨ ਦਿੱਲੀ, 9.4.89.

ਇਲਾਵਾ, ਮੀਰਾਂ ਬਾਈ ਦੇ ਅੱਠ, ਦਾਦੂ ਦਿਆਲ ਦੇ ਨੌਂ ਸ਼ਬਦ ਸ਼ਾਮਿਲ ਹਨ। ਇਸ ਰਚਨਾ ਵਿਚ ਗੁਰੂ ਗ੍ਰੰਥ ਸਾਹਿਬ ਅਤੇ ਇਸ ਮਹਾਨ ਗ੍ਰੰਥ ਤੋਂ ਬਾਹਰ ਮਿਲਦੀ ਬਾਣੀ ਦੇ 175 ਦੇ ਲਗਭਗ ਸ਼ਬਦ ਹਨ ਬਾਕੀ ਇਹ ਸਾਰੀ ਨਵੀਨ ਬਾਣੀ ਹੈ ਜਿਵੇਂ, ਸਿਮਰਨ, ਨਿਤਨੇਮ ਆਦਿ। ਇਸ ਸਮੁੱਚੀ ਬਾਣੀ ਦਾ ਆਧਾਰ ਸ੍ਰੋਤ ਕੀ ਹੈ ? ਇਸ ਰਚਨਾ ਵਿਚ ਦਰਜ ਨਹੀਂ। ਸਾਰਾ ਖਰੜਾ, ਬਾਣੀ ਵਿਚ ਮਨਮਰਜ਼ੀ ਨਾਲ ਕੀਤੀਆ ਤਬਦੀਲੀਆਂ ਨਾਲ ਭਰਿਆ ਹੋਇਆ ਹੈ। 'ਗੁਰੂ ਰਵਿਦਾਸ' ਦਾ ਨਾਂ ਵੀ 'ਰਬਿਦਾਸ' ਲਿਖਿਆ ਗਿਆ ਹੈ। ਸੰਪੂਰਨ ਰਚਨਾ (ਗੁਰੂ ਗ੍ਰੰਥ ਸਾਹਿਬ ਅਤੇ ਇਸ ਤੋਂ ਬਾਹਰ ਮਿਲਦੀ ਬਾਣੀ ਨੂੰ ਛੱਡ ਕੇ) ਕਿਸੇ ਆਧੁਨਿਕ ਕਵੀ ਦੀ ਕ੍ਰਿਤ ਜਾਪਦੀ ਹੈ। ਇਸ ਲਈ ਇੱਥੇ ਇਸ ਸੰਦਿਗਧ ਰਚਨਾ ਦੇ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ।

ਗੁਰਮੁਖੀ ਵਿਚ ਹੀ ਕੁਝ ਹੋਰ ਲੇਖਕਾਂ ਜਿਵੇਂ, ਪ੍ਰੋ. ਸਾਹਿਬ ਸਿੰਘ, ਭਾਈ ਜੋਧ ਸਿੰਘ, ਡਾ. ਮਨਮੋਹਨ ਸਿੰਘ, ਡਾ. ਹਰਨਾਮ ਸਿੰਘ ਸ਼ਾਨ ਅਤੇ ਗੁਰਮੁੱਖ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਰਵਿਦਾਸ ਬਾਣੀ ਨੂੰ ਆਮ ਪਾਠਕਾਂ ਦੀ ਲੋੜ ਲਈ ਟੀਕਾ ਰਚਨਾ ਦੇ ਰੂਪ ਵਿਚ ਪ੍ਰਕਾਸ਼ਿਤ ਕਰਵਾਇਆ ਹੈ। ਇਹ ਪੁਸਤਕਾਂ ਖੋਜ ਦੀ ਦ੍ਰਿਸ਼ਟੀ ਤੋਂ ਨਹੀਂ ਲਿਖੀਆਂ ਗਈਆਂ। ਇਸ ਲਈ ਇਨ੍ਹਾਂ ਬਾਰੇ ਚਰਚਾ ਨਹੀਂ ਕੀਤੀ ਗਈ।

ਸਿੱਟੇ ਵਜੋਂ ਗੁਰੂ ਰਵਿਦਾਸ ਦੀ ਬਾਣੀ ਸਬੰਧੀ ਪ੍ਰਕਾਸ਼ਿਤ ਪੁਸਤਕਾਂ ਬਾਰੇ ਕੀਤੀ ਚਰਚਾ ਵਿਚੋਂ ਸਪਸ਼ਟ ਹੁੰਦਾ ਹੈ ਕਿ ਹਰ ਵਿਦਵਾਨ ਲੇਖਕ ਨੇ ਆਪਣੀ ਖੋਜ ਸਮਰਥਾ ਅਨੁਸਾਰ ਪ੍ਰਾਚੀਨ ਸ੍ਰੋਤਾਂ ਦੀ ਢੂੰਡ ਭਾਲ ਕਰਕੇ ਰਵਿਦਾਸ ਬਾਣੀ ਦਾ ਪਾਠ ਪ੍ਰਕਾਸ਼ਿਤ ਕਰਵਾਇਆ ਹੈ। ਇਨ੍ਹਾਂ ਵਿਚੋਂ ਕੁਝ ਪੁਸਤਕਾਂ ਦੀ ਹੋਂਦ ਸ਼ਰਧਾ ਭਾਵਨਾ ਤੋਂ ਪ੍ਰੇਰਿਤ ਹੈ। ਕੁਝ ਪੁਸਤਕਾਂ ਪੂਰਨ ਰੂਪ ਵਿਚ ਗੰਭੀਰ ਖੋਜ ਦੀਆਂ ਧਾਰਨੀ ਹਨ। ਇਸ ਦੇ ਬਾਵਜੂਦ ਗੁਰੂ ਰਵਿਦਾਸ ਬਾਣੀ ਦਾ ਪਾਠ ਪ੍ਰਮਾਣਿਕ ਅਤੇ ਮੁਕੰਮਲ ਨਹੀਂ ਹੈ। ਇਨ੍ਹਾਂ ਵਿਚੋਂ ਕੁਝ ਖੋਜ ਗ੍ਰੰਥ ਬਾਣੀ ਦੀ ਖੋਜ ਬਾਰੇ ਮਾਰਗ ਦਰਸ਼ਨ ਜ਼ਰੂਰ ਕਰਦੇ ਹਨ। ਅਸੀਂ ਬਾਣੀ ਦੀ ਖੋਜ ਦਾ ਪ੍ਰਮੁੱਖ ਆਧਾਰ ਪ੍ਰਾਚੀਨ ਹੱਥ-ਲਿਖਤ ਸ੍ਰੋਤ ਸਾਮਗਰੀ ਨੂੰ ਬਣਾਇਆ ਹੈ। ਇਸ ਲਈ ਪ੍ਰਾਚੀਨ ਸ੍ਰੋਤਾਂ ਵਿਚ ਪ੍ਰਾਪਤ ਗੁਰੂ ਰਵਿਦਾਸ ਬਾਣੀ ਦੀਆਂ ਵਿਭਿੰਨ ਪ੍ਰਤਿਲਿਪੀਆਂ ਦਾ ਲਿਪੀਕਾਲ, ਪ੍ਰਾਪਤੀ ਸਥਾਨ, ਸ੍ਰੋਤਾਂ ਵਿਚ ਦਰਜ ਸ਼ਬਦ ਅਤੇ ਸਾਖੀਆਂ ਦੀ ਗਿਣਤੀ ਸਮੇਤ, ਵਿਵਰਣ ਦੇ ਦਿੱਤਾ ਹੈ। ਅਸੀਂ ਇਸ ਸ੍ਰੋਤ ਸਾਮਗਰੀ ਦੇ ਆਧਾਰ ਉੱਤੇ ਹੀ ਬਾਣੀ ਦਾ ਪਾਠ ਤਿਆਰ ਕਰਾਂਗੇ।

---

# ਗੁਰੂ ਰਵਿਦਾਸ ਬਾਣੀ ਦੀ ਪ੍ਰਮਾਣਿਕਤਾ

ਚੌਥੇ ਅਧਿਆਇ ਵਿਚ ਅਸੀਂ ਗੁਰੂ ਰਵਿਦਾਸ ਬਾਣੀ ਸਬੰਧੀ ਦੇਵਨਾਗਰੀ ਅਤੇ ਗੁਰਮੁਖੀ ਲਿੱਪੀ ਵਿਚ ਹੱਥ-ਲਿਖਤ ਅਤੇ ਪ੍ਰਕਾਸ਼ਿਤ ਪ੍ਰਾਚੀਨ ਸਾਮਗਰੀ ਦਾ ਵਿਵਰਣ ਪੇਸ਼ ਕਰਕੇ ਸ੍ਰੋਤਾਂ ਦੀ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਬਾਰੇ ਵਿਚਾਰ ਕਰਦਿਆਂ ਸਪੱਸ਼ਟ ਕੀਤਾ ਹੈ ਕਿ ਬਾਣੀ ਬਾਰੇ ਪ੍ਰਕਾਸ਼ਿਤ ਰੂਪ ਵਿਚ ਮਿਲਦੇ ਸ੍ਰੋਤ ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਸੰਤੋਖਜਨਕ ਨਹੀਂ । ਵਿਦਵਾਨ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਰਵਿਦਾਸ ਜੀ ਦੀ ਬਾਣੀ' ਨੂੰ ਪ੍ਰਮਾਣਿਕ ਮੰਨਦੇ ਹਨ । ਭਾਵੇਂ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਨੂੰ ਸੰਦੇਹਯੁਕਤ ਮੰਨਿਆ ਜਾਂਦਾ ਹੈ ਪਰੰਤੂ ਇਹ ਵਿਚਾਰ ਸਥਾਪਤ ਹੋ ਚੁੱਕਾ ਹੈ ਕਿ ਗੁਰੂ ਗ੍ਰੰਥ ਤੋਂ ਬਾਹਰ ਵੀ 'ਰਵਿਦਾਸ ਜੀ ਦੀ ਬਾਣੀ' ਪ੍ਰਾਪਤ ਹੈ । ਕੁਝ ਵਿਦਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਚਾਲੀ ਸ਼ਬਦਾਂ ਨੂੰ ਹੀ 'ਆਪ ਦੀ' ਸੰਪੂਰਨ ਬਾਣੀ ਮੰਨਦੇ ਹਨ ਪਰੰਤੂ ਇਹ ਵਿਚਾਰ ਤਰਕਹੀਣ ਹੈ। ਡਾ. ਤਾਰਨ ਸਿੰਘ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਸਿਖਰ ਦੀ ਕਵਿਤਾ ਹੀ ਸੰਗ੍ਰਹਿ ਹੈ ।[1] ਇਸ ਤਰ੍ਹਾਂ ਡਾ. ਧਰਮਪਾਲ ਸਿੰਗਲ ਵੀ ਮੱਤ ਪ੍ਰਗਟ ਕਰਦੇ ਹਨ ਕਿ "ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਕੇਵਲ ਚੋਂਣਵੀਂ ਬਾਣੀ ਦਰਜ ਹੈ, 40 ਸ਼ਬਦ ਹੀ ਉਨ੍ਹਾਂ ਦੀ ਸਮੁੱਚੀ ਬਾਣੀ ਨਹੀਂ, ਸਗੋਂ ਇਸ ਸਰਵ ਪ੍ਰਮਾਣਿਕ ਸੋਮੇ ਤੋਂ ਇਲਾਵਾ ਵੀ, ਸੰਤ ਬਾਬਾ ਰਵਿਦਾਸ ਜੀ ਦੀ ਬਹੁਤ ਸਾਰੀ ਵੱਡਮੁੱਲੀ ਬਾਣੀ ਮਿਲਦੀ ਹੈ ।[2] ਪ੍ਰਾਚੀਨ ਸੰਗ੍ਰਹਾਲਿਆ ਵਿਚ ਪਏ ਨੁਸਖਿਆਂ ਵਿਚ 'ਰਵਿਦਾਸ ਬਾਣੀ' ਦੇ ਘੱਟੋ ਘੱਟ 42 ਅਤੇ ਵੱਧ ਤੋਂ ਵੱਧ 82 ਸ਼ਬਦ ਮਿਲਦੇ ਹਨ । ਇਸ ਬਾਣੀ ਬਾਰੇ ਬਹੁਤ ਸਾਰੀਆਂ ਧਾਰਨਾਵਾ ਪ੍ਰਚਲਿਤ ਹਨ, ਜਿਨ੍ਹਾਂ ਦਾ ਬਾਣੀ ਦੀ ਪ੍ਰਮਾਣਿਕਤਾ ਸਥਾਪਿਤ ਕਰਨ ਨਾਲ ਗਹਿਰਾ ਸਬੰਧ ਹੈ । ਇਸ ਵਿਸ਼ੇ ਦੀ ਤਹਿ ਤੱਕ ਪਹੁੰਚਣ ਲਈ ਇਨ੍ਹਾਂ ਧਾਰਨਾਵਾਂ ਬਾਰੇ ਵਿਚਾਰ ਕਰ ਲੈਣੀ ਉਚਿਤ ਹੈ ।

## 5.1. ਰਵਿਦਾਸ ਬਾਣੀ ਦੇ ਮੂਲ ਗ੍ਰੰਥ ਬਾਰੇ

ਗੁਰੂ ਰਵਿਦਾਸ ਦੀ ਸਵੈ-ਲਿਖਤ ਪੋਥੀ ਦੀ ਅਣਹੋਂਦ ਕਾਰਨ ਇਹ ਗਿਆਨ ਨਹੀਂ ਕਿ ਆਪ ਕਿਸ ਲਿਪੀ ਵਿੱਚ ਰਚਨਾ ਕਰਦੇ ਸਨ । ਕੁਝ ਵਿਦਵਾਨ ਤਾਂ ਇਹ ਮੱਤ ਵੀ ਪ੍ਰਗਟ ਕਰਦੇ ਹਨ ਕਿ ਆਪ ਖ਼ੁਦ ਆਪਣੀ ਕਲਮ ਨਾਲ ਲਿਖਦੇ ਵੀ ਸਨ ਜਾਂ ਆਪ ਦੇ ਮੁਖ ਤੋਂ ਉਚਾਰੀ ਗਈ ਬਾਣੀ ਨੂੰ ਆਪਦੇ ਸ਼ਿਸ਼ਗ੍ਰਣ ਹੀ ਕਾਲੀਬੰਦ ਕਰਦੇ ਸਨ । ਜਿਵੇਂ ਕਿਵੇਂ, ਆਪ ਜਾਂ ਆਪ ਦੇ ਸ਼ਿਸ਼ਾਂ ਦੁਆਰਾ ਬਾਣੀ ਤਾਂ ਲਿਪੀਬੱਧ ਕੀਤੀ ਜਾਂਦੀ ਹੀ ਰਹੀ । ਇਸ ਲਈ ਸੰਤ ਜਗਬੀਰ ਸਿੰਘ ਪੂਰਨ ਵਿਸ਼ਵਾਸ ਨਾਲ ਆਖਦੇ ਹਨ ਕਿ "ਰਵਿਦਾਸ ਬਾਣੀ ਦੀਆਂ ਕੁਝ ਪੁਸਤਕਾਂ ਗੋਪਨੀਯ ਰੂਪ ਵਿਚ ਕੁਝ ਲੋਕਾਂ ਪਾਸ ਹਨ ਜੋ ਦੇਖਣ ਵਿਚ ਨਹੀਂ ਆਉਂਦੀਆਂ ।[3]" ਜਾਪਦਾ ਹੈ ਆਪ ਦੀ ਬਾਣੀ ਦੀ ਪੋਥੀ ਜ਼ਰੂਰ ਸੀ ਜਿਸ ਤੋਂ ਦਰਜਨਾਂ

---

1. ਤਾਰਨ ਸਿੰਘ (ਡਾ.) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ, 1963, ਪੰਨਾ-81.
2. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ.) 1986, ਪੰਨਾ-2.
3. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰ.) 1978, ਪੰਨਾ-2.

ਹੱਥ-ਲਿਖਤ ਖਰੜੇ ਲਿੱਪੀਬੱਧ ਹੋ ਕੇ ਸਾਨੂੰ ਪ੍ਰਾਪਤ ਹਨ । ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਜੈਪੁਰ ਵਿਚ ਪ੍ਰਾਪਤ 1693 ਬਿ.ਸੰ. ਵਿਚ ਪ੍ਰਤਿਲਿਪੀ ਕੀਤਾ ਖਰੜਾ ਪ੍ਰਾਚੀਨ ਹੈ । ਇਹ ਨਕਲ ਪ੍ਰਤਿਲਿਪੀ ਇਸ ਮੱਤ ਨੂੰ ਸਥਾਪਿਤ ਕਰਦੀ ਹੈ ਕਿ ਇਸਦੀ ਕੋਈ ਨਾ ਕੋਈ ਆਦਰਸ਼ ਪੋਥੀ ਜ਼ਰੂਰ ਹੈ ਜੋ ਹੁਣ ਪ੍ਰਾਪਤ ਨਹੀਂ ਜਾਂ ਲੁਪਤ ਰੂਪ ਵਿਚ ਪਈ ਹੈ । ਇਹ ਆਦਰਸ਼ ਪ੍ਰਤੀ ਹੀ ਸੰਭਾਵਨਾ ਉਜਾਗਰ ਕਰਦੀ ਹੈ ਕਿ ਰਵਿਦਾਸ ਬਾਣੀ ਦਾ ਸਵੈ-ਲਿਖਤ ਮੂਲ ਗ੍ਰੰਥ ਜ਼ਰੂਰ ਹੋਵੇਗਾ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਪ੍ਰਮਾਣਿਤ ਕਰਦੀ ਹੈ ਕਿ ਆਪ ਨੂੰ ਵਰਨ-ਮਾਲਾ ਦੇ 34 ਅੱਖਰਾਂ ਦਾ ਗਿਆਨ ਸੀ ।[1]

ਇਸ ਮਹਾਨ ਗ੍ਰੰਥ ਵਿਚ ਦਰਜ ਬਾਣੀ ਵਿਚ ਹੀ ਆਪ ਗੁਰੂ ਤੋਂ ਪ੍ਰਾਪਤ ਨਾਮ ਨੂੰ ਪੜ੍ਹ ਕੇ ਵਿਚਾਰ ਕਰਨ ਦਾ ਉਪਦੇਸ਼ ਦਿੰਦੇ ਹਨ ।[2] ਇਸ ਬਾਣੀ ਵਿਚ ਮਿਲਦੇ ਵਿਭਿੰਨ ਭਾਸ਼ਾਵਾਂ ਦੇ ਸ਼ਬਦ ਵੀ ਇਹ ਸਪੱਸ਼ਟ ਕਰਦੇ ਹਨ ਕਿ ਆਪ ਸਿੱਖਿਅਤ ਸਨ । ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਸੰਗ੍ਰਹਿ ਹੋ ਚੁੱਕੀਆਂ 'ਬਾਬਾ ਮੋਹਨ ਵਾਲੀਆਂ ਪੋਥੀਆਂ' ਵਿਚ 'ਰਵਿਦਾਸ ਬਾਣੀ' ਗੁਰਮੁਖੀ ਲਿਪੀ ਵਿਚ ਦਰਜ ਹੈ ।[3] ਇਹ ਬਾਣੀ ਇਨ੍ਹਾਂ ਪੋਥੀਆਂ ਵਿਚ ਚੜ੍ਹਨ ਵੇਲੇ ਜ਼ਰੂਰ ਹੀ ਲਿਖਤ ਰੂਪ ਵਿਚ ਹੋਵੇਗੀ । ਇਸ ਵਿਸ਼ੇ ਵਿਚ ਪਰਸ਼ੂ ਰਾਮ ਚਤੁਰਵੇਦੀ ਮੱਤ ਪ੍ਰਗਟ ਕਰਦੇ ਹਨ ਕਿ "ਸੰਤ ਪਰੰਪਰਾ ਦੇ ਇਤਿਹਾਸ ਵਿਚ ਮੱਧ-ਯੁਗੀਨ (1550-1700 ਬਿ.ਸੰ.) ਸੰਤਾਂ ਦੇ ਉਪਦੇਸ਼ਾਂ ਨੂੰ ਲਿਖਤ ਰੂਪ ਦੇਣਾ ਆਰੰਭ ਹੋ ਗਿਆ ਸੀ। ਉਨ੍ਹਾਂ ਦੇ ਸ਼ਰਧਾਲੂ ਸਿੱਖ ਉਨ੍ਹਾਂ ਦੀਆਂ ਬਾਣੀਆਂ ਨੂੰ ਸੰਗ੍ਰਹਿ ਕਰਕੇ ਸੁਰੱਖਿਅਤ ਰੱਖਣ ਲਗ ਪਏ ਸਨ[4]।" ਚੰਦ੍ਰਿਕਾ ਪ੍ਰਸਾਦ ਜਿਗਿਆਸੂ ਇਸ ਮੱਤ ਦੇ ਹਨ ਕਿ "ਸਤਿਗੁਰੂ ਰਵਿਦਾਸ ਆਪਣੀ ਬਾਣੀ ਆਪ ਲਿਖਦੇ ਸਨ [5]।" ਜਦੋਂ ਸਤਿਗੁਰੂ ਆਪ ਲਿਖਦੇ ਸਨ ਤਾਂ ਆਪ ਨੇ ਆਪਣੀ ਬਾਣੀ ਦੀ ਪੋਥੀ ਵੀ ਤਿਆਰ ਕੀਤੀ ਹੋਵੇਗੀ, ਜਿਸ ਦੀ ਉਸ ਸਮੇਂ ਅਤਿਅੰਤ ਜ਼ਰੂਰਤ ਸੀ ਕਿਉਂਕਿ ਆਪ ਨੇ ਸਾਰਾ ਜੀਵਨ ਸਮਾਜ ਦੇ ਸੁਧਾਰ ਲੇਖੇ ਲਾਇਆ । ਧਰਮ ਪੁਰੋਹਿਤਾਂ ਨਾਲ ਅਨੇਕਾਂ ਧਰਮ ਚਰਚੇ ਕੀਤੇ ਅਤੇ ਉਨ੍ਹਾਂ ਨੂੰ ਧਰਮ ਦਾ ਮਾਰਗ ਦਰਸਾਇਆ। ਕਰਮ ਕਾਂਡਾਂ ਵਿਚ ਫਸੀ ਜਨਤਾ ਨੂੰ ਧਰਮ ਦਾ ਉਪਦੇਸ਼ ਦੇਣ ਲਈ ਬਾਣੀ ਦਾ ਪ੍ਰਚਾਰ ਅਤੇ ਪਾਸਾਰ ਜ਼ਰੂਰੀ ਸੀ, ਜੋ ਬਾਣੀ ਨੂੰ ਲਿਖਤ ਰੂਪ ਦੇ ਕੇ ਹੀ ਹੋ ਸਕਦਾ ਸੀ। ਇਸ ਲਈ ਆਪ ਨੇ ਆਪਣੀ ਬਾਣੀ ਆਪ ਸੰਗ੍ਰਹਿ ਜ਼ਰੂਰ ਕੀਤੀ ਹੋਵੇਗੀ । ਮੂਲ ਗ੍ਰੰਥ ਵੀ ਜ਼ਰੂਰ ਹੋਵੇਗਾ, ਜੋ ਹੁਣ ਸਮੇਂ, ਕਾਲ ਅਤੇ ਪਰਸਿਥਿਤੀਆਂ ਦੇ ਸਪੁਰਦ ਹੋ ਗਿਆ ਭਾਸਦਾ ਹੈ ।

---

1. ਨਾ ਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ।।

   - ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-1106.

2. ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ।।

   - ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗ-ਰਾਮਕਲੀ, ਪੰਨਾ-974.

3. ਤਾਰਨ ਸਿੰਘ (ਡਾ.) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ, 1963, ਪੰਨਾ-21.
4. ਚਤੁਰਵੇਦੀ, ਪਰਸ਼ੂ ਰਾਮ (ਆਚਾਰੀਆ) ਸੰਤ ਕਾਵਯ ਚੌਥੀ ਵਾਰ, 1981 ਪੰਨਾ-123.
5. ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ, 1984, ਪੰਨਾ-6.

## 5.2. ਮੌਖਿਕ ਪ੍ਰਣਾਲੀ

ਭਾਰਤ ਦੇ ਧਰਮ ਦਰਸ਼ਨ ਬਾਰੇ ਇਹ ਵਿਚਾਰ ਪ੍ਰਚਲਿਤ ਹੈ ਕਿ ਇਹ ਪਹਿਲਾਂ ਪਹਿਲ ਮੌਖਿਕ ਰੂਪ ਵਿਚ ਸੀ । ਇਸ ਤਰ੍ਹਾਂ ਸੰਤ ਸਾਹਿਤ ਵਿਚ ਰਵਿਦਾਸ ਜੀ ਦੀ ਬਾਣੀ ਦਾ ਪ੍ਰਥਮ ਸਵਰੂਪ ਮੌਖਿਕ ਹੀ ਮੰਨਿਆ ਜਾਂਦਾ ਹੈ, ਜੋ ਕਿ ਤਰਕਸੰਗਤ ਨਹੀਂ ਹੈ । ਰਾਮਾਨੰਦ ਸ਼ਾਸਤ੍ਰੀ ਆਪ ਨੂੰ ਅਨਪੜ੍ਹ ਮੰਨਦੇ ਲਿਖਦੇ ਹਨ ਕਿ ਉਨ੍ਹਾਂ ਦੀ ਬਾਣੀ ਮੌਖਿਕ ਰੂਪ ਵਿਚ ਪ੍ਰਚਲਿਤ ਰਹੀ ।[1] ਸ਼ਾਸਤ੍ਰੀ ਜੀ ਨੇ ਆਪ ਦੀ ਬਾਣੀ ਦੀ ਗਹਿਰ ਗੰਭੀਰ ਅੰਤਰ-ਆਤਮਾ ਨੂੰ ਨਹੀਂ ਪਹਿਚਾਣਿਆ । ਮੌਖਿਕ ਬਾਣੀ ਦਾ ਸਰੂਪ ਇਨਾ ਭਾਵਪੂਰਤ ਅਤੇ ਸ਼ੁੱਧ ਨਹੀਂ ਹੋ ਸਕਦਾ । ਸੰਤ ਜਗਬੀਰ ਸਿੰਘ ਆਪ ਦੇ ਸਵੈ-ਹੱਥ-ਲਿਖਤ ਬਾਣੀ ਗ੍ਰੰਥ ਦੀ ਹੋਂਦ ਨੂੰ ਮੰਨਦੇ ਹੋਏ ਵੀ ਮੌਖਿਕ ਪਰੰਪਰਾ ਵਿਚ ਪ੍ਰਚਲਿਤ ਬਾਣੀ ਨੂੰ ਵਧੇਰੇ ਮਹੱਤਵ ਦਿੰਦੇ ਹਨ। ਇਸ ਬਾਰੇ ਉਹ ਲਿਖਦੇ ਹਨ ਕਿ ਜੇਕਰ ਆਪ ਦੀਆ ਕੰਠਗਰਾਂ ਬਾਣੀਆਂ ਦਾ ਸੰਗ੍ਰਹਿ ਕਰਕੇ ਉਨ੍ਹਾਂ ਨੂੰ ਪੁਸਤਕ ਰੂਪ ਦੇ ਦਿੱਤਾ ਜਾਵੇ ਤਾਂ ਸੰਤ ਰਵਿਦਾਸ ਦੇ ਖੰਡ-ਕਾਵਿ ਅਤੇ ਗੀਤ-ਕਾਵਿ ਦੀ ਗਣਨਾ ਤਾਂ ਹੋਣ ਲੱਗ ਜਾਵੇ ਪਰ ਅਜਿਹਾ ਕੌਣ ਕਰੇ [2] ? ਡਾ. ਚੰਦ੍ਰ ਦੇਵ ਰਾਯ[3] ਅਤੇ ਡਾ. ਜਸਬੀਰ ਸਿੰਘ ਸਾਬਰ[4] ਆਪ ਦੀ ਬਾਣੀ ਨੂੰ ਮੌਖਿਕ ਰੂਪ ਵਿਚ ਪ੍ਰਚਲਿਤ ਰਹੀ ਹੋਣਾ ਸਹੀ ਮੰਨਦੇ ਹਨ । ਗੁਰੂ ਰਵਿਦਾਸ ਬਾਣੀ ਬਾਰੇ ਵਿਦਵਾਨਾਂ ਵਲੋਂ ਦਿੱਤਾ ਗਿਆ ਮੌਖਿਕ ਪ੍ਰਨਾਲੀ ਵਾਲਾ ਮੱਤ ਗੰਭੀਰਤਾ ਨਾਲ ਵਿਚਾਰਨ ਵਾਲਾ ਹੈ । ਸ੍ਰੀ ਗੁਰੂ ਰਵਿਦਾਸ ਬਾਣੀ ਵਿਚ ਸਤਿਸੰਗ ਦਾ ਬਹੁਤ ਵੱਡਾ ਮਹੱਤਵ ਦੱਸਿਆ ਗਿਆ ਹੈ [5]। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਆਪ ਆਪਣੇ ਸ਼ਰਧਾਲੂਆ ਨੂੰ ਨਿਰੰਤਰ ਸਤਿਸੰਗ ਸਜਾ ਕੇ ਆਪਣੀ ਵਿਮਲ ਬਾਣੀ ਦਾ ਕੀਰਤਨ ਵਖਿਆਨ ਕਰਦੇ ਸਨ, ਜਿਸ ਸਦਕਾ ਆਪਦੇ ਅਨਿੰਨ ਭਗਤ ਜਨਾਂ ਨੂੰ ਆਪਦੀ ਬਾਣੀ ਦੇ ਬਹੁਤ ਸਾਰੇ ਪਦ ਮੂੰਹ ਜ਼ਬਾਨੀ ਯਾਦ ਹੋ ਗਏ ਕਿਉਂਕਿ ਵਿੱਦਿਆ ਦਾ ਪਾਸਾਰ ਨਹੀਂ ਸੀ । ਇਸ ਸਥਿਤੀ ਵਿਚ ਇਹ ਮਧੁਰ ਸਰਸ ਬਾਣੀ ਪਿੰਡ-ਪਿੰਡ, ਸ਼ਹਿਰ-ਸ਼ਹਿਰ ਸਤਿਸੰਗ ਅਤੇ ਕੀਰਤਨ ਦੇ ਮਾਧਿਅਮ ਰਾਹੀਂ ਜਨ-ਸਾਧਾਰਨ ਤੱਕ ਪਹੁੰਚ ਗਈ ਇੰਞ ਸੰਭਵ ਹੈ ਕਿ ਬਾਣੀ ਮੌਖਿਕ ਰੂਪ ਵਿੱਚ ਪ੍ਰਚਲਿਤ ਰਹੀ ਪਰੰਤੂ ਮੌਖਿਕ ਪਰੰਪਰਾ ਤੋਂ ਇਲਾਵਾ ਬਾਣੀ ਦਾ ਲਿਖਿਤ ਰੂਪ ਵੀ ਚਲਦਾ ਸੀ। ਸੰਤ ਪਰੰਪਰਾ ਵਿਚ ਸੰਤਾਂ ਦੇ ਸ਼ਿਸ਼ਗਣਾਂ ਵਲੋਂ ਸ਼ਰਧਾ ਭਾਵਨਾ ਹਿਤ ਪੁੰਨ ਖੱਟਣ ਦੀ ਦ੍ਰਿਸ਼ਟੀ ਨਾਲ, ਆਪਣੇ ਗੁਰੂ ਦੀ ਬਾਣੀ ਦੀ ਪੋਥੀ ਆਪਣੇ ਹੱਥ ਨਾਲ ਤਿਆਰ ਕਰਕੇ ਗੁਰੂ ਦੇ ਚਰਨਾਂ ਵਿਚ ਭੇਂਟ ਕਰਨ ਦੀ ਪਰੰਪਰਾ ਪ੍ਰਚਲਿਤ ਹੈ । ਇਸ ਸ਼ੁਭ ਕਰਮ ਅਧੀਨ ਆਪ ਦੇ ਸ਼ਿਸ਼ਾਂ ਵਲੋਂ ਵੀ ਆਪ ਦੀ ਬਾਣੀ ਦੀਆਂ ਪੋਥੀਆਂ ਤਿਆਰ ਕੀਤੀਆਂ ਜਾਂਦੀਆਂ ਹਨ । ਇਸ ਲਈ ਹੀ ਸਾਨੂੰ 'ਰਵਿਦਾਸ ਬਾਣੀ' ਦੀਆਂ ਅਨੇਕਾਂ ਹੱਥ-ਲਿਖਿਤ ਪ੍ਰਤਿਲਿਪੀਆ ਪ੍ਰਾਪਤ ਹਨ । ਇਸਤੋਂ ਸਪੱਸ਼ਟ ਹੁੰਦਾ ਹੈ ਕਿ ਆਪ ਦੀ ਬਾਣੀ ਮੂਲ ਰੂਪ ਵਿਚ ਮੌਖਿਕ ਨਹੀਂ ਸੀ ।

---

1. ਸ਼ਾਸਤ੍ਰੀ ਰਾਮਾਨੰਦ (ਸੁਆਮੀ) ਪਾਂਡੇ, ਵਿਰੇਂਦ੍ਰ (ਸ੍ਰੀ) ਸੰਤ ਰਵਿਦਾਸ ਔਰ ਉਨਕਾ ਕਾਵਯ, 1955, ਪੰ. 88.
2. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਾਹਾਤਮਯ (ਸੰ.) 1978, ਪੰਨਾ-2.
3. ਰਾਯ, ਚੰਦ੍ਰ ਦੇਵ (ਡਾ.) ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ, 1978, ਪੰਨਾ-87.
4. ਸਾਬਰ ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ-277.
5. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਆਸਾ, ਪੰਨਾ-486.

## 5.3. ਪਾਠਾਂਤਰ

ਮੱਧ-ਕਾਲੀਨ ਸੰਤਾਂ ਦੀਆ ਬਾਣੀਆਂ ਵਿਚ ਪਾਠਾਂਤਰਾਂ ਦੀ ਭਰਮਾਰ ਹੈ । ਗੁਰੂ ਰਵਿਦਾਸ ਦੀ ਬਾਣੀ ਵਿਚ ਵੀ ਬਹੁਤ ਪਾਠ ਭੇਦ ਮਿਲਦੇ ਹਨ । ਬਾਣੀ ਵਿਚ ਪਾਠਾਂਤਰ ਹੋਣ ਬਾਰੇ ਵਿਦਵਾਨਾਂ ਦਾ ਸਾਝਾ ਮੱਤ ਹੈ ਕਿ ਇਹ ਬਾਣੀ ਦੇ ਪ੍ਰਮਾਣਿਕ ਸੰਗ੍ਰਹਿ ਦੇ ਅਭਾਵ ਕਾਰਨ ਹੋਇਆ ਹੈ।[1] ਡਾ. ਜਸਬੀਰ ਸਿੰਘ ਸਾਬਰ ਅਨੁਸਾਰ "ਬਾਣੀ ਵਿਚ ਪਾਠਾਂਤਰ ਦੀ ਸਮੱਸਿਆ ਲਿਪੀਕਾਰਾਂ ਦੇ ਇਲਾਕਾਈ ਬੋਲੀਆਂ ਦੇ ਪ੍ਰਭਾਵ ਕਾਰਨ ਪੈਦਾ ਹੋਈ ।[2] ਬਾਣੀ ਦਾ ਅਧਿਐਨ ਸਪਸ਼ਟ ਕਰਦਾ ਹੈ ਕਿ ਪਾਠਾਂਤਰ ਕਿਸੇ ਪ੍ਰਮਾਣਿਕ ਸੰਗ੍ਰਹਿ ਦੀ ਘਾਟ ਕਾਰਨ ਹੀ ਨਹੀਂ ਹੋਏ ਸਗੋਂ ਕੁਝ ਹੋਰ ਕਾਰਨ ਵੀ ਹਨ ਜਿਵੇਂ, ਅਰਧ ਸਿਖਿਅਤ ਅਤੇ ਅਸਿਖਿਅਤ ਲਿਪੀਕਾਰਾਂ ਵਲੋਂ ਬਾਣੀ ਦੀਆਂ ਪ੍ਰਤਿਲਿਪੀਆਂ ਕਰਨੀਆਂ । ਲਿਪੀਕਾਰਾਂ ਨੂੰ ਭਾਸ਼ਾ ਦਾ ਪੂਰਨ ਗਿਆਨ ਨਾ ਹੋਣਾ । ਪ੍ਰਤਿਲਿਪੀਕਾਰਾਂ ਵਲੋਂ ਬਾਣੀ ਨੂੰ ਇਲਾਕਾਈ ਪ੍ਰਭਾਵ ਵਿਚ ਰੰਗ ਦੇਣਾ, ਵੱਖ-ਵੱਖ ਮੱਤਾਂ ਦੇ ਅਨੁਆਈਆਂ ਵਲੋਂ ਬਾਣੀ ਦੀਆਂ ਪ੍ਰਤਿ-ਲਿਪੀਆਂ ਕਰਦੇ ਸਮੇਂ ਬਾਣੀ ਨੂੰ ਆਪਣੇ ਮੱਤ ਅਨੁਸਾਰ ਢਾਲਣਾ । ਇਹ ਕੁਝ ਤੱਥ ਹਨ, ਜਿਨ੍ਹਾਂ ਨੇ ਬਾਣੀ ਦੇ ਮੂਲ ਸਰੂਪ ਨੂੰ ਵਿਗਾੜ ਦਿੱਤਾ ਹੈ । ਇਸ ਵਿਚਾਰ ਦੀ ਪ੍ਰਮਾਣਿਕਤਾ ਗੁਰੂ ਗ੍ਰੰਥ ਸਾਹਿਬ ਵਾਲੇ ਸ਼ਬਦਾਂ ਨੂੰ ਇਸ ਗ੍ਰੰਥ ਤੋਂ ਬਾਹਰ ਰਹਿ ਗਏ ਸ਼ਬਦਾਂ ਨਾਲ ਪਾਠ ਮੇਲਾਣ ਕਰਕੇ ਕੀਤੀ ਜਾ ਸਕਦੀ ਹੈ । ਇਹ ਪਾਠਾਂਤਰ ਨਿਰੰਤਰ ਪਾਏ ਜਾ ਰਹੇ ਹਨ । ਕੁਝ ਪ੍ਰਕਾਸ਼ਿਤ ਪੁਸਤਕਾਂ ਵਿਚ ਵੀ ਪਾਠਾਂਤਰਾਂ ਦੀ ਝਲਕ ਦੇਖੀ ਜਾ ਸਕਦੀ ਹੈ । ਡਾ. ਯੋਗੇਂਦ੍ਰ ਸਿੰਹੁ ਦੀ ਪੁਸਤਕ ਵਿਚ ਦਰਜ ਸ਼ਬਦ ਲੜੀ ਨੰ: 64 ਵਿਚ ਗਿਆਰਵੀਂ ਪੰਕਤੀ[3] :

ਮਨ ਕੀ ਮਹਿਮਾ ਸਭ ਕੋ ਕਹੈ, ਪੰਡਿਤ ਸੋ ਜੋ ਅਨਭੈ ਰਹੇ ।।5।।

ਜਦੋਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਹ ਹੇਠ ਲਿਖੀ ਤਰ੍ਹਾਂ ਹੈ :[4]

ਮਨ ਕਾ ਸੁਭਾਉ ਸਭੁ ਕੋਈ ਕਰੈ ।। ਕਰਤਾ ਹੋਇ ਸੁ ਅਨਭੈ ਰਹੈ ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦ ਵਿਚ 'ਕਰਤਾ' ਭਾਵ 'ਪਰਮਾਤਮਾ' ਨੂੰ 'ਅਨਭੈ' ਦੱਸਿਆ ਗਿਆ ਹੈ ਜਦੋਂ ਕਿ ਡਾ. ਯੋਗੇਂਦ੍ਰ ਸਿੰਹੁ ਵਲੋਂ ਸੰਪਾਦਤ ਪ੍ਰਤਿਲਿਪੀ ਵਿਚ 'ਕਰਤਾ' ਦੀ ਥਾਂ 'ਪੰਡਿਤ' ਲਫ਼ਜ਼ ਹੈ । ਅਜਿਹੀ ਬਦਲ ਫੇਰ ਇਸ ਪ੍ਰਤਿਲਿਪੀ ਦੇ ਲਿਪੀਕਾਰ ਵਲੋਂ ਹੀ ਸੰਭਵ ਹੈ ਜਾਂ ਫੇਰ ਇਹ ਉਕਤ ਕਾਰਨਾਂ ਕਾਰਣ ਹੋ ਗਈ । ਇਹ 'ਪਾਠਾਂਤਰ' ਹੱਥ-ਲਿਖਤ ਪ੍ਰਤਿਲਿਪੀਆਂ ਵਿਚ ਵੀ ਹਨ। 1693 ਬਿ.ਸੰ. ਵਾਲੀ ਪ੍ਰਤਿਲਿਪੀ ਵਿਚ ਵੀ 'ਕਰਤਾ' ਦੀ ਥਾਂ 'ਪੰਡਿਤ' ਲਫ਼ਜ਼ ਹੀ ਮਿਲਦਾ ਹੈ[5] ਜਿਸ

1. ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇ ਵਿਰੇਂਦ੍ਰ (ਸ੍ਰੀ) ਰਵਿਦਾਸ ਔਰ ਉਨਕਾ ਕਾਵਯ, 1955, ਪੰ. 90.
   (ੳ) ਜੋਗੀ, ਰਤਨ ਸਿੰਘ (ਡਾ.) ਬਾਣੀ ਗੁਰੂ ਰਵਿਦਾਸ, 1984, ਪੰਨਾ-7.
2. ਸਾਬਰ ਜਸਬੀਰ ਸਿੰਘ (ਡਾ.) ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ.) 1984, ਪੰਨਾ-277.
3. ਯੋਗੇਂਦ੍ਰ ਸਿੰਹੁ (ਡਾ.) ਸੰਤ ਰੈਦਾਸ ਕ੍ਰਿਤਿਤਵ ਜੀਵਨ ਔਰ ਵਿਚਾਰ 1972, ਪੰਨਾ-174.
4. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਭੈਰਉ, ਪੰਨਾ 1197.
5. ਦਾਦੂ ਸੰਸਕ੍ਰਿਤ ਮਹਾਂ-ਵਿਦਿਆਲਾ, ਗ੍ਰੰਥ ਨੰ: 12, ਲਿਪੀਕਾਲ 1693 ਬਿ.ਸੰ. ਹੱਥ-ਲਿਖਤ ਪੰਨਾ-208/ੳ.

ਤੋਂ ਸਪਸ਼ਟ ਹੁੰਦਾ ਹੈ ਕਿ ਇਹ ਤਬਦੀਲੀਆਂ ਪ੍ਰਤਿਲਿਪੀਕਾਰਾਂ ਨੇ ਹੀ ਕੀਤੀਆਂ । ਇਹ ਸਿਰਫ ਉਦਾਹਰਣ ਮਾਤਰ ਹੈ । ਡਾ. ਧਰਮਪਾਲ ਸਿੰਗਲ ਇਸ ਵਿਸ਼ੇ ਬਾਰੇ ਇਕ ਬਹੁਤ ਗੰਭੀਰ ਨੁਕਤਾ ਪੇਸ਼ ਕਰਦੇ ਹਨ ਕਿ "ਸਾਰੇ ਸੋਮਿਆਂ ਤੋਂ ਪ੍ਰਾਪਤ ਬਾਣੀ ਬਾਰੇ ਇਹ ਨਿਰਣਾ ਕਰਨਾ ਔਖਾ ਹੈ ਕਿ ਕਿਹੜੀ ਬਾਣੀ ਆਪ ਦੀ ਹੈ ਅਤੇ ਕਿਹੜੀ ਕਿਸੇ ਹੋਰ ਸੰਤ ਭਗਤ ਦੀ ਹੈ ਜਿਸਦਾ ਰਲਾ ਆਪ ਦੀ ਬਾਣੀ ਵਿਚ ਹੋ ਗਿਆ ਹੈ ।[1]" ਅਜਿਹਾ ਇਕ ਸ਼ਬਦ ਸਾਡੇ ਅਧਿਐਨ ਵਿਚ ਆਇਆ ਹੈ ਜੋ 'ਸੰਤ ਗੁਰੂ ਰਵਿਦਾਸ ਬਾਣੀ' ਸ਼ਬਦ ਲੜੀ ਨੰ: 67 ਉਤੇ 'ਰਵਿਦਾਸ' ਛਾਪ ਨਾਲ ਅੰਕਿਤ ਹੈ।[2] ਜਦੋਂ ਕਿ ਇਹ ਸ਼ਬਦ ਸੰਤ ਰੱਜਬ ਕ੍ਰਿਤ 'ਸਰਬਾਂਗੀ' ਵਿਚ 'ਬਿਦਿਆ ਦਾਸ' ਦੇ ਨਾਂ ਉੱਤੇ ਮਿਲਦਾ ਹੈ ।[3] ਇਹ ਇਕ ਉਦਾਹਰਣ ਹੈ ਅਜਿਹੀ ਉਦਾਹਰਣ ਅਸੀਂ ਪਿੱਛੇ ਵੀ ਵਿਚਾਰ ਆਏ ਹਾਂ, ਇਸ ਤੋਂ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਆਪ ਦੀ ਬਾਣੀ ਵਿਚ ਰਲਾ ਜ਼ਰੂਰ ਹੈ ਕਿਉਂਕਿ 'ਉਕਤ' ਪ੍ਰਕਾਸ਼ਿਤ ਪੁਸਤਕ ਵਿਚ ਬਹੁਤ ਸਾਰੇ (ਇਸ ਸ਼ਬਦ ਸਮੇਤ) ਅਜਿਹੇ ਸ਼ਬਦ ਹਨ, ਜੋ ਰਵਿਦਾਸ ਬਾਣੀ ਦੀਆਂ ਪ੍ਰਾਪਤ ਪ੍ਰਤਿਲਿਪੀਆਂ ਵਿਚ ਨਹੀਂ ਮਿਲਦੇ । ਲੇਖਕ ਨੇ ਇਨ੍ਹਾਂ ਸਬਦਾਂ ਦਾ ਸ੍ਰੋਤ ਵੀ ਨਹੀਂ ਦੱਸਿਆ । ਅਜਿਹੀ ਨਿਰਾਧਾਰ ਬਾਣੀ ਨੂੰ 'ਰਵਿਦਾਸ ਜੀ ਦੀ ਬਾਣੀ' ਮੰਨਣਾ ਤਰਕ ਸੰਗਤ ਨਹੀਂ।

ਉਪਰੋਕਤ ਕੁਝ ਉਦਾਹਰਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ 'ਰਵਿਦਾਸ ਬਾਣੀ' ਵਿਚ ਪਾਠਾਂਤਰਾਂ ਦੇ ਨਾਲ ਕੁਝ ਸੰਦਿਗਧ ਬਾਣੀ ਦਾ ਰਲਾ ਵੀ ਹੋ ਗਿਆ ਹੈ, ਜਿਨ੍ਹਾਂ ਬਾਰੇ ਨਿਰਣਾ ਕਰਨਾ ਜ਼ਰੂਰੀ ਹੈ ।

### 5.4. ਸੰਤ ਰਵਿਦਾਸ ਦੀ ਬਾਣੀ ਨੂੰ ਨਸ਼ਟ ਕਰਨ ਬਾਰੇ

ਸੰਤ ਸਾਹਿਤ ਵਿਚ ਅਜਿਹਾ ਵਿਚਾਰ ਵੀ ਪ੍ਰਚਲਿਤ ਹੈ ਕਿ ਆਪ ਦੀ ਬਾਣੀ ਨਸ਼ਟ ਕਰ ਦਿੱਤੀ ਗਈ । ਇਸ ਵਿਚਾਰ ਦਾ ਉਲੇਖ, 'ਸੁਰਤ ਸ਼ਬਦ ਯੋਗ ਕਲਪਦਰੁਮ' ਵਿਚ ਹੋਇਆ ਹੈ ਕਿ ਰਵਿਦਾਸ ਜੀ ਇੰਨੀ ਨਿਮਰ ਭਾਵਨਾ ਵਾਲੇ ਸਨ ਕਿ ਅੰਤਿਮ ਸਮੇਂ ਆਪ ਆਪਣੀ ਬਾਣੀ ਵੀ ਨਾਲ ਲੈਂਦੇ ਗਏ ਜੋ ਇਨ੍ਹਾ ਦੇ ਸਰੀਰ ਦੇ ਨਾਲ ਹੀ ਜਲ ਗਈ ।[4] ਪਰੰਤੂ ਇਸ ਵਿਚਾਰ ਵਿਚ ਤਰਕ ਨਹੀਂ ਹੈ। ਆਪ ਅੰਤਿਮ ਯਾਤਰਾ ਸਮੇਂ ਆਪਣੀ ਬਾਣੀ ਆਪਣੇ ਨਾਲ ਕਿਵੇਂ ਲਿਜਾ ਸਕਦੇ ਹਨ, ਜਿਹੜੀ ਬਾਣੀ ਜਨ-ਜਾਗਰਣ ਲਈ ਅਗਰਦੂਤ ਸੀ, ਜਿਸ ਨੇ ਆਪ ਤੋਂ ਪਿਛੋਂ ਜਨ-ਸਾਧਾਰਨ ਦਾ ਮਾਰਗ ਦਰਸ਼ਨ ਕਰਨਾ ਸੀ । ਭਲਾ ਉਹ ਆਪ ਅਜਿਹੀ ਬਹੁ-ਮੁੱਲੀ ਚੀਜ਼ ਨੂੰ ਕਿਵੇਂ ਜਲਾ ਸਕਦੇ ਸਨ? ਇਹ ਕਾਰਜ ਕਰਮ ਕਾਂਡ ਨੂੰ ਚਾਲੂ ਰੱਖਣ ਵਾਲੇ ਦੰਭੀ ਲੋਕਾਂ ਵੱਲੋਂ ਕੀਤਾ ਜਾਣਾ ਤਾਂ ਸੰਭਵ ਹੈ।

---

1. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ.) 1986, ਪੰਨਾ-7.
2. ਸ਼ਰਮਾ, ਬੀ.ਪੀ. (ਡਾ.) ਸੰਤ ਗੁਰੂ ਰਵਿਦਾਸ ਬਾਣੀ (ਸੰ.) 1978, ਪੰਨਾ-66.
3. ਸਿੰਗਲ, ਧਰਮਪਾਲ (ਡਾ.) ਸਰਬਾਂਗੀ, ਟੰਕਣ ਕਾਪੀ, ਪੰਨਾ-206.
4. ਉਧ੍ਰਿਤ ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਾਰ ਰੈਦਾਸ ਸਾਹੇਬ, 1984, ਪੰਨਾ-131.

ਅਜਿਹੀ ਹੀ ਧਾਰਨਾ ਮਹਾਤਮਾ ਰਾਮ ਚਰਨ ਕੁਰੀਲ[2], ਚੰਦ੍ਰਿਕਾ ਪ੍ਰਸਾਦ ਜਿਗਿਆਸੂ,[3] ਸੰਤ ਜਗਬੀਰ ਸਿੰਹੁ[4] ਅਤੇ ਜਮਨਾ ਦਾਸ[5] ਪੇਸ਼ ਕਰਦੇ ਲਿਖਦੇ ਹਨ ਕਿ ਆਪ ਦੀ ਬਾਣੀ ਪੰਡਿਤ ਪੁਰੋਹਿਤਾਂ ਵਲੋਂ ਜਲਾ ਦਿੱਤੀ ਗਈ । ਸੰਤ ਜਗਬੀਰ ਸਿੰਹੁ ਅਨੁਸਾਰ ਪੱਖਪਾਤੀ ਲੋਕਾਂ ਵਲੋਂ ਅਜਿਹਾ ਕਰਕੇ ਸਮਾਜ ਦਾ ਅਹਿਤ ਕੀਤਾ ਗਿਆ ਹੈ ।[6] ਗੁਰੂ ਰਵਿਦਾਸ ਨੇ ਲੰਮੀ ਉਮਰ ਭੋਗੀ ਜਿਸ ਦੀ ਨਿਸਬਤ ਆਪ ਦੀ ਪ੍ਰਾਪਤ ਬਾਣੀ ਬਹੁਤ ਘੱਟ ਹੈ । ਇਹ ਨੁਕਤਾ ਵੀ ਅਜਿਹਾ ਹੀ ਵਿਚਾਰ ਉਤਪੰਨ ਕਰਦਾ ਹੈ ਪਰੰਤੂ ਡਾ. ਧਰਮਪਾਲ ਸਿੰਗਲ ਇਸ ਮੱਤ ਨਾਲ ਸਹਿਮਤ ਨਹੀਂ ਉਨ੍ਹਾ ਦਾ ਵਿਚਾਰ ਹੈ ਕਿ "ਜੇ ਆਪ ਦੀ ਬਾਣੀ ਜਲਾ ਦਿੱਤੀ ਗਈ ਹੁੰਦੀ ਤਾਂ ਆਪਦੀ ਬਾਣੀ ਦੇ ਦਰਜਨਾਂ ਪ੍ਰਾਚੀਨ ਨੁਸਖੇ ਕਿਵ ਪ੍ਰਾਪਤ ਹੁੰਦੇ, ਜਿਨ੍ਹਾਂ ਉੱਤੇ ਲਿਪੀਕਾਲ ਤੇ ਲਿਪੀਕਾਰ ਆਦਿ ਸੂਚਨਾ ਦਰਜ ਹੈ।[7] ਡਾ. ਧਰਮਪਾਲ ਸਿੰਗਲ ਦਾ ਵਿਚਾਰ ਮੰਨਣ ਯੋਗ ਹੈ ਪਰੰਤੂ ਆਪ ਦੀ ਹੱਥ-ਲਿਖਤਾਂ ਵਿਚ ਪ੍ਰਾਪਤ ਬਾਣੀ ਦੀ ਗਿਣਤੀ ਥੋੜ੍ਹੀ ਹੈ ਜਿਸ ਤੋਂ ਵਿਦਵਾਨਾਂ ਦੇ ਮਨ ਵਿਚ ਸ਼ੰਕਾ ਦੇ ਬੀਜ ਵੁੱਟੇ ਪ੍ਰਤੀਤ ਹੁੰਦੇ ਹਨ । ਆਪ ਦਾ ਮੂਲ ਬਾਣੀ ਗ੍ਰੰਥ ਵੀ ਸੁਲੱਭ ਨਹੀਂ, ਸੰਭਵ ਹੈ ਕਿਸੇ ਧਾਰਮਿਕ ਜਨੂੰਨੀ ਵਲੋਂ ਆਪ ਦੀ ਵਿਮਲ ਬਾਣੀ ਦੀ ਕੋਈ ਇਕ ਪੋਥੀ ਨਸ਼ਟ ਕਰ ਦਿੱਤੀ ਗਈ ਹੋਵੇ। ਬਾਣੀ ਦੀਆਂ ਸਾਰੀਆਂ ਪੋਥੀਆਂ ਜਲਾ ਦੇਣੀਆਂ ਸੰਭਵ ਨਹੀਂ ਹਨ । ਇਸ ਮੱਤ ਦਾ ਪ੍ਰਮਾਣ ਪ੍ਰਾਚੀਨ ਸੰਗ੍ਰਹਾਲਿਆਂ ਵਿਚ ਸੁਰੱਖਿਅਤ ਪਈਆਂ ਹੱਥ-ਲਿਖਤਾਂ ਪੋਥੀਆਂ ਤੋਂ ਮਿਲਦਾ ਹੈ।

## 5.5. ਬਾਣੀ ਨਾਲ ਖਿਲਵਾੜ

ਮਹਾਨ ਸੰਤ ਪੁਰਸ਼ਾਂ ਦੀ ਬਾਣੀ ਵਿਚ ਬਦਲ ਫੇਰ ਦਾ ਕਰਮ ਨਵਾਂ ਨਹੀਂ, ਪੁਰਾਣਾ ਹੀ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਸਤਗੁਰ ਬਿਨਾ ਹੋਰ ਕੱਚੀ ਹੈ ਬਾਣੀ'[7] ਦਾ ਸੰਕਲਪ ਸਪਸ਼ਟ ਕਰਦਾ ਹੈ ਕਿ ਸ਼ੁਰੂ ਤੋਂ ਹੀ ਕੁਝ ਦੀਰਘਾਲੂ ਲੋਕਾਂ, ਵਲੋਂ ਮਹਾਂ-ਪੁਰਸ਼ਾਂ ਦੇ ਨਾਂ ਦੀ 'ਛਾਪ' ਨਾਲ ਆਪਣੀ ਨੀਵੇਂ ਦਰਜੇ ਦੀ ਬਾਣੀ ਪ੍ਰਚਲਿਤ ਕਰ ਦਿੱਤੀ ਜਾਂਦੀ ਸੀ । ਇਸ ਦੇ ਫਲਸਰੂਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੋਈ । ਇਸ ਵਿਸ਼ੇ ਸਬੰਧੀ ਪਰਸ਼ੂ ਰਾਮ ਚਤੁਰਵੇਦੀ ਦਾ ਮੱਤ ਵਰਣਨ ਯੋਗ ਹੈ, ਉਹ ਲਿਖਦੇ ਹਨ, "ਕਿ ਜਿਹੜੇ ਸੰਤ ਵਧੇਰੇ ਪ੍ਰਸਿੱਧ ਹੋ ਜਾਂਦੇ ਸਨ ਉਨ੍ਹਾਂ ਦੇ ਸ਼ਿਸ਼ਗਣ, ਉਨ੍ਹਾਂ ਦੀਆ ਰਚਨਾਵਾਂ ਦੇ ਸਰੂਪ ਆਪਣੀ ਮਰਜ਼ੀ ਨਾਲ ਬਦਲ ਲੈਂਦੇ ਸਨ । ਇਸ ਤਰ੍ਹਾਂ ਉਨ੍ਹਾਂ ਦਾ ਮੌਲਿਕ ਰੂਪ ਪਛਾਣਨਾ ਕਠਿਨ

---

1. ਕੁਰੀਲ, ਰਾਮ ਚਰਣ (ਮਹਾਤਮਾ) ਭਗਵਾਨ ਰਵਿਦਾਸ ਕੀ ਸਤਯ ਕਥਾ, ਪੰਨਾ-8.
2. ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ, 1984, ਪੰਨਾ-132.
3. ਜਗਬੀਰ ਸਿੰਹੁ (ਸੰਤ) ਸੰਤ ਰਵਿਦਾਸ ਮਹਾਤਮਯ (ਸੰ.) 1978, ਪੰਨਾ-2.
4. ਸਤਿ ਦਰਬਾਰੀ, ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) ਸ੍ਰੀ ਰਵਿਦਾਸ ਪ੍ਰਗਾਸ, 1932 (ਬ੍ਰ)
5. ਜਗਬੀਰ ਸਿੰਘ (ਸੰਤ) ਸੰਤ ਰਵਿਦਾਸ ਮਹਾਤਮਯ (ਸੰ.) 1978, ਪੰਨਾ-2.
6. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ.) 1986, ਪੰਨਾ-11.
7. ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਗੁ ਰਾਮਕਲੀ, ਅਨੰਦੁ ਪੰਨਾ-920.

ਹੋ ਜਾਂਦਾ ਸੀ ।[1]" ਸਤਿਗੁਰੂ ਰਵਿਦਾਸ ਦੀ ਬਾਣੀ ਵੀ ਅਜਿਹੇ ਸੁਆਰਥੀ ਲੋਕਾਂ ਦੇ ਵਾਰ ਤੋਂ ਬਚ ਨਹੀਂ ਸਕੀ ਜਿਸਨੂੰ ਅਸੀਂ ਬਾਣੀ ਵਿਚ ਮਿਲਦੇ ਪਾਠਾਂਤਰ ਵਿਚ ਵੀ ਸਪਸ਼ਟ ਕਰ ਆਏ ਹਾਂ । ਡਾ. ਧਰਮਪਾਲ ਸਿੰਗਲ ਨੇ ਇਕ ਅਜਿਹੀ ਬਾਣੀ ਦੀ ਫੋਟੋਕਾਪੀ ਦੇ ਕੇ ਇਸ ਕਰਮ ਨੂੰ ਅਜੋਕੇ ਸਮੇਂ ਵਿਚ ਵੀ ਚਲਦੇ ਹੋਣ ਸਬੰਧੀ ਤੱਥ ਦਿੱਤੇ ਹਨ । ਇਸ ਖਰੜੇ ਵਿਚ ਸੰਕਲਿਤ ਬਾਣੀ ਦਾ ਸ੍ਰੀ ਰਵਿਦਾਸ ਬਾਣੀ ਨਾਲ ਭਾਸ਼ਾ, ਸ਼ੈਲੀ ਜਾਂ ਵਸਤੂ ਦੇ ਲਿਹਾਜ਼ ਨਾਲ ਕੋਈ ਮੇਲ ਨਹੀਂ ਬੈਠਦਾ । ਦੂਜੀ ਗੱਲ ਇਸ ਵਿਚੋਂ 'ਓਮ' ਕੱਟ ਕੇ 'ਸੋਹੰਗ' 'ਦੇਵ' ਦੀ ਥਾਂ 'ਗੁਰੂ' ਹਰ ਤੇ ਹਰਿ ਦੀ ਥਾਂ ਵੀ 'ਗੁਰੂ' ਵੇਦ ਦੀ ਥਾਂ 'ਗੁਰਮਤ ਜਾਂ ਗੁਰਬਾਣੀ' ਅਤੇ ਬ੍ਰਾਹਮਣ ਦੀ ਥਾਂ ਗੁਰੂ ਕੀਤਾ ਗਿਆ ਸੀ । ਤੀਜਾ, ਜਿਨ੍ਹਾਂ ਸ਼ਬਦਾਂ ਨੂੰ ਆਪਣੀ ਵਿਚਾਰਧਾਰਾ ਅਨੁਸਾਰ ਢਾਲ ਲਿਆ, ਉਨ੍ਹਾਂ ਤੇ ਟੀਕੇ ਦਾ ਨਿਸ਼ਾਨ ਮਾਰਿਆ ਹੋਇਆ ਹੈ ।[2]

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਕੁਝ ਦੰਭੀ ਲੋਕ ਅੱਜ ਵੀ ਗੁਰੂ ਰਵਿਦਾਸ ਦੀ ਬਾਣੀ ਵਿਚ ਰਲਾਅ ਪਾ ਰਹੇ ਹਨ । ਜਿਸ ਤਰ੍ਹਾਂ ਅਸੀਂ ਪਿੱਛੇ ਵਿਚਾਰ ਆਏ ਹਾਂ ਕਿ ਆਲ ਇੰਡੀਆ ਆਦਿ ਧਰਮ ਮਿਸ਼ਨ ਅਜਿਹੀ ਹੀ ਪ੍ਰਕਿਰਿਆ ਵਿਚ ਸਲਗਨ ਹੈ । ਅਜਿਹੀ ਕਿਸਮ ਦਾ ਹੀ 'ਸਾਧੂ ਈਸ਼ਰ ਦਾਸ' ਦਾ ਗ੍ਰੰਥ ਹੈ । ਇਸ ਵਿਚਾਰ ਚਰਚਾ ਦਾ ਸਾਰ ਇਹ ਹੋਇਆ ਕਿ ਵਿਭਿੰਨ ਮਤਾਂ-ਮਤਾਂਤਰਾਂ ਦੇ ਲਿਪੀਕਾਰ ਹੱਥ-ਲਿਖਤ ਪ੍ਰਤਿਲਿਪੀਆਂ ਕਰਦੇ ਸਮੇਂ ਉਨ੍ਹਾਂ ਨੂੰ ਆਪੋ ਆਪਣੇ ਇਸ਼ਟ ਅਨੁਸਾਰ ਢਾਲ ਲੈਂਦੇ ਰਹੇ। ਬਾਣੀ ਵਿਚ ਪ੍ਰਤਿਲਿਪੀਕਾਰਾਂ ਦੀ ਇਲਾਕਾਈ ਬੋਲੀ ਵੀ ਆਪਣਾ ਰੰਗ ਦਿਖਾਉਂਦੀ ਸੀ। ਕੁਝ ਅਨਪੜ੍ਹ ਲਿਪੀਕਾਰਾਂ ਨੇ ਵੀ ਬਾਣੀ ਵਿਚ ਵਿਕਾਰ ਪਾ ਦਿੱਤੇ । ਇੱਥੇ ਹੀ ਬਸ ਨਹੀਂ, ਅਜੋਕੇ ਸਮੇਂ ਵਿਚ ਵੀ ਆਪ ਦੇ ਨਾਮ ਲੇਵਾ ਸਵਾਰਥੀ ਲੋਕਾਂ ਵਲੋਂ ਆਪਣੇ ਮੱਠ ਸਥਾਪਿਤ ਕਰਨ ਲਈ ਖੋਜ ਦੇ ਨਾਂ ਉੱਤੇ 'ਗੁਰੂ ਰਵਿਦਾਸ' ਦੀ ਬਾਣੀ ਵਿਚ ਬਦਲ ਫੇਰ ਕੀਤੇ ਜਾ ਰਹੇ ਹਨ । ਕਈ ਨਿਰਾਲੇ ਢੰਗਾਂ ਰਾਹੀਂ ਬਾਣੀ ਦੀ ਗਿਣਤੀ ਵਿਚ ਵਾਧਾ ਕੀਤਾ ਜਾ ਰਿਹਾ ਹੈ । ਮਹਾਨ ਸੰਤ ਕਵੀ ਦੀ ਮੂਲ ਵਿਚਾਰਧਾਰਾ ਨੂੰ ਤੋੜਿਆ ਮਰੋੜਿਆ ਜਾ ਰਿਹਾ ਹੈ । ਬਾਣੀ ਵਿਚ ਪਾਏ ਗਏ ਜਾਂ ਪਾਏ ਜਾ ਰਹੇ ਅਜਿਹੇ ਵਿਕਾਰਾਂ ਨੂੰ ਸਪਸ਼ਟ ਕਰਨਾ ਅਤਿਅੰਤ ਜ਼ਰੂਰੀ ਹੈ । ਦੰਭੀ ਅਤੇ ਸੁਆਰਥੀ ਲੋਕਾਂ ਵਲੋਂ ਪ੍ਰਚਲਿਤ ਇਸ ਕਿਸਮ ਦੀ ਬਾਣੀ ਗੰਭੀਰ ਅਤੇ ਵਿਧੀ-ਬੱਧ ਪਰਖ ਪੜਚੋਲ ਦੇ ਤਰਾਜ਼ੂ ਵਿਚ ਤੋਲਿਆਂ ਨਿੱਤਰ ਜਾਂਦੀ ਹੈ । ਜਦੋਂ ਅਜਿਹੀ ਬਾਣੀ ਨੂੰ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਬਾਣੀ ਨਾਲ ਤੁਲਨਾ ਕਰਦੇ ਹਾਂ, ਤਾਂ ਇਹ ਵਿਸ਼ਾ ਵਸਤੂ, ਭਾਸ਼ਾ ਅਤੇ ਸ਼ੈਲੀ ਦੇ ਪੱਖ ਤੋਂ ਹੀਣੀ ਉਤਰਦੀ ਹੈ । ਦੂਜੇ ਸੰਪੂਰਨ ਬਾਣੀ ਦਾ ਸ਼ੁਧ ਗ੍ਰੰਥ ਉਪਲਬਧ ਨਾ ਹੋਣ ਕਾਰਨ ਪ੍ਰਾਪਤ ਪ੍ਰਾਚੀਨ ਲਿੱਪੀ-ਬੱਧ ਪ੍ਰਤਿਲਿਪੀਆਂ ਨੂੰ ਆਧਾਰ ਬਣਾ ਕੇ, ਪਾਠ ਮੇਲਾਣ ਦੀ ਵਿਧੀ ਨਾਲ ਬਾਣੀ ਦਾ ਪ੍ਰਮਾਣਿਕ ਪਾਠ ਤਿਆਰ ਕੀਤਾ ਜਾ ਸਕਦਾ ਹੈ । ਅਸੀਂ ਇਨ੍ਹਾਂ ਕੁਝ ਮਹੱਤਵਪੂਰਨ ਬਿੰਦੂਆਂ ਨੂੰ ਧਿਆਨ ਵਿਚ ਰੱਖ ਕੇ ਵੀ 'ਰਵਿਦਾਸ ਬਾਣੀ' ਦੇ ਸਮੂਹ ਖਰੜਿਆਂ ਨੂੰ ਵਾਚਿਆ ਹੈ । ਉਨ੍ਹਾਂ ਦਾ ਆਪਸ ਵਿਚ ਮੇਲਾਣ ਕੀਤਾ ਹੈ । ਬਾਣੀ ਦੀਆਂ ਵਿਭਿੰਨ ਪ੍ਰਤਿ-ਲਿਪੀਆਂ ਵਿਚ ਮਿਲਦੇ ਪਾਠਾਂਤਰਾਂ ਨੂੰ ਸਪਸ਼ਟ ਕਰਨ ਲਈ ਪਾਠ ਮੇਲਾਣ ਲਈ ਪ੍ਰਯੋਗ ਕੀਤੀਆਂ ਪ੍ਰਤਿਲਿਪੀਆਂ ਦੇ ਪਛਾਣ ਚਿੰਨ੍ਹ ਦੱਸ ਕੇ 'ਪਾਠਾਂਤਰ' ਪਦ-ਟਿਪਣੀ ਵਿਚ ਅੰਕਿਤ ਕਰ ਦਿੱਤੇ ਹਨ ।

---

1. ਚਤੁਰਵੇਦੀ,ਪਰਸੂ ਰਾਮ (ਆਚਾਰੀਆ) ਸੰਤ ਕਾਵਯ, ਚੌਥੀ ਛਾਪ 1981, ਪੰਨਾ-81.
2. ਸਿੰਗਲ, ਧਰਮਪਾਲ (ਡਾ.) ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ.) 1986, ਪੰਨਾ-6.

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਸ਼ਬਦਾਂ ਦੇ ਪਾਠ ਭੇਦ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਬਾਣੀ ਵਿਚ ਵੀ ਮਿਲਦੇ ਹਨ । ਅਜਿਹੇ ਪਾਠ ਭੇਦ ਸਪਸ਼ਟ ਕਰਨ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਹੀ ਆਧਾਰ ਬਣਾਇਆ ਗਿਆ ਹੈ । ਬਾਕੀ ਬਾਣੀ ਲਈ ਯੂ.ਕੇ. ਵਾਲੀ ਪ੍ਰਤੀ ਅਤੇ ਇਸ ਪ੍ਰਤਿਲਿਪੀ ਵਿਚ ਅਪ੍ਰਾਪਤ ਸ਼ਬਦਾਂ ਦਾ ਪਾਠ ਮੇਲਾਣ, ਪ੍ਰਾਪਤ ਪ੍ਰਤਿਲਿਪੀਆਂ ਦੀ ਪ੍ਰਾਚੀਨਤਾ ਨੂੰ ਮੁੱਖ ਰੱਖ ਕੇ ਕੀਤਾ ਹੈ। ਬਾਣੀ ਦੇ ਹਰ ਸ਼ਬਦ ਨੂੰ ਕਾਲ ਕਰਮ ਦੀ ਪ੍ਰਾਚੀਨਤਾ ਅਨੁਸਾਰ ਥਾਂ ਦਿੱਤੀ ਗਈ ਹੈ । ਹਰ ਸ਼ਬਦ ਦਾ ਪ੍ਰਾਪਤੀ ਸ੍ਰੋਤ ਅਤੇ ਲਿਪੀਕਾਲ ਵੀ ਦੱਸ ਦਿੱਤਾ ਹੈ । ਇੰਵ 'ਗੁਰੂ ਰਵਿਦਾਸ' ਬਾਣੀ ਦੇ ਹਰ ਸ਼ਬਦ/ਸਾਖੀ ਦੀ ਪ੍ਰਾਚੀਨਤਾ ਅਤੇ ਪ੍ਰਮਾਣਿਕਤਾ ਸਪਸ਼ਟ ਹੋ ਗਈ ਹੈ । ਗੁਰੂ ਰਵਿਦਾਸ ਬਾਣੀ ਦਾ ਭਾਵਪੂਰਤ ਸ਼ੁੱਧ ਅਤੇ ਪ੍ਰਮਾਣਿਕ ਪਾਠ ਵੀ ਨਿਰਧਾਰਤ ਹੋ ਗਿਆ ਹੈ ਜੋ ਕਿ ਨਿਮਨ ਲਿਖਤ ਅਨੁਸਾਰ ਦਰਜ ਹੈ ;-

## 5.6. ਮੂਲ ਬਾਣੀ

ਮੂਲ ਬਾਣੀ ਵਿਚ ਗੁਰੂ ਰਵਿਦਾਸ ਬਾਣੀ ਦੇ ਪਾਠਾਂਤਰ ਸਪਸ਼ਟ ਕਰਨ ਲਈ ਵਰਤੀਆਂ ਗਈਆਂ ਵੱਖ-ਵੱਖ ਹੱਥ-ਲਿਖਤ ਪ੍ਰਤੀਲਿਪੀਆਂ ਦੇ ਪਹਿਚਾਣ ਚਿੰਨ੍ਹ ਨਿਮਨ ਲਿਖਤ ਅਨੁਸਾਰ ਹਨ : -

1. ਬੈਲਜੀਅਮ ਸੰਗ੍ਰਹਾਲੇ ਵਿਚ ਪ੍ਰਾਪਤ ਗ੍ਰੰਥ ਨੰ: ਆਰ. 13-ਸੀ - ਯੂ.ਕੇ.
2. ਦਾਦੂ ਸੰਸਕ੍ਰਿਤ ਮਹਾਵਿਦਿਆਲਾ ਜੈਪੁਰ, ਗ੍ਰੰਥ ਨੰ: 12 - ੳ
3. ਬ੍ਰਿੰਦਾਬਨ ਸ਼ੋਧ ਸੰਸਥਾਨ ਬ੍ਰਿੰਦਾਬਨ, ਗ੍ਰੰਥ ਨੰ: 9693-ਜੀ - ਅ
4. ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸ਼ਠਾਨ ਜੈਪੁਰ ਗ੍ਰੰਥ ਨੰ: 34 - ੲ
5. ਹਿੰਦੀ ਸਾਹਿਤ ਸੰਮੇਲਨ ਪ੍ਰਯਾਗ, ਗ੍ਰੰਥ ਨੰ: 1376-2219 - ਸ
6. ਸਵ: ਗੁਰਮੁਖ ਸਿੰਘ ਮੁਸਾਫਿਰ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਗ੍ਰੰ: ਨੰ: 2706. - ਕ
7. ਰਾਜਸਥਾਨ ਸ਼ੋਧ ਸੰਸਥਾਨ ਚੋਪਾਸਨੀ ਗ੍ਰੰਥ ਨੰ: 148 - ਖ
8. ਸਵ: ਗੁਰਮੁਖ ਸਿੰਘ ਮੁਸਾਫਿਰ ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਗ੍ਰੰਥ ਨੰ: 2646 - ਗ
9. ਰਾਜਸਥਾਨ ਪ੍ਰਾਚਯ ਸ਼ੋਧ ਪ੍ਰਤਿਸ਼ਠਾਨ, ਜੋਧਪੁਰ ਗ੍ਰੰਥ: ਨੰ: 6937 - ਘ
10. ਰਾਜਸਥਾਨ ਪ੍ਰਾਚਯ ਸ਼ੋਧ ਪ੍ਰਤਿਸ਼ਠਾਨ, ਜੈਪੁਰ ਗ੍ਰੰਥ.ਨੰ.2 - ਜ

11. ਰਾਜਸਥਾਨ ਪ੍ਰਾਚਯ ਸ਼ੋਧ ਪ੍ਰਤਿਸ਼ਠਾਨ, ਜੋਧਪੁਰ ਗ੍ਰੰਥ - ਟ
ਨੰ: 11648

12. ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸ਼ਠਾਨ, ਜੋਧਪੁਰ - ਠ
ਗ੍ਰੰਥ ਨੰ: 21364

13. ਦਾਦੂ ਸੰਸਕ੍ਰਿਤ ਮਹਾਂਵਿਦਿਆਲਾ, ਜੈਪੁਰ ਗ੍ਰੰਥ ਨੰ: 16 - ਤ

14. ਦਾਦੂ ਸੰਸਕ੍ਰਿਤ ਮਹਾਂਵਿਦਿਆਲਾ, ਜੈਪੁਰ ਗ੍ਰੰਥ ਨੰ: 2 - ਹ

**ਪ੍ਰਹਲਾਦ ਚਰਿਤ੍ਰ**

1. ਦਾਦੂ ਸੰਸਕ੍ਰਿਤ ਮਹਾਂਵਿਦਿਆਲਾ ਗ੍ਰੰਥ ਨੰ: 2

2. ਰਾਜਸਥਾਨ ਪ੍ਰਾਚਯ ਵਿਦਿਆ ਪ੍ਰਤਿਸ਼ਠਾਨ, ਉਦੈਪੁਰ - ੳ
ਗ੍ਰੰਥ ਨੰ: 3237

3. ਰਾਜਸਥਾਨ ਪ੍ਰਾਚਯ ਪ੍ਰਤਿਸ਼ਠਾਨ, ਜੋਧਪੁਰ ਗ੍ਰੰ: ਨੰ:1882 - ਅ

### ਰਾਗੁ ਗਉੜੀ ਪੂਰਬੀ

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ-ਬਿਦੇਸ- ਨ ਬੂਝ ।।
ਐਸਾ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨਾ ਸੂਝ ।।੧।।
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ।।੧ ।।ਰਹਾਉ ।।
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨਾ ਜਾਇ ।
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈਂ ਸੁਮਤਿ ਦੇਹੁ ਸਮਝਾਇ ।।੨ ।।
ਜੋਗੀਸਰ ਪਾਵਹਿ ਨਹੀਂ ਤੁਅ ਗੁਣ ਕਥਨੁ ਅਪਾਰ ।।
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ।।੩ ।।1 ।।[1]

### ਰਾਗੁ ਆਸਾ

ਸੰਤ ਤੁਝੀ ਤਨੁ ਸੰਗਤਿ ਪ੍ਰਾਨ ।।
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ।।੧ ।।
ਸੰਤ ਚੀ ਸੰਗਤਿ ਸੰਤ ਕਥਾ ਰਸੁ ।।
ਸੰਤ ਪ੍ਰੇਮ, ਮਾਝੈ ਦੀਜੈ, ਦੇਵਾ ਦੇਵ ।।੧ ।।ਰਹਾਉ ।।
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਾਣੀ ।।੨ ।।
ਅਉਰ ਇਕ ਮਾਗਉ ਭਗਤਿ ਚਿੰਤਾਮਣਿ ।।
ਜਣੀ ਲਖਾਵਹੁ ਅਸੰਤ ਪਾਪੀਸਣਿ ।।੩ ।।
ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ।
ਸੰਤ ਅਨੰਤਹਿ ਅੰਤਰੁ ਨਾਹੀ ।।੪ ।।੨ ।।[2]

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 346.
2. - ਉਹੀ - ਪੰਨਾ 486.

ਰਾਗੁ ਆਸਾ

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ।।

ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ।।੧।।ਰਹਾਉ ।।

ਹਰਿ ਕੇ ਨਾਮ ਕਬੀਰ ਉਜਾਗਰ ।।

ਜਨਮ ਜਨਮ ਕੇ ਕਾਟੇ ਕਾਗਰ ।। 1।।

ਨਿਮਤ ਨਾਮਦੇਉ ਦੂਧੁ ਪੀਆਇਆ ।।

ਤਉ ਜਗ ਜਨਮ ਸੰਕਟ ਨਹੀਂ ਆਇਆ ।।੨।।

ਜਨ ਰਵਿਦਾਸ ਰਾਮ ਰੰਗਿ ਰਾਤਾ ।।

ਇਉ ਗੁਰ ਪਰਸਾਦਿ ਨਰਕ ਨਹੀਂ ਜਾਤਾ ।। ੩ ।।੫ ।।[1]

ਰਾਗੁ ਆਸਾ

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ।

ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ।।੧।।ਰਹਾਉ ।।

ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ।।

ਮਾਇਆ ਗਈ ਤਬ ਰੋਵਨੁ ਲਗਤੁ ਹੈ ।।੧।।

ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ।।

ਬਿਨਸਿ ਗਇਆ ਜਾਇ ਕਹੂੰ ਸਮਾਨਾ ।।੨।।

ਕਹਿ ਰਵਿਦਾਸ ਬਾਜੀ ਜਗੁ ਭਾਈ ।।

ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿਆਈ ।। ੩ ।। ੬ ।।[2]

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 487.
2. -ਉਹੀ- ਪੰਨਾ 487.

**ਰਾਗੁ ਸੋਰਠਿ**

ਦੁਲਭ ਜਨਮੁ ਪੁੰਨ ਫਲ ਪਾਇਓ, ਬਿਰਥਾ ਜਾਤ ਅਬਿਬੇਕੈ ।।
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿ ਲੇਖੈ ।। ੧ ।।
ਨਾ ਬੀਚਾਰਿਓ ਰਾਜਾ ਰਾਮ ਕੋ ਰਸੁ ।।
ਜਿਹ ਰਸ ਅਨਰਸ ਬੀਸਰਿ ਜਾਹੀ ।। ੧ ।। ਰਹਾਉ ।।
ਜਾਨਿ ਅਜਾਨ ਭਏ ਹਮ ਬਾਵਰ, ਸੋਚ ਅਸੋਚ ਦਿਵਸ ਜਾਹੀ ।।
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ, ਪਰਮਾਰਥ ਪਰਵੇਸ ਨਹੀ ।। ੨ ।।
ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ।।
ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ।। ੩।। ੩[1] ।।

**ਰਾਗੁ ਸੋਰਠਿ**

ਸੁਖਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੇ ।।
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰਤਲ ਤਾ ਕੇ ।। ੧ ।।
ਹਰਿ ਹਰਿ ਹਰਿ ਨ ਜਪਹਿ ਰਸਨਾ ।।
ਅਵਰ ਸਭ ਤਿਆਗਿ ਬਚਨ ਰਚਨਾ ।। ੧ ।। ਰਹਾਉ ।।
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ।।
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ।। ੨ ।।
ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵਲਾਗੀ ।।
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ।। ੩ ।। ੪ ।।[2]

---

2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 658.

1. -ਉਹੀ- ਪੰਨਾ 658.

ਰਾਗੁ ਸੋਰਠਿ

ਜਉ ਤੁਮ ਗਿਰਿਵਰ ਤਉ ਹਮ ਮੋਰਾ ।।
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ।। ੧ ।।
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀਂ ਤੋਰਹਿ ।।
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ।। ੧ ।। ਰਹਾਉ ।।
ਜਉ ਤੁਮ ਦੀਵਰਾ ਤਉ ਹਮ ਬਾਤੀ ।।
ਜਉ ਤੁਮ ਤੀਰਥ ਤਉ ਹਮ ਜਾਤੀ ।। ੨ ।।
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ।।
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ।। ੩ ।।
ਜਹ ਜਹ ਜਾਉ ਤਹਾ ਤੇਰੀ ਸੇਵਾ ।।
ਤੁਮ ਸੋ ਠਾਕੁਰੁ ਅਉਰੁ ਨ ਦੇਵਾ ।। ੪ ।।
ਤੁਮਰੇ ਭਜਨ ਕਟਹਿ ਜਮ ਫਾਸਾ ।।
ਭਗਤਿ ਹੇਤ ਗਾਵੈ ਰਵਿਦਾਸਾ ।। ੫ ।। ੫ ।।[1]

ਰਾਗੁ ਸੋਰਠਿ

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ।।
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ।। ੧ ।।
ਪ੍ਰਾਨੀ ਕਿਆ ਮੇਰਾ ਕਿਆ ਤੇਰਾ ।।
ਜੈਸੇ ਤਰਵਰ ਪੰਖਿ ਬਸੇਰਾ ।। ੧।। ਰਹਾਉ ।।
ਰਾਖਹੁ ਕੰਧ ਉਸਾਰਹੁ ਨੀਵਾਂ ।।
ਸਾਢੇ ਤੀਨਿ ਹਾਥ ਤੇਰੀ ਸੀਵਾਂ ।।੨।।
ਬੰਕੇ ਬਾਲ ਪਾਗ ਸਿਰਿ ਡੇਰੀ ।।
ਇਹੁ ਤਨੁ ਹੋਇਗੋ ਭਸਮ ਕੀ ਢੇਰੀ ।। ੩ ।।
ਊਚੇ ਮੰਦਰ ਸੁੰਦਰ ਨਾਰੀ ।।
ਰਾਮ ਨਾਮ ਬਿਨੁ ਬਾਜੀ ਹਾਰੀ ।। ੪ ।।
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ।।
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ।। ੫ ।। ੬ ।।[2]

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 659.
2. -ਉਹੀ- ਪੰਨਾ 659.

### ਰਾਗੁ ਸੋਰਠਿ

ਚਮਰਟਾ ਗਾਂਠਿ ਨ ਜਨਈ ।। ਲੋਗੁ ਗਠਾਵੈ ਪਨਹੀ ।। ੧ ।। ਰਹਾਉ ।।
ਆਰ ਨਹੀਂ ਜਿਹ ਤੋਪਉ ।। ਨਹੀਂ ਰਾਂਬੀ ਠਾਉ ਰੋਪਉ ।। ੧ ।।
ਲੋਗੁ ਗੰਠਿ ਗੰਠਿ ਖਰਾ ਬਿਗੂਚਾ । ਹਉ ਬਿਨੁ ਗਾਂਠੇ ਜਾਇ ਪਹੂਚਾ ।। ੨ ।।
ਰਵਿਦਾਸ ਜਪੈ ਰਾਮ ਨਾਮਾ ।। ਮੋਹਿ ਜਮ ਸਿਉ ਨਾਹੀ ਕਾਮਾ ।। ੩ ।। ੭ ।।[1]

### ਰਾਗੁ ਧਨਾਸਰੀ

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ, ਅਬ ਪਤੀਆਰੁ ਕਿਆ ਕੀਜੈ ।।
ਬਚਨੀ ਤੋਰ, ਮੋਰ ਮਨੁ ਮਾਨੈ, ਜਨ ਕਉ ਪੂਰਨੁ ਦੀਜੈ ।। ੧ ।।
ਹਉ ਬਲਿ ਬਲਿ ਜਾਉ ਰਮਈਆ ਕਾਰਨੇ ।।
ਕਾਰਨ ਕਵਨ ਅਬੋਲ ।। ੧ ।। ਰਹਾਉ ।।
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ।।
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ।। ੨ ।।[2]

### ਰਾਗ ਸੂਹੀ

ਊਚੇ ਮੰਦਰ ਸਾਲ ਰਸੋਈ ।।
ਏਕ ਘਰੀ ਫੁਨਿ ਰਹਨੁ ਨ ਹੋਈ ।। ੧ ।।
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ।।
ਜਲਿ ਗਇਓ ਘਾਸੁ ਰਲਿ ਗਇਓ ਮਾਟੀ ।। ੧ ।। ਰਹਾਉ ।।
ਭਾਈ ਬੰਧ ਕੁਟੰਬ ਸਹੇਰਾ ।।
ਓਇ ਭੀ ਲਾਗੇ ਕਾਢੁ ਸਵੇਰਾ ।। ੨ ।।
ਘਰ ਕੀ ਨਾਰਿ ਉਰਹਿ ਤਨ ਲਾਗੀ ।।
ਉਹ ਤਉ ਭੂਤੁ ਭੂਤੁ ਕਰਿ ਭਾਗੀ ।। ੩ ।।
ਕਹਿ ਰਵਿਦਾਸ ਸਭੈ ਜਗੁ ਲੂਟਿਆ ।।
ਹਮ ਤਉ ਏਕ ਰਾਮ ਕਹਿ ਛੂਟਿਆ ।। ੪ ।। ੩ ।।[3]

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 659.
2. -ਉਹੀ- ਪੰਨਾ 694.
3. -ਉਹੀ- ਪੰਨਾ 794.

## ਰਾਗੁ ਬਿਲਾਵਲੁ

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ।।
ਅਸਟ ਦਸਾ ਸਿਧਿ ਕਰਤਲੈ ਸਭ ਕ੍ਰਿਪਾ ਤੁਮਾਰੀ ।।੧।।
ਤੂ ਜਾਨਤ ਮੈ ਕਿਛੁ ਨਹੀ ਭਵਖੰਡਨ ਰਾਮ ।।
ਸਗਲ ਜੀਅ ਸਰਨਾਗਤੀ, ਪ੍ਰਭ ਪੂਰਨ ਕਾਮ ।।੧।।ਰਹਾਉ ।।
ਜੋ ਤੇਰੀ ਸਰਨਾਗਤਾ, ਤਿਨ ਨਾਹੀ ਭਾਰੁ ।।
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰ ।।੨।।
ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ।।
ਜੈਸਾ ਤੂ ਤੈਸਾ ਤੂਹੀ ਕਿਆ ਉਪਮਾ ਦੀਜੈ ।।੩।।੧।।[1]

## ਰਾਗੁ ਗੋਂਡ

ਮੁਕੰਦ ਮੁਕੰਦ ਜਪਹੁ ਸੰਸਾਰੁ ।।ਬਿਨੁ ਮੁਕੰਦ ਤਨੁ ਹੋਇ ਅਉਹਾਰ ।।
ਸੋਈ ਮੁਕੰਦੁ ਮੁਕਤਿ ਕਾ ਦਾਤਾ ।।ਸੋਈ ਮੁਕੰਦੁ ਹਮਰਾ ਪਿਤ ਮਾਤਾ ।।੧।।
ਜੀਵਤ ਮੁਕੰਦੇ ਮਰਤ ਮੁਕੰਦੇ ।। ਤਾ ਕੇ ਸੇਵਕ ਕਉ ਸਦਾ ਅਨੰਦੇ ।।੧।।ਰਹਾਉ ।।
ਮੁਕੰਦ ਮੁਕੰਦ ਹਮਾਰੇ ਪ੍ਰਾਨੰ ।। ਜਪਿ ਮੁਕੰਦ ਮਸਤਕਿ ਨੀਸਾਨੰ ।।
ਸੇਵ ਮੁਕੰਦ ਕਰੈ ਬੈਰਾਗੀ ।।ਸੋਈ ਮੁਕੰਦੁ ਦੁਰਬਲ ਧਨੁ ਲਾਧੀ ।।੨।।
ਏਕੁ ਮੁਕੰਦ ਕਰੈ ਉਪਕਾਰੁ ।।ਹਮਰਾ ਕਹਾ ਕਰੈ ਸੰਸਾਰੁ ।।
ਮੇਟੀ ਜਾਤਿ ਹੂਏ ਦਰਬਾਰਿ ।।ਤੁਹੀ ਮੁਕੰਦ ਜੋਗ ਜੁਗ ਤਾਰਿ ।।੩।।
ਉਪਜਿਓ ਗਿਆਨੁ ਹੂਆ ਪਰਗਾਸ ।।ਕਰਿ ਕਿਰਪਾ ਲੀਨੇ ਕੀਟ ਦਾਸ ।।
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ।।ਜਪਿ ਮੁਕੰਦ ਸੇਵਾ ਤਾਹੂ ਕੀ ।।੪।।੧।।[2]

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 858.
2. -ਉਹੀ- ਪੰਨਾ 875.

### ਰਾਗੁ ਗੋਂਡ

ਜੇ ਓਹੁ ਅਠਿਸਠਿ ਤੀਰਥ ਨ੍ਹਾਵੈ ।। ਜੇ ਓਹੁ ਦੁਆਦਸ ਸਿਲਾ ਪੂਜਾਵੈ ।।
ਜੇ ਓਹੁ ਕੂਪ ਤਟਾ ਦੇਵਾਵੈ ।। ਕਰੈ ਨਿੰਦ ਸਭ ਬਿਰਥਾ ਜਾਵੈ ।। ੧ ।।
ਸਾਧ ਕਾ ਨਿੰਦਕੁ ਕੈਸੇ ਤਰੈ ।। ਸਰਪਰ ਜਾਨਹੁ ਨਰਕ ਹੀ ਪਰੈ ।। ੧ ।। ਰਹਾਉ ।।
ਜੇ ਓਹੁ ਗ੍ਰਹਨ ਕਰੈ ਕੁਲਖੇਤਿ ।। ਅਰਪੈ ਨਾਰਿ ਸੀਗਾਰ ਸਮੇਤਿ ।।
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ।। ਕਰੈ ਨਿੰਦ ਕਵਨੈ ਨਹੀ ਗੁਨੈ ।। ੨ ।।
ਜੋ ਓਹੁ ਅਨਿਕ ਪ੍ਰਸਾਦ ਕਰਾਵੈ ।। ਭੂਮਿ ਦਾਨ ਸੋਭਾ ਮੰਡਪਿ ਪਾਵੈ ।।
ਅਪਨਾ ਬਿਗਾਰਿ ਬਿਗਾਨਾ ਸਾਂਢੈ ।। ਕਰੈ ਨਿੰਦ ਬਹੁ ਜੋਨੀ ਹਾਂਢੈ ।। ੩ ।।
ਨਿੰਦਾ ਕਹਾ ਕਰਹੁ ਸੰਸਾਰਾ ।। ਨਿੰਦਕ ਕਾ ਪਰਗਟਿ ਪਾਹਾਰਾ ।।
ਨਿੰਦਕੁ ਸੋਧਿ ਸਾਧਿ ਬੀਚਾਰਿਆ ।। ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ।।੪ ।।[1]

### ਰਾਗੁ ਮਾਰੂ

ਐਸੀ ਲਾਲ ਤੁਝ ਬਿਨੁ ਕਉਨੁ ਕਰੈ ।।
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ।। ਰਹਾਉ ।।
ਜਾਕੀ ਛੋਤਿ ਜਗਤ ਕਉ ਲਾਗੈ ਤਾਂ ਪਰ ਤੁਹੀ ਢਰੈ ।।
ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ।। ੧ ।।
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ।। ੨ ।। ੧ ।।[2]

### ਰਾਗੁ ਮਾਰੂ

ਸੁਖਸਾਗਰ ਸੁਰਿਤਰੁ ਚਿੰਤਾਮਨਿ, ਕਾਮਧੇਨ ਬਸਿ ਜਾ ਕੇ ਰੇ ।।
ਚਾਰਿ ਪਦਾਰਥ ਅਸਟ ਮਹਾ ਸਿਧਿ ਨਵਨਿਧਿ ਕਰ ਤਲ ਤਾ ਕੈ ।। ੧ ।।
ਹਰਿ ਹਰਿ ਹਰਿ ਨ ਜਪਸਿ ਰਸਨਾ ।।
ਅਵਰ ਸਭ ਛਾਡਿ ਬਚਨ ਰਚਨਾ ।। ੧ ।। ਰਹਾਉ ।।
ਨਾ ਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ।।
ਬਿਆਸ ਬੀਚਾਰਿ ਕਹਿਓ ਪਰਮਾਰਥ ਰਾਮ ਨਾਮ ਸਰਿ ਨਾਹੀ ।। ੨ ।।
ਸਹਜ ਸਮਾਧਿ ਉਪਾਧਿ ਰਹਤ ਹੋਇ, ਬਡੇ ਭਾਗਿ ਲਿਵ ਲਾਗੀ ।।
ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ।। ੩ ।। ੨ ।।[3]

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 875.
2. -ਉਹੀ- ਪੰਨਾ 1106.
3. -ਉਹੀ- ਪੰਨਾ 1106.

ਰਾਗੁ ਬਸੰਤੁ

ਤੁਝਹਿ ਸੁਝੰਤਾ ਕਛੂ ਨਾਹਿ ।। ਪਹਿਰਾਵਾ ਦੇਖੇ ਊਭਿ ਜਾਹਿ ।।
ਗਰਬਵਤੀ ਕਾ ਨਾਹੀ ਠਾਉ ।। ਤੇਰੀ ਗਰਦਨਿ ਊਪਰਿ ਲਵੈ ਕਾਉ ।।੧।।
ਤੂੰ ਕਾਂਇ ਗਰਬਹਿ ਬਾਵਲੀ ।।
ਜੈਸੇ ਭਾਦਉ ਖੂੰਬ ਰਾਜੁ ਤੂ ਤਿਸ ਤੇ ਖਰੀ ਉਤਾਵਲੀ ।।੧।। ਰਹਾਉ ।।
ਜੈਸੇ ਕੁਰੰਕ ਨਹੀ ਪਾਇਓ ਭੇਦੁ ।। ਤਨਿ ਸੁਗੰਧ ਢੂਢੈ ਪ੍ਰਦੇਸੁ ।।
ਅਪ ਤਨ ਕਾ ਜੋ ਕਰੇ ਬੀਚਾਰੁ ।। ਤਿਸੁ ਨਹੀ ਜਮ ਕੰਕਰੁ ਕਰੇ ਖੁਆਰੁ ।।੨।।
ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ।। ਠਾਕੁਰੁ ਲੇਖਾ ਮਗਨਹਾਰੁ ।।
ਫੇੜੇ ਕਾ ਦੁਖੁ ਸਹੈ ਜੀਉ ।। ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ।।੩।।
ਸਾਧੂ ਕੀ ਜਉ ਲੇਹਿ ਓਟ ।। ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ।।
ਕਹਿ ਰਵਿਦਾਸ ਜੁ ਜਪੈ ਨਾਮੁ ।।
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ।।੪।।੧।।[2]

ਰਾਗੁ ਮਲਾਰ

ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ ਤਾਸ ਸਮ ਤੁਲਿ ਨਹੀ ਆਨ ਕੋਊ ।।
ਏਕ ਹੀ ਏਕ ਅਨੇਕ ਹੋਇ ਬਿਸਥਰਿਓ, ਆਨ
ਰੇ ਆਨ ਭਰਪੂਰਿ ਸੋਊ ।।੧।। ਰਹਾਉ ।।
ਜਾ ਕੇ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਅਛੋਪ ਛੀਪਾ ।।
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ।।੧।।
ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ।
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ।।੨।।
ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ।।
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ ।।੩।।੨।।[1]

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1196.
2. -ਉਹੀ- ਪੰਨਾ 1293.

## ਸਿਰੀ ਰਾਗੁ

ਤੋਹੀ ਮੋਹੀ ਮੋਹੀ ਤੋਹੀ,[1] ਅੰਤਰੁ ਕੈਸਾ[2]
ਕਨਕ ਕਟਿਕ,[3] ਜਲ[4] ਤਰੰਗ[5] ਜੈਸਾ[6] ।।੧।।
ਜਉਪੈ[7] ਹਮ ਨ ਪਾਪ ਕਰੰਤਾ[8] ਅਹੇ[9] ਅਨੰਤਾ ।।
ਪਤਿਤ[10] ਪਾਵਨ ਨਾਮੁ[11] ਕੈਸੇ[12] ਹੁੰਤਾ[13] ।।੧।।ਰਹਾਉ ।।
ਤੁਮ ਜੁ ਨਾਇਕ ਆਛਹੁ[14] ਅੰਤਰਜਾਮੀ ।।
ਪ੍ਰਭੁ[15] ਤੇ[16] ਜਨੁ ਜਾਨੀਜੈ[17] ਜਨ ਤੇ[18] ਸੁਆਮੀ[19] ।।੨।।
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ।।
ਰਵਿਦਾਸ ਸਮਦਲ ਸਮਝਾਵੈ ਕੋਊ ।।[20] ੩ ।। - ਪੰਨਾ 93

---

1. ਹਮ ਤੁਮ ਤੁਮ ਤੁਮ ਹਮ ਅੰਤਰ ਐਸਾ (ਖ) ਤੋਹੀ ਮੋਹੀ ਤੋ ਅੰਤਰ ਐਸਾ (ੲ)
2. ਐਸਾ (ਯੂ.ਕੇ.ਓ.ਅ.ਈ.ਹ.ਸਾ.ਕ.ਘ.ਟ.)
3. ਕੁਟਕ (ਯੂ.ਕੇ.ਓ.ਅ.ਹ.ਘ.ਟ.ਠ.ਤ) ਕੁਟ (ੲ) ਕੁੰਡਲ (ਸਾ ਖ) ਕੁਟਲ (ਕ.ਜ.)
4. ਤਰੰਗ (ਟ)
5. ਜਲ (ਟ)
6. ਤੈਸਾ (ਖ)
7. ਦੇਵਾ (ਯੂ.ਕੇ.ਓ.ਹ.ਸਾ.ਖ.ਘ.ਤ.ਜ.ਟ.ਠ.) ਰਾਮ ਦੇਵਾ (ੲ.ਕ.)
8. ਕਰਤਾ (ੲ.ਸਾ.) ਕਰੰਤ ਅਨੰਤਾ (ਟ.) ਕਰੰਤਾ ਹੈ (ਘ. ਇਸ ਪ੍ਰਤੀ ਵਿੱਚ ਇਹ ਪੰਕਤੀ ਇਥੇ ਖਤਮ ਕਰਕੇ ਅਨੰਤਾ ਨੂੰ ਅੰਨਤ ਪਤਿਤ ਪਾਠ ਮਿਲਦਾ ਹੈ) ਕਰੰਤਾ ਹੈ (ਤ)
9. ਅਹੋ (ਯੂ.ਕੇ.ੲ.ਸਾ) ਹੋ (ਹ)
10 ਪ੍ਰਤੀ ਖ ਵਿਚ ਪਤਿਤ ਤੋਂ ਪਹਿਲਾਂ 'ਤੇ' ਲਫ਼ਜ ਹੈ ।
11. ਤੇਰਾ ਬਿਡਦ (ਯੂ.ਕੇ.ਓ.ਅ.ਕ.ਤ.ਜ.ਟ.ਠ) ਤੇਰਾ ਨਾਮ (ੲ.ਖ.) ਤੇਰਾ ਬਿਰਦ (ਸਾ) ਤੇਰਾ ਨਾਵ (ਘ.ਹ.)
12. ਕਯੋਂ (ਯੂ.ਕੇ.ਓ.ਅ.ੲ.ਸਾ.ਜ.ਟ.ਠ.ਤ) ਕਯੋਂ (ਕ.ਖ.) ਤੇਰਾ (ਹ.ਘ.)
14. ਹੋਤਾ (ਯੂ.ਕੇ.ਆ.ੲ.ਹ.ਸਾ.ਖ.ਘ.ਤ)
15. ਤੁਮ੍ਹ ਹੀ ਮੈ ਕੋਈ ਨਰ (ਯੂ.ਕੇ.ਠ.ਤ) ਤੁਮ ਹੀ ਮੈ ਕੋਈ ਨਿਗਮ ਕਹਤ ਤੁ (ਖ)
ਤੁਮ ਹੀ ਮੈ ਕੋਈ ਨਰ (ਓ.ਅ.ੲ.ਹ.ਕ.ਘ.ਜ.ਦ) ਤੁਮੀ ਮੈਂ ਕੋਈ ਨਰ ਅਤੁਜਾਮੀ (ਸਾ)
16. ਠਾਕੁਰ (ਯੂ.ਕੇ.ਓ.ਅ.ੲ.ਹ.ਸਾ.ਕ.ਘ.ਤ.ਜ.ਟ.ਠ.) ਸਵਾਮੀ ਤੈ ਸੇਵਗ ਪ੍ਰਗਟ ਸੇਵਗ ਤੇ ਸਵਾਮੀ ਪ੍ਰਤੀ (ਖ)

16. ਕੈ (ਪ੍ਰ.ਕੋ.ੳ.ਅ.ਸ.ਕ.ਜ.ਠ.ਤ) ਤੇ (ਹ.ਘ.ਟ.)

17. ਜਾਣਿਯੇਂ (ਪ੍ਰ.ਕੋ.ੳ.ਹ.ਕ.ਘ.ਜ.) ਜਾਨਿਯੇ (ਅ.ੲ ਤ.ਠ.) ਜਾਨੀਏ (ਟ)

18. ਕੈ (ਪ੍ਰ.ਕੋ.ੳ.ਅ.ੲ.ਸਾ.ਕ.ਤ.ਜ.ਟ.ਠ) ਤੇ (ਹ.ਘ.)

19. ਸਵਾਮੀ (ਪ੍ਰ.ਕੋ.ਅ.ਹ.ਸਾ.ਕ.ਘ.ਜ.ਟ.ਤ)

20. ਤੁਮੇ, ਸਬਨਨਿ[2] ਮੈਂ ਸਬ[3] ਤੁਮ[4], ਮਾਂਹੀ ।।

ਰੈਦਾਸ ਦਾਸ ਅਸਮਝਸਿ[5] ਕਹੈ ਕਹਾਂ ਹੀਂ[6] ।। (ਪ੍ਰ.ਕੋ.)*

ਉਪਰੋਕਤ ਪਾਠ ਵੱਖ ਵੱਖ ਪ੍ਰਤਿ ਲਿਪੀਆਂ ਵਿਚ ਹੇਠ ਲਿਖਤ ਪਾਠ ਭੇਦ ਅਨੁਸਾਰ ਮਿਲਦਾ ਹੈ : -

ੳ. ਤੁਮ੍ਹ (ੳ.ਅ.ਹ.ਵ.ਅ)

ਅ. ਸਬਨੈ (ਅ.ਜ.) ਸਬਨਿ (ਸਾ) ਸਬਲ (ਟ)

ੲ. ਤੁਮਾ (ੳ.ਅ.ੲ.ਹ.ਸਾ.ਕ.ਘ.)

ਸ. ਸਬ (ਅ.ੲ.ਹ.ਸਾ.ਕ.ਘ.) ਸੈਬ (ਖ) ਤੁਮ (ਜ.ਟ.)

ਹ. ਅਸਮਝਿਸਿ (ੳ.ਅ.ੲ.ਸਾ.ਖ.ਘ.) ਅਸਮਝਸਿ (ਹ)

ਕ. ਕਾਂਕਹੀ (ਅ)

* ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਪ੍ਰਾਪਤ ਗੁਰੂ ਰਵਿਦਾਸ ਜੀ ਦੀ ਬਾਣੀ ਦੀਆਂ ਹੱਥ-ਪ੍ਰਤੀਲਿਪੀਆਂ ਵਿੱਚ ਰਾਗ ਗੌੜੀ ਵਿੱਚ ਮਿਲਦਾ ਹੈ ।

## ਗੁ ਗਉੜੀ*

ਮੇਰੀ ਸੰਗਤਿ[1] ਪੋਚ[2], ਸੋਚ ਦਿਨੁ ਰਾਤੀ

ਮੇਰਾ[3] ਕਰਮੁ ਕੁਟਿਲਤਾ[4], ਜਨਮੁ ਕੁਭਾਂਤੀ[5] ।।੧।।

ਰਾਮ ਗੁਸਈਆ, ਜੀਅ ਕੇ ਜੀਵਨਾ[6] ।।

ਮੋਹਿ[7] ਨ ਬਿਸਾਰਹੁ[8], ਮੈ ਜਨੁ ਤੇਰਾ[9] ।।੧।। ਰਹਾਉ ।।

ਮੇਰੀ[10] ਹਰਹੁ[11] ਬਿਪਤਿ, ਜਨ ਕਰਹੁ ਸੁਭਾਈ ।।

ਚਰਨ ਨਾ ਛਾਡਉ[12], ਸਰੀਰ[13] ਕਲ ਜਾਈ ।।੨।।

ਕਹੁ ਰਵਿਦਾਸ ਪਰਉ ਤੇਰੀ ਸਾਭਾ[14] ।।

ਬੇਗਿ ਮਿਲਹੁ[15] ਜਨ[16] ਕਰਿ[17] ਨ[18] ਬਿਲਾਬਾ[19] ।।੩।।੧।।-ਪੰ. 345.

---

ਸੰਕੁਟ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.ਤ.)

ਸੋਚ ਪੋਚ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.ਤ.)

ਮੇਰਾ, ਪਾਠ ਨਹੀਂ ਹੈ (ਯੂ.ਕੇ.ਓ.ਅ.ਏ.ਹ.ਕ.ਖ.ਜ.ਟ.ਠ.ਤ.)

ਕਠਿਨ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਟ.ਠ.ਤ.) ਬਰਨ (ਜ.) ਮੇਰੀ ਜਾਤਿ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.) ਮੇਰੀ ਜਾਤਜ (ਤ.)

ਕੁਜਾਤੀ (ਹ.ਸਾ.ਘ.ਟ.)

ਕਾਨ੍ਹਾ ਹੋ ਜਗਜੀਵਨ ਮੇਰਾ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਠ.ਤ.) ਰਾਮਾਂ ਹੋ ਜਗਜੀਵਨ ਮੇਰਾ (ਟ.)

ਤੂੰ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.ਤ.)

ਬਿਸਾਰੀ ਰਾਮ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.ਤ.)

ਤੇਰਾ (ਯੂ.ਕੇ.ਓ.ਅ.ਏ.ਹ.ਕ.ਖ.ਸਾ.ਜ.ਟ.ਠ.ਤ.)

'ਮੇਰੀ' ਪਾਠ ਨਹੀਂ ਹੈ (ਯੂ.ਕੇ.ਓ.ਏ.ਹ.ਖ.ਜ.ਟ.ਘ.ਤ.)

ਬੀਪਤਿ (ਓ.) ਭਾਵੇ ਕਰਹੁ ਕੁਭਾਵ (ਯੂ.ਕੇ.ਓ.ਕ.ਸਾ.ਜ.ਟ.ਠ.ਤ.)

ਭਾਵੇ ਕਰਹੁ ਕਭਾਵ (ਅ.) ਭਾਵੈ ਧਰਹੁ ਕੁਭਾਵ (ਏ.ਹ.ਖ.ਘ.)

ਛਾਡੂੰ (ਯੂ.ਕੇ.ਹ.) ਛੋਡੋ (ਅ) ਛਾਡੋ (ਓ.ਏ.ਕ.ਖ.ਸਾ.ਜ.ਟ.ਠ.ਤ.)

ਜਾਈ ਸੁ ਜਾਵ (ਯੂ.ਕੇ.ਓ.ਹ.ਕ.ਖ.ਸਾ.ਟ.ਠ.ਤ.) ਭਾਵੇਂ ਜਾਈਂ ਸੁ ਜਾਵ (ਏ) ਜਾਵ ਸੁ ਜਾਵ (ਅ)

ਕਹੈ ਰੈਦਾਸ ਕਛੂ ਦੇਹੁ ਅਵਲੰਬਨ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.ਤ.)

ਮਿਲੋਂ (ਯੂ.ਕੇ.ਓ.ਅ.ਏ.ਹ.ਖ.ਘ.ਸਾ.ਜ.ਟ.ਠ.ਤ.) ਮਿਲਹੁ (ਕੇ.)

ਜਿਨਿ (ਯੂ.ਕੇ.ਓ.ਅ.ਏ.ਹ.ਕ.ਸਾ.ਠ.ਤ.) ਜਿਨ (ਖ.ਜ.ਟ.)

ਕਰ (ਯੂ.ਕੇ.ਓ.ਅ.ਏ.ਕ.ਸਾ.ਜ.ਤ.) ਕਰੈ (ਹ.ਖ.ਘ.ਟ.ਠ.)

ਹੂ (ਯੂ.ਕੇ.ਓ.ਅ.ਏ.ਕ.ਸਾ.ਜ.ਤ.)

ਬਿਲੰਬਨ (ਯੂ.ਕੇ.ਓ.ਅ.ਏ.ਹ.ਕ.ਖ.ਘ.ਸਾ.ਜ.ਟ.ਠ.ਤ.)

*ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਪ੍ਰਾਪਤ ਗੁਰੂ ਰਵਿਦਾਸ ਬਾਣੀ ਦੀਆਂ ਹੱਥ ਲਿਖਤ ਪ੍ਰਤੀਲਿਪੀਆਂ ਵਿਚ ਰਾਗ ਰਾਮਕਲੀ ਵਿੱਚ ਦਰਜ ਹੈ ।

| ਲੜੀ ਨੰ ਸ਼ਬਦ | ਰਾਗ | ਸ੍ਰੂ.ਕੇ | ੳ | ਅ | ੲ | ਸ | ਹ | ਕ | ਖ | ਗ | ਘ | ਜ | ਟ | ਠ | ਤ |
|---|---|---|---|---|---|---|---|---|---|---|---|---|---|---|---|
| 94 ਅਬ ਕਾ ਕਹਿ | " | - | - | - | - | - | 25 | - | - | - | - | - | - | - | - |
| 95 ਜੌ ਤੂੰ ਗੋਪਾਲੈ | " | - | - | - | - | - | 21 | - | - | - | - | - | - | - | - |
| 96 ਆਗੈ ਮੰਦਾ ਹੋਵ | " | - | - | - | - | - | 26 | - | - | - | - | - | - | - | - |
| 97 ਸੰਤੋ ਕੁਲਪਖਿ ਭਗਤ | " | - | - | - | - | - | 27 | - | - | - | - | - | - | - | - |
| 98 ਕਹਿ ਧੌ ਰੇ ਪ੍ਰਹਿਲਾਦ | ਧਨਾਸਰੀ | - | - | - | - | - | 77 | - | - | - | - | - | - | - | - |

ਰਵਿਦਾਸ ਬਾਣੀ ਦੇ ਹੇਠ ਲਿਖਤ ਸ਼ਬਦ ਅਸੀਂ ਭਗਤ ਰਵਿਦਾਸ : ਸ੍ਰੋਤ ਪੁਸਤਕ ਸੰਪਾਦਤ ਜਸਬੀਰ ਸਿੰਘ ਸਾਬਰ ਵਿਚੋਂ ਲਏ ਹਨ ਜੋ ਕਿ ਨਿਮਨਲਿਖਿਤ ਖਰੜਿਆਂ ਵਿਚ ਪ੍ਰਾਪਤ ਹਨ :-

| ਲੜੀ ਨੰ: | ਸ਼ਬਦ | ਰਾਗ | ਪ੍ਰਾਪਤੀ ਸਥਾਨ |
|---|---|---|---|
| 1. | ਚੰਦ ਸੂਰ ਨਹੀਂ | ਭੈਰੋਂ | ਭਾਰਤੀ ਵਿਦਿਆ ਮੰਦਰ ਬੀਕਾਨੇਰ, ਗ੍ਰੰਥ ਨੰ. 23. |
| 2. | ਤ੍ਰਿਬਧ ਜੋਨੀ ਬਾਬ | " | ਸਿਟੀ ਪੈਲੇਸ ਜੈਪੁਰ ਅਤੇ ਗ੍ਰੰਥ ਨੰ. 1853. |
| 3. | ਸੋ ਸੰਗ ਦੂਰ | " | ਭਾਰਤੀ ਵਿਦਿਆ ਮੰਦਰ ਬੀਕਾਨੇਰ ਗ੍ਰੰਥ ਨੰ. 21 |
| 4. | ਰਾਮ ਧਨੀ ਤਾਂ | | ਭਗਤਾ ਕਾ ਕਾਨੜਾ ਸਿੱਖ ਰੈਂਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ, ਗ੍ਰੰਥ ਨੰ. 6537. |
| 5. | ਜਬ ਤੇਖਾ ਤਬ ਚਾਮੇ | " | -ਉਹੀ- ਗ੍ਰੰਥ ਨੰ. 6315 ਪੱਤਰਾ ਨੰ 425. |
| 6. | ਸੁਨਿ ਗੁਰਦੇਵ ਬਿਨੰਤੀਆ, ਗਉੜੀ | | -ਉਹੀ- ਗ੍ਰੰਥ ਨੰ. 2308, ਪੰ.ਨੰ. 454-55 |
| 7. | ਐਸੀ ਤੁਮ ਸਿਰ | ਆਸਾਵਰੀ | ਰਾਜਸਥਾਨ ਪ੍ਰਾਚਯ ਵਿਦਿਯਾ ਪ੍ਰਤੀ ਸਠਾਨ ਜੋਧਪੁਰ, ਗ੍ਰੰ.ਨੰ. 15941. |
| 8. | ਜੋ ਜਨ ਉਧੋ | " | -ਉਹੀ- ਗ੍ਰੰਥ ਨੰ. 14715. |
| 9. | ਐਸੀ ਜਾਨਿ ਜਪੋ ਰੇ | ਬਿਹਾਗੜਾ | ਰਾਜਸਥਾਨ ਪ੍ਰਾਚਯ ਵਿਦਿਯਾ ਸ਼ੋਧ ਪ੍ਰਤੀਸ਼ਠਾਨ, ਜੈਪੁਰ, ਗ੍ਰੰ.ਨੰ 8. |

ਸਿੱਟੇ ਵਜੋਂ ਗੁਰੂ ਰਵਿਦਾਸ ਬਾਣੀ ਨੂੰ ਪ੍ਰਮਾਣਿਕ ਸਰੂਪ ਦੇਣ ਲਈ ਅਸੀਂ ਪ੍ਰਾਚੀਨ ਖਰੜਿਆਂ ਨੂੰ ਹੀ ਆਧਾਰ ਬਣਾਇਆ ਹੈ । ਮੂਲ ਬਾਣੀ ਦੇ ਅੰਤ ਉੱਤੇ ਵਿਭਿੰਨ ਗ੍ਰੰਥਾਂ ਵਿਚ ਪ੍ਰਾਪਤ ਰਵਿਦਾਸ ਬਾਣੀ ਦਾ ਪ੍ਰਾਚੀਨ ਤਤਕਰਾ ਸ਼ਬਦ ਦਾ ਸਿਰਲੇਖ ਦੱਸ ਕੇ ਪ੍ਰਮਾਣ ਵਜੋਂ ਦਰਜ ਕੀਤਾ ਹੈ। ਇਸ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਕਿਹੜਾ ਸ਼ਬਦ ਕਿਸ ਗ੍ਰੰਥ ਵਿਚ ਕਿਸ ਨੰਬਰ ਉੱਤੇ ਉਪਲਬਧ ਹੈ । ਬਾਣੀ ਸਬੰਧੀ ਪ੍ਰਾਚੀਨ ਤਤਕਰੇ ਤੋਂ ਹੇਠਾਂ ਦਰਜ ਨੌਂ (9) ਸ਼ਬਦ ਡਾ. ਜਸਬੀਰ ਸਿੰਘ ਸਾਬਰ ਰਾਹੀਂ ਪ੍ਰਾਪਤ ਕੀਤੇ ਹਨ ਜੋ ਕਿ ਹੱਥ ਲਿਖਤ ਗ੍ਰੰਥਾਂ ਵਿਚ ਪ੍ਰਾਪਤ ਹਨ। ਸੰਤ ਬਾਣੀ ਦੀਆਂ ਹੱਥ-ਲਿਖਤ ਪ੍ਰਤੀਲਿਪੀਆਂ ਵਿਚ ਪ੍ਰਾਪਤ ਗੁਰੂ ਰਵਿਦਾਸ ਦੀ ਬਾਣੀ ਦੇ, ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ 40 ਸ਼ਬਦਾਂ ਵਿਚੋਂ 22 ਸ਼ਬਦ ਪਾਠਾਂਤਰ ਰੂਪ ਵਿਚ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਰਵਿਦਾਸ ਬਾਣੀ ਵਿਚ ਮਿਲਦੇ ਹਨ । ਪ੍ਰਾਚੀਨ ਤਤਕਰਾ ਸਪਸ਼ਟ ਕਰਦਾ ਹੈ ਕਿ ਬਾਹਰਲੀ ਬਾਣੀ ਵਿਚ ਕੁਲ 98 ਸ਼ਬਦ ਸਮੇਤ 'ਪ੍ਰਹਲਾਦ ਚਰਿਤ੍ਰ' ਬਣਦੇ ਹਨ ।

ਪ੍ਰਾਚੀਨ ਤਤਕਰੇ ਵਿਚ ਦਰਜ ਰਵਿਦਾਸ ਬਾਣੀ ਦੇ 98 ਸ਼ਬਦ ਸਮੇਤ 'ਪ੍ਰਹਲਾਦ ਚਰਿਤ੍ਰ' ਅਤੇ ਨੌਂ (9) ਸ਼ਬਦ ਤਤਕਰੇ ਦੇ ਅੰਤ ਵਿਚ ਦਰਜ ਹੱਥ-ਲਿਖਤ ਖਰੜਿਆਂ ਵਿਚੋਂ ਪ੍ਰਾਪਤ ਸ਼ਬਦਾਂ ਨੂੰ ਜੋੜ ਕੇ ਰਵਿਦਾਸ ਬਾਣੀ ਦੇ ਸ਼ਬਦਾਂ ਦੀ ਗਿਣਤੀ ਇਕ ਸੌ ਸੱਤ ਬਣ ਜਾਂਦੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪਾਠਾਂਤਰ ਰੂਪ ਵਿਚ ਮਿਲਦੇ 22 ਸ਼ਬਦਾਂ ਨੂੰ ਇਸ ਗਿਣਤੀ ਵਿਚੋਂ ਘਟਾਉਣ ਨਾਲ ਬਾਣੀ ਦੀ ਗਿਣਤੀ ਪਚਾਸੀ (85) ਸ਼ਬਦ ਰਹਿ ਜਾਂਦੀ ਹੈ । ਇਸ ਤਰ੍ਹਾਂ ਰਵਿਦਾਸ ਬਾਣੀ ਦੇ ਸ਼ਬਦਾਂ ਦੀ ਕੁੱਲ ਗਿਣਤੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਚਾਲੀ (40) ਸ਼ਬਦਾਂ ਸਮੇਤ 85+40 = 125 (ਇਕ ਸੌ ਪੱਚੀ) ਸਮੇਤ ਪ੍ਰਹਲਾਦ ਚਰਿਤ੍ਰ ਬਣ ਜਾਂਦੀ ਹੈ ।

ਸਾਖੀ ਭਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਕ ਸਲੋਕ ਦਾ ਰੂਪਾਂਤਰ ਬਾਹਰਲੀ ਬਾਣੀ ਵਿਚ ਮਿਲਦਾ ਹੈ । ਜਿਸ ਨੂੰ ਅਧਾਰ ਬਣਾ ਕੇ ਹੋਰਨਾਂ ਪ੍ਰਤੀਲਿਪੀਆਂ ਵਿਚ ਮਿਲਦੀ ਇਸ ਸਾਖੀ ਦੇ ਪਾਠ ਦਾ ਮੇਲਾਨ ਕੀਤਾ ਹੈ । ਇਸ ਤਰ੍ਹਾਂ ਪ੍ਰਾਚੀਨ ਖਰੜਿਆਂ ਵਿਚ ਦਰਜ ਸਾਖੀਆਂ ਅਤੇ ਗੁਰੂ ਗ੍ਰੰਥ ਸਾਹਿਬ ਵਾਲੀ ਸਾਖੀ ਸਮੇਤ. ਸਾਖੀਆਂ ਦੀ ਗਿਣਤੀ 11 (ਗਿਆਰਾਂ) ਹੈ । ਰਵਿਦਾਸ ਬਾਣੀ ਦੇ ਪ੍ਰਾਪਤ ਹੱਥ-ਲਿਖਤ ਖਰੜਿਆਂ ਦੇ ਆਧਾਰ ਉੱਤੇ ਗੁਰੂ ਰਵਿਦਾਸ ਜੀ ਦੀ ਇਹ ਹੀ ਪ੍ਰਮਾਣਿਕ ਬਾਣੀ ਉਪਲਬਧ ਹੈ ।

# ਤਤਸਾਰ

ਪ੍ਰਸਤੁਤ ਸ਼ੋਧ ਪ੍ਰਬੰਧ ਗੁਰੂ ਰਵਿਦਾਸ ਜੀਵਨੀ ਅਤੇ ਬਾਣੀ ਦੀ ਪ੍ਰਮਾਣਿਕਤਾ ਸੰਪੂਰਨ ਕਰਨ ਉਪਰੰਤ ਅਸੀਂ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਬਾਰੇ ਸਾਰਥਕ ਨਿਚੋੜ ਕੱਢ ਸਕਣ ਦੇ ਸਮਰੱਥ ਹਾਂ । ਭਾਵੇਂ ਕਿ ਸ਼ੋਧ ਪ੍ਰਬੰਧ ਦੇ ਹਰ ਇਕ ਅਧਿਆਇ ਵਿਚ ਆਪ ਦੇ ਜੀਵਨ ਅਤੇ ਬਾਣੀ ਬਾਰੇ ਵਿਵਾਦ-ਗ੍ਰਸਤ ਵਿਭਿੰਨ ਤੱਥਾਂ ਨੂੰ ਵਿਚਾਰਦਿਆਂ ਤੱਥ ਆਧਾਰਿਤ ਸਿੱਟੇ ਕੱਢੇ ਗਏ ਹਨ ਪਰੰਤੂ ਫੇਰ ਵੀ ਇਨ੍ਹਾਂ ਪੰਨਿਆਂ ਵਿਚ ਅਸੀਂ ਸ਼ੋਧ ਪ੍ਰਬੰਧ ਦਾ ਸਮੁੱਚਾ ਸਾਰ ਪੇਸ਼ ਕਰ ਰਹੇ ਹਾਂ ।

ਇਸ ਸ਼ੋਧ ਪ੍ਰਬੰਧ ਦਾ ਪਹਿਲਾ ਅਧਿਆਇ 'ਗੁਰੂ ਰਵਿਦਾਸ ਦੇ ਸਮੇਂ ਦੀਆਂ ਪਰਿਸਥਿਤੀਆਂ' ਬਾਰੇ ਹੈ । ਕਿਸੇ ਵੀ ਯੁੱਗ ਵਿਚ ਕਿਸੇ ਵੀ ਦੇਸ਼ ਦੀਆਂ ਤਤਕਾਲੀਨ ਪਰਿਸਥਿਤੀਆਂ ਸਮੇਂ ਸਮੇਂ ਜਨਮ ਲੈਣ ਵਾਲੀਆਂ ਮਹਾਨ ਸ਼ਖਸੀਅਤਾਂ ਨੂੰ ਪ੍ਰਭਾਵਿਤ ਕਰਦੀਆਂ ਰਹੀਆਂ ਹਨ । ਮੱਧ ਕਾਲ ਵਿਚ ਧਰਮ ਪੁਰੋਹਿਤਾਂ ਅਤੇ ਰਾਜ ਸ਼ਕਤੀ ਦੀ ਪ੍ਰਵਾਹ ਨਾ ਕਰਦਿਆਂ ਲੋਕ ਹਿਤਾਂ ਲਈ ਉੱਠੀ ਭਗਤੀ ਲਹਿਰ ਦੇ ਪ੍ਰਵਕਤਾ ਸੰਤਾਂ ਅਤੇ ਭਗਤਾਂ ਦੇ ਮਨਾਂ ਉੱਤੇ ਤਤਕਾਲੀਨ ਪਰਿਸਥਿਤੀਆ ਦਾ ਗਹਿਰਾ ਪ੍ਰਭਾਵ ਪਿਆ। ਗੁਰੂ ਰਵਿਦਾਸ ਨੇ ਉਸ ਸਮੇਂ ਜਨਤਾ ਉੱਤੇ ਹੁੰਦੇ ਜ਼ੁਲਮ ਜਬਰ ਨੂੰ ਆਪਣੇ ਤਨ ਮਨ ਉੱਤੇ ਹੰਢਾਇਆ ਅਤੇ ਸੁਆਰਥੀ ਪੁਰੋਹਿਤਾਂ ਦੇ ਧਾਰਮਿਕ ਆਡੰਬਰਾਂ, ਅਸੰਤੁਸ਼ਟ ਰਾਜ ਪ੍ਰਬੰਧ ਦੇ ਵਿਰੋਧ ਵਿਚ ਆਵਾਜ਼ ਬੁਲੰਦ ਕੀਤੀ । ਗੁਰੂ ਰਵਿਦਾਸ ਦੀ ਬਾਣੀ ਵਿਚੋਂ ਸਪਸ਼ਟ ਹੁੰਦਾ ਹੈ ਕਿ ਉਸ ਸਮੇਂ ਭਾਰਤ ਵਿਚ ਰਾਜਨੀਤਿਕ ਪ੍ਰਬੰਧ ਸੰਤੋਖਜਨਕ ਨਹੀਂ ਸੀ । ਭਾਰਤ ਉੱਤੇ ਲੋਧੀ ਵੰਸ ਦਾ ਰਾਜ ਸੀ । ਮੁਸਲਮਾਨ ਸੁਲਤਾਨ ਇਸਲਾਮ ਧਰਮ ਦਾ ਪ੍ਰਚਾਰ ਤਲਵਾਰ ਦੀ ਨੋਕ ਉੱਤੇ ਕਰ ਰਹੇ ਸਨ ਜਿਸ ਕਾਰਨ ਚਾਰੇ ਪਾਸੇ ਅਸ਼ਾਂਤੀ ਫੈਲੀ ਹੋਈ ਸੀ । ਇਸ ਤੋਂ ਇਲਾਵਾ ਜਨਤਾ ਹਰ ਸਮੇਂ ਬਾਹਰੀ ਹਮਲਿਆਂ ਦੇ ਡਰ ਤੋਂ ਭੈ-ਭੀਤ ਹੋਈ ਰਹਿੰਦੀ ਸੀ । ਦੇਸੀ ਰਾਜੇ ਅਤੇ ਸਾਮੰਤ ਹੀਲੇ ਵਸੀਲੇ ਆਪਣੇ ਜ਼ੋਰ ਜਬਰ ਨਾਲ ਲੋਕਾਂ ਦੀ ਰੱਤ ਨਿਚੋੜ ਰਹੇ ਸਨ । ਜਨਤਾ ਉੱਤੇ ਵੱਖ-ਵੱਖ ਤਰ੍ਹਾਂ ਦੇ ਕਰਾਂ ਦਾ ਭਾਰੀ ਬੋਝ ਸੀ ਜਿਸ ਦੀ ਉਗਰਾਹੀ ਲਈ ਰਾਜਸੀ ਤਾਕਤ ਦੀ ਵਰਤੋਂ ਕੀਤੀ ਜਾਂਦੀ ਸੀ । ਗੁਰੂ ਰਵਿਦਾਸ ਦੀ ਬਾਣੀ ਵਿਚ ਅਸੰਤੁਸ਼ਟ ਰਾਜ ਪ੍ਰਬੰਧ ਅਤੇ ਇਸ ਵਿਚ ਵਸਦੇ ਲੋਕਾਂ ਦੀ ਤਰਸਯੋਗ ਹਾਲਤ ਦਾ ਚਿੱਤਰ ਭਾਵਪੂਰਤ ਸ਼ਬਦਾਂ ਵਿਚ ਮਿਲਦਾ ਹੈ ।

ਗੁਰੂ ਰਵਿਦਾਸ ਦੇ ਸਮੇਂ ਧਰਮ ਦਾ ਸਰੂਪ ਚਿੰਤਾਜਨਕ ਸੀ । ਇਸ ਸਮੇਂ ਮੁੱਖ ਤੌਰ ਤੇ ਇਸਲਾਮ ਅਤੇ ਹਿੰਦੂ ਧਰਮ ਪ੍ਰਚਲਿਤ ਸਨ । ਮੁਸਲਮਾਨ ਸੁਲਤਾਨਾਂ ਅਤੇ ਬਿਦੇਸ਼ੀ ਧਾੜਵੀਆਂ ਨੇ ਹਿੰਦੂ ਧਰਮ ਨੂੰ ਜੜ੍ਹਾਂ ਤੋਂ ਨਾਸ ਕਰਨ ਦੀ ਠਾਣੀ ਹੋਈ ਸੀ । ਹਿੰਦੂ ਮੰਦਿਰ ਢਾਹੇ ਜਾ ਰਹੇ ਸਨ । ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾ ਰਿਹਾ ਸੀ । ਹਿੰਦੂ ਜਨਤਾ ਨੂੰ ਆਰਥਿਕ ਤੌਰ ਤੇ ਕਮਜ਼ੋਰ ਕਰਨ ਲਈ ਹਿੰਦੂ ਹੋਣ ਨਾਤੇ ਜਜ਼ੀਆ ਨਾਂ ਦਾ ਟੈਕਸ ਦੇਣਾ ਪੈਂਦਾ ਸੀ । ਇਸ ਤਰ੍ਹਾਂ ਦੀਆਂ ਹੌਲਨਾਕ ਪਰਿਸਥਿਤੀਆਂ ਵਿਚ ਵੀ ਹਿੰਦੂ ਧਰਮ ਪੁਰੋਹਿਤ ਹਿੰਦੂ ਜਨਤਾ ਉਤੇ ਧਾਰਮਿਕ ਕੱਟੜਵਾਦ ਦਾ

ਜਕੜਬੰਦ ਹੋਰ ਮਜ਼ਬੂਤ ਕਰੀ ਜਾ ਰਹੇ ਸਨ । ਨਿਜੀ ਸੁਆਰਥ ਹਿਤ ਧਾਰਮਿਕ ਆਡੰਬਰ ਅਤੇ ਰਹੁ ਰੀਤਾਂ ਵਿਚ ਦਿਨ ਬਦਿਨ ਵਾਧਾ ਕੀਤਾ ਜਾਂਦਾ ਰਿਹਾ । ਵਰਨ ਵਿਵਸਥਾ ਸਖ਼ਤੀ ਨਾਲ ਲਾਗੂ ਕਰਕੇ ਸਮਾਜਿਕ ਵੰਡ ਦੀ ਖਾਈ ਹੋਰ ਡੂੰਘੀ ਕੀਤੀ ਜਾਂਦੀ ਰਹੀ । ਧਰਮ ਪੁਰੋਹਿਤ ਰੱਬ ਦਾ ਰੂਪ ਬਣ ਗਿਆ। ਇਸ ਲਈ ਧਰਮ ਦੀ ਥਾਂ ਅਧਰਮ ਨੇ ਮੱਲ ਲਈ । ਹਿੰਦੂ ਧਰਮ ਗ੍ਰੰਥਾਂ ਅਨੁਸਾਰ ਨੀਵੀਆਂ ਜਾਤਾਂ ਦੇ ਲੋਕ ਹਿੰਦੂ ਧਰਮ ਗ੍ਰੰਥਾਂ ਨੂੰ ਪੜ੍ਹ ਅਤੇ ਸੁਣ ਨਹੀਂ ਸਕਦੇ ਸਨ । ਉਨ੍ਹਾਂ ਨੂੰ ਹਰ ਤਰ੍ਹਾਂ ਦੇ ਧਰਮ ਕਰਮ ਦੀ ਮਨਾਹੀ ਸੀ । ਸਾਰੀ ਜਨਤਾ ਧਾਰਮਿਕ ਕਰਮਕਾਂਡਾਂ ਤੋਂ ਦੁੱਖੀ ਅਤੇ ਅਸ਼ਾਂਤ ਜੀਵਨ ਗੁਜ਼ਾਰ ਰਹੀ ਸੀ ।

ਇਸਲਾਮ ਧਰਮ ਰਾਜ ਧਰਮ ਸੀ । ਭਾਵੇਂ ਇਸ ਵਿਚ ਵਰਣ-ਵੰਡ ਦੀ ਵਿਵਸਥਾ ਨਹੀਂ ਸੀ ਪਰੰਤੂ ਇਸਦੇ ਪ੍ਰਚਾਰਕਾਂ ਦੇ ਅਣਮਨੁੱਖੀ ਪ੍ਰਚਾਰ ਢੰਗ ਨੇ ਇਸਲਾਮ ਧਰਮ ਦੀ ਬੁਨਿਆਦ ਨੂੰ ਭਾਰੀ ਸੱਟ ਮਾਰੀ । ਇਸ ਸਥਿਤੀ ਵਿਚ ਧਰਮ ਦੀ ਥਾਂ ਅਧਰਮ ਨੇ ਲੈ ਲਈ । ਧਰਮ ਦੇ ਨਾਂ ਉਤੇ ਅਨਿਆਂ ਹੋਣ ਲੱਗ ਪਿਆ । ਕਾਜ਼ੀ ਅਤੇ ਮੁਲਾਣੇ ਵੱਢੀਖੋਰ ਹੋ ਗਏ । ਝੂਠ ਦਾ ਬੋਲ ਬਾਲਾ ਸੀ । ਮਾਨਵੀ ਕਦਰਾਂ ਕੀਮਤਾਂ ਦਾ ਨਾਂ ਨਿਸ਼ਾਨ ਮਿਟ ਗਿਆ । ਸ਼ੈਤਾਨ ਦਾ ਰਾਜ ਸੀ । ਜਿਸ ਵਿਚ ਸਾਰੀ ਜਨਤਾ ਤ੍ਰਾਹ ਤ੍ਰਾਹ ਕਰ ਰਹੀ ਸੀ । ਗੁਰੂ ਰਵਿਦਾਸ ਨੇ ਧਰਮ ਦੇ ਨਾਂ ਉੱਤੇ ਹੋ ਰਹੇ ਧਾਰਮਿਕ ਆਡੰਬਰਾਂ ਨੂੰ ਕੂੜ ਪਸਾਰਾ ਕਿਹਾ ਅਤੇ ਸਾਰੀ ਜਨਤਾ ਨੂੰ ਪ੍ਰਭੂ ਨਾਮ ਦੀ ਭਗਤੀ ਦਾ ਉਪਦੇਸ਼ ਦਿੱਤਾ ਤਾਂ ਜੋ ਸਮਾਜ ਵਿਚ ਸ਼ਾਂਤੀ ਅਤੇ ਭਾਈਚਾਰਕ ਸਾਂਝ ਸਥਾਪਿਤ ਹੋ ਸਕੇ ।

ਗੁਰੂ ਰਵਿਦਾਸ ਦੇ ਸਮੇਂ ਸਮੁੱਚੇ ਸਮਾਜ ਦੀ ਦਸ਼ਾ ਤਰਸਯੋਗ ਸੀ । ਅਜਿਹੇ ਰਾਜ ਅਤੇ ਧਰਮ ਵਿਚ ਚੰਗੇ ਸਮਾਜ ਦਾ ਨਿਰਮਾਣ ਅਸੰਭਵ ਹੈ । ਗੁਰੂ ਰਵਿਦਾਸ ਦੱਸਦੇ ਹਨ ਕਿ ਇਹ ਦਲਿਦਰੀ ਸਮਾਜ ਸੀ ਜਿਸ ਵਿਚ ਨੀਵੀਆਂ ਸ਼੍ਰੇਣੀਆਂ ਦੀ ਦਸ਼ਾ ਅਤਿਅੰਤ ਚਿੰਤਾਜਨਕ ਸੀ । ਹਿੰਦੂ ਧਰਮ ਤੇ ਸਖ਼ਤੀ ਨਾਲ ਲਾਗੂ ਕੀਤੀ ਵਰਣ-ਵੰਡ ਕਾਰਨ ਸਮੁੱਚੇ ਸਮਾਜ ਵਿਚੋਂ ਪਰਸਪਰ ਸਾਂਝ ਸਮਾਪਤ ਹੋ ਗਈ ਸੀ । ਇਹ ਟੁੱਟਿਆ ਬਿਖਰਿਆ ਹੋਇਆ, ਖੰਡਿਤ ਸਮਾਜ ਸੀ ਜਿਸ ਵਿਚ ਅਨੇਕਾਂ ਜਾਤਾਂ ਉਪ-ਜਾਤਾਂ ਦੀ ਵਿਵਸਥਾ ਬਣ ਗਈ ਸੀ । ਸਮਾਜਿਕ ਵਿਵਸਥਾ ਅਨੁਸਾਰ ਇਨ੍ਹਾਂ ਜਾਤਾਂ ਵਿਚ ਭਾਈਚਾਰਕ ਅਤੇ ਸਮਾਜਿਕ ਵਰਤਾਰਾ ਬਿਲਕੁਲ ਨਹੀਂ ਸੀ । ਨੀਵੀਆਂ ਜਾਤਾਂ ਨੂੰ ਵਿਦਿਆ ਪੜ੍ਹਨ ਦੀ ਮਨਾਹੀ ਸੀ । ਉਹ ਉੱਚ ਕਰਮ ਨਹੀਂ ਕਰ ਸਕਦੇ ਸਨ । ਧਰਮ ਸ਼ਾਸਤਰਾਂ ਅਨੁਸਾਰ ਕੰਮ ਦਾ ਆਧਾਰ ਜਾਤ ਸੀ । ਗੁਰੂ ਰਵਿਦਾਸ ਨੇ ਜਾਤ ਉੱਤੇ ਆਧਾਰਿਤ ਕਰਮ ਨੂੰ ਚੁਣੌਤੀ ਦਿੱਤੀ । ਹਰ ਮਾਨਵ ਨੂੰ ਸੁੱਚਾ ਸੱਚਾ ਧਰਮ ਕਰਮ ਦਾ ਮਾਰਗ ਦਿਖਾਇਆ । ਇਸ ਦੇ ਸਮਾਧਾਨ ਲਈ ਪਰਸਪਰ ਭਾਈਚਾਰਕ ਸਾਂਝਾਂ ਸਥਾਪਿਤ ਕਰਨ ਹਿਤ ਸਮਾਜ ਨੂੰ ਸਤਿਸੰਗ ਵਿਚ ਬੈਠ ਦੇ ਪ੍ਰਭੂ ਨਾਮ ਨਾਲ ਲਿਵ ਲਾਉਣ ਦਾ ਉਪਦੇਸ਼ ਦਿੱਤਾ।

ਮੱਧ-ਕਾਲ ਵਿਚ ਡਾਵਾਂ-ਡੋਲ ਰਾਜ, ਖੰਡਿਤ ਸਮਾਜ ਅਤੇ ਅਨੈਤਿਕ ਅਤੇ ਅਧਰਮੀ ਧਾਰਮਿਕ ਵਿਵਸਥਾ ਵਿਚ ਅਰਥਚਾਰੇ ਦੀ ਵਿਵਸਥਾ ਵੀ ਕਮਜ਼ੋਰ ਅਤੇ ਨਿਕੰਮੀ ਸੀ । ਬਦੇਸ਼ੀ ਅਤੇ ਦੇਸੀ ਹਾਕਮਾਂ ਦੀਆਂ ਆਰਥਿਕ ਨੀਤੀਆਂ ਅਤੇ ਧਾੜਵੀਆਂ ਦੀਆਂ ਲੁੱਟਾਂ ਖੋਹਾਂ ਨੇ ਸਮਾਜ ਨੂੰ ਆਰਥਿਕ ਤੌਰ ਤੇ ਜ਼ਰਜ਼ਰਾ ਕਰ ਦਿੱਤਾ ਸੀ । ਗੁਰੂ ਰਵਿਦਾਸ ਨੇ ਲੋਕਾਂ ਨੂੰ ਹੱਕ ਅਤੇ ਧਰਮ ਦੀ (ਹਉ ਬਨਜਾਰੋ ਰਾਮ ਕੋ
........................ਗੁ.ਗ੍ਰੰ. ਰਾਗ ਗਉੜੀ ਬੈਰਾਗਣਿ ਪੰਨਾ 346) ਖੱਟੀ ਕਰਨ ਦਾ ਉਪਦੇਸ਼
ਦਿੱਤਾ ।

ਮੱਧ ਕਾਲ ਅਫਰਾ ਤਫਰੀ ਅਤੇ ਯੁੱਧਾਂ ਦਾ ਸਮਾਂ ਸੀ । ਇਹ ਸਮਾਂ ਸਾਹਿਤ ਰਚਨਾ ਦੇ ਅਨੁਕੂਲ ਨਹੀਂ ਸੀ । ਫਿਰ ਵੀ ਇਸ ਸਮੇਂ ਭਗਤੀ ਲਹਿਰ ਦੀ ਬੁਨਿਆਦ ਰੱਖਣ ਵਾਲੇ ਸੰਤ ਕਵੀਆਂ ਨੇ ਸਮੇਂ ਦੀ ਲੋੜ ਅਨੁਭਵ ਕਰਕੇ ਸਮਾਜ ਸੁਧਾਰ ਹਿਤ ਰੋਸ ਵਿਰੋਧ ਅਤੇ ਸਿੱਖਿਆ ਭਰਪੂਰ ਕਾਵਿ ਰਚਨਾ ਕੀਤੀ । ਗੁਰੂ ਰਵਿਦਾਸ ਦੇ ਸਨਮੁਖ ਭਾਰਤੀ ਧਰਮ ਦਰਸ਼ਨ, ਵੇਦ, ਉਪਨਿਸ਼ਦ ਅਤੇ ਹੋਰ ਧਾਰਮਿਕ ਸਾਹਿਤ ਸੀ । ਜਿਸ ਦੀ ਸੰਖੇਪ ਚਰਚਾ ਕਰਕੇ ਅਸੀਂ ਭਗਤੀ ਦੇ ਸਰੂਪ ਨੂੰ ਵਿਚਾਰਦਿਆਂ ਭਗਤੀ ਦੇ ਕੋਸ਼ਗਤ ਅਰਥ ਦਿੱਤੇ ਹਨ । ਇੱਥੇ ਹੀ ਪ੍ਰਮੁਖ ਭਗਤੀ ਆਚਾਰੀਆਂ, ਸੰਤਾਂ ਭਗਤਾਂ ਅਤੇ ਗੁਰੂ ਸਾਹਿਬਾਨ ਵਲੋਂ ਦਿੱਤੀ ਭਗਤੀ ਦੀ ਪਰਿਭਾਸ਼ਾ ਅੰਕਿਤ ਕੀਤੀ ਹੈ ।

ਭਗਤੀ ਦਾ ਉਦੇਕਰਣ ਦਸਦਿਆਂ ਸਪਸ਼ਟ ਕੀਤਾ ਹੈ ਕਿ ਭਗਤੀ ਦਰਾਵੜ ਦੇਸ਼ ਵਿਚ ਜਨਮੀ ਅਤੇ ਤਾਮਿਲ ਦੇ ਬਾਰਾਂ ਆਲਵਾਰ ਭਗਤਾਂ ਦੇ ਗੀਤਾਂ ਵਿਚ ਭਗਤੀ ਦੀ ਪਹਿਲੀ ਕਿਰਣ ਚਮਕੀ । ਇਥੇ ਹੀ ਪ੍ਰਮੁੱਖ ਭਗਤੀ ਆਚਾਰੀਆਂ ਦੇ ਮਤਾਂ-ਮਤਾਂਤਰਾਂ ਬਾਰੇ ਸਪਸ਼ਟ ਹੁੰਦਿਆਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਕ੍ਰਿਸ਼ਨ ਅਤੇ ਰਾਮ ਭਗਤੀ ਸਰੂਪ ਨੂੰ ਸਪਸ਼ਟ ਕੀਤਾ ਹੈ । ਇਸ ਤੋਂ ਬਾਅਦ ਗੁਰੂ ਰਵਿਦਾਸ ਦੀ ਭਗਤੀ ਸਾਧਨਾ ਬਾਰੇ ਵਿਚਾਰ ਕੀਤੀ ਗਈ ਹੈ ਜਿਸ ਵਿਚ ਆਪ ਦੇ ਪੂਰਵਵਰਤੀ ਭਗਤਾਂ ਦੀ ਭਗਤੀ ਸਾਧਨਾ ਬਾਰੇ ਸੰਖੇਪ ਵਿਚਾਰ ਦੇ ਕੇ ਆਪ ਦੀ ਨਵਧਾ ਭਗਤੀ, ਪ੍ਰੇਮਾ ਭਗਤੀ ਅਤੇ ਬ੍ਰਹਮ ਦੇ ਨਿਰਗੁਣ ਅਤੇ ਸਗੁਣ ਸਰੂਪ ਨੂੰ ਇਕ ਪਰਮ ਸਤਿ ਮੰਨਣ ਦੀ ਵਿਲੱਖਣ ਸੁਰ ਨੂੰ ਦ੍ਰਿੜਾਇਆ ਹੈ । ਗੁਰੂ ਰਵਿਦਾਸ ਦੀ ਭਗਤੀ ਮਹਾਤਮ ਭਰਪੂਰ ਹੈ ਭਗਤੀ ਦਾ ਇਹ ਮਹਾਤਮ ਆਪ ਦੇ ਜੀਵਨ ਦੇ ਵਿਵਹਾਰਕ ਸਰੂਪ ਵਿਚੋਂ ਸਪਸ਼ਟ ਰੂਪ ਵਿਚ ਉਘੜ ਕੇ ਸਾਹਮਣੇ ਆਉਂਦਾ ਹੈ । ਭਗਤੀ ਸਦਕਾ ਉਹ ਸ਼ੂਦਰ ਘਰ ਜਨਮ ਲੈ ਕੇ ਨੀਚ ਤੋਂ ਉੱਚ ਬਣੇ । ਭਗਤੀ ਦੇ ਪ੍ਰਤਾਪ ਸੰਗ ਹੀ ਆਪ ਨੂੰ ਪ੍ਰਧਾਨ ਪੰਡਿਤ ਡੰਡਾਉਤ ਵੰਦਨਾ ਕਰਨ ਲੱਗ ਗਏ ਸਨ । (ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ .......... ਗੁ.ਗ੍ਰੰ. ਸਾ. ਰਾਗ ਮਲਾਰ ਪੰਨਾ 1293) ਇਹ ਹੈ ਪ੍ਰਭੂ ਨਾਮ ਦੀ ਸੱਚੀ ਸੁੱਚੀ ਭਗਤੀ ਦਾ ਵਰਦਾਨ ਜੋ ਆਪ ਨੂੰ ਪ੍ਰਾਪਤ ਹੋਇਆ ।

ਪ੍ਰਸਤੁਤ ਸੋਧ ਪ੍ਰਬੰਧ ਦੇ ਦੂਜੇ ਅਧਿਆਇ ਵਿਚ ਗੁਰੂ ਰਵਿਦਾਸ ਦੇ ਜੀਵਨ ਸਬੰਧੀ ਪ੍ਰਾਪਤ ਸਮੁੱਚੀ ਸ੍ਰੋਤ ਸਾਮਗਰੀ ਬਾਰੇ ਵਿਚਾਰ ਚਰਚਾ ਕੀਤੀ ਗਈ ਹੈ । ਆਪ ਦੇ ਜੀਵਨ ਬਾਰੇ ਹੁਣ ਤੱਕ ਪ੍ਰਾਪਤ ਪ੍ਰਕਾਸ਼ਿਤ ਅਤੇ ਹੱਥ-ਲਿਖਤ ਸਾਮਗਰੀ ਦਾ ਵਿਵਰਣ ਪੇਸ਼ ਕਰਕੇ ਉਸ ਵਿਚੋਂ ਰੂਪਮਾਨ ਹੁੰਦੇ ਆਪ ਦੇ ਜੀਵਨ ਦੇ ਪ੍ਰਮਾਣਿਕ ਸਰੂਪ ਨੂੰ ਸਪਸ਼ਟ ਕੀਤਾ ਹੈ । ਇਸ ਸ੍ਰੋਤ ਸਾਮਗਰੀ ਨੂੰ ਅੰਦਰਲੀ ਅਤੇ ਬਾਹਰਲੀ ਗਵਾਹੀ ਦੇ ਅੰਤਰਗਤ ਵਿਚਾਰਦਿਆਂ ਅੰਦਰਲੀ ਗਵਾਹੀ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਚਾਲੀ ਸ਼ਬਦਾਂ ਵਿਚੋਂ ਦ੍ਰਿਸ਼ਟਮਾਨ ਤੱਥ ਦਰਜ ਕੀਤੇ ਹਨ । ਬਾਹਰਲੀ ਗਵਾਹੀ ਦੇ ਅੰਤਰਗਤ ਸਮਕਾਲੀ ਸੰਤਾਂ, ਗੁਰੂ ਸਾਹਿਬਾਨ ਅਤੇ ਪਰਵਰਤੀ ਭਗਤਾਂ ਦੀ ਬਾਣੀ ਵਿਚ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਸਾਖੀਆਂ ਦਾ ਸੰਖੇਪ ਵਿਵਰਣ ਪੇਸ਼ ਕੀਤਾ ਹੈ । ਅੰਤ ਵਿਚ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਦੰਦ ਕਥਾਵਾਂ ਦੀ ਸਾਰਣੀ ਬਣਾ ਦਿਤੀ ਗਈ ਹੈ ਜਿਸ ਵਿਚੋਂ ਆਪ ਦੇ ਜੀਵਨ ਵਿਚ ਘਟੀਆ ਘਟਨਾਵਾਂ ਪ੍ਰਤੀ ਪ੍ਰਚਲਿਤ ਸਾਖੀਆਂ ਦਾ ਸੰਦਰਭ ਸਪਸ਼ਟ ਹੋ ਜਾਂਦਾ ਹੈ । ਇਸ ਅਧਿਆਇ ਦਾ ਮੰਤਵ ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਸਮੁੱਚੀ ਸਾਮਗਰੀ ਨੂੰ ਵਿਚਾਰ ਕੇ

ਆਪ ਦੀ ਜੀਵਨੀ ਦੇ ਪ੍ਰਮਾਣਿਕ ਤੱਥਾਂ ਦੀ ਲੱਭਤ ਤੱਕ ਪਹੁੰਚ ਕਰਨੀ ਰਿਹਾ ਹੈ । ਸ਼ੋਧ ਪ੍ਰਬੰਧ ਦੇ ਤੀਜੇ ਅਧਿਆਇ ਵਿਚ ਗੁਰੂ ਰਵਿਦਾਸ ਜੀ ਦੀ ਜੀਵਨੀ ਦੀ ਪ੍ਰਮਾਣਿਕਤਾ ਸਥਾਪਿਤ ਕੀਤੀ ਗਈ ਹੈ । ਇਸ ਅਧਿਆਇ ਵਿਚ ਪਹਿਲ ਪ੍ਰਥਮ ਸੰਤ ਸਾਹਿਤ ਵਿਚ ਪ੍ਰਚਲਿਤ ਹੋਏ ਗੁਰੂ ਰਵਿਦਾਸ ਦੇ ਵਿਭਿੰਨ ਨਾਵਾਂ ਬਾਰੇ ਵਿਸਥਾਰ ਸਹਿਤ ਤੱਥ ਆਧਾਰਿਤ ਚਰਚਾ ਕੀਤੀ ਗਈ ਹੈ । ਸਿੱਟੇ ਵਜੋਂ ਗੁਰੂ ਰਵਿਦਾਸ ਦੇ 'ਰਵਿਦਾਸ' ਨਾਂ ਨੂੰ ਹੀ ਅਸੀਂ ਜਨਮ ਨਾਂ ਦੇ ਤੌਰ ਤੇ ਪ੍ਰਮਾਣਿਕ ਮੰਨਿਆ ਹੈ । ਗੁਰੂ ਰਵਿਦਾਸ ਦੀ ਜਨਮ ਤਿਥੀ ਅਤੇ ਸੰਮਤ ਬਾਰੇ ਸਪਸ਼ਟ ਹੋਣ ਲਈ ਹਰ ਵਿਦਵਾਨ ਵਲੋਂ ਆਪ ਦੀ ਜਨਮ ਤਿਥੀ ਅਤੇ ਸੰਮਤ ਬਾਰੇ ਦਿੱਤੇ ਗਏ ਨਿਰਣਿਆਂ ਨੂੰ ਇਕ ਤਾਲਿਕਾ ਵਿਚ ਸੰਗ੍ਰਿਹ ਕਰਕੇ ਉਪਰੰਤ ਇਸ ਉੱਤੇ ਵਿਚਾਰ ਕੀਤੀ ਹੈ । ਮੁੱਖ ਤੌਰ ਤੇ ਆਪ ਦੇ ਜਨਮ ਨਾਲ ਸਬੰਧਿਤ ਤਿੰਨ ਤਿੱਥ- ਸੰਮਤ, ਕਰਮਵਾਰ ਮਾਘ ਸੁਦੀ ਪੰਦਰਾਸ, 1433 ਬਿ.ਸੰ., ਇਕ ਹਾੜ ਅਤੇ ਮਾਘ ਸੁਦੀ ਪੰਦਰਾਸ, 1456 ਬਿ.ਸੰ. ਅਤੇ ਇਕ ਹਾੜ ਅਤੇ ਮਾਘੀ ਪੂਰਨਮਾਸ਼ੀ, 1471 ਬਿ.ਸੰ. ਨੂੰ ਸਮੂਹਿਕ ਸਮਰਥਨ ਪ੍ਰਾਪਤ ਹੈ । ਅਸੀਂ ਇਸ ਤੱਥ ਬਾਰੇ ਸੰਤ ਪਰੰਪਰਾ ਵਿਚ ਪ੍ਰਚਲਿਤ ਵਿਚਾਰ ਕਿ ਆਪ ਦਾ ਜਨਮ ਮਾਘ ਸੁਦੀ ਪੰਦਰਾਸ, ਦਿਨ ਐਤਵਾਰ (ਰਵਿਵਾਰ) ਜਿਸ ਤੋਂ ਦਿਨ ਦੇ ਆਧਾਰ ਉੱਤੇ ਨਾਂ ਰੱਖਣ ਦੀ ਪਰੰਪਰਾ ਅਨੁਸਾਰ ਆਪ ਦਾ ਨਾਂ 'ਰਵਿਦਾਸ' ਰੱਖਿਆ ਗਿਆ, ਨੂੰ ਹੋਇਆ ਮੰਨ ਕੇ ਆਪ ਦੀ ਜਨਮ ਤਿਥੀ ਅਤੇ ਸੰਮਤ ਮਾਘ ਸੁਦੀ ਪੰਦਰਾਸ ਦਿਨ ਐਤਵਾਰ 1433 ਬਿ.ਸੰ. (25 ਜਨਵਰੀ, 1377 ਈ.) ਨੂੰ ਪ੍ਰਮਾਣਿਕ ਮੰਨਿਆ ਹੈ । ਇਸ ਤਿੱਥ ਨੂੰ ਹੀ ਪੂਰਨਮਾਸ਼ੀ ਪੈਂਦੀ ਹੈ ।

ਗੁਰੂ ਰਵਿਦਾਸ ਦੇ ਜਨਮ ਸਥਾਨ ਬਾਰੇ ਵਿਭਿੰਨ ਮੱਤ ਪ੍ਰਚਲਿਤ ਹਨ ਪਰੰਤੂ ਅੰਦਰਲੀ ਗਵਾਹੀ ਅਨੁਸਾਰ ਆਪ ਦੇ ਪਰਿਵਾਰ ਦੇ ਲੋਕ ਬਨਾਰਸ ਦੇ ਆਸ ਪਾਸ ਢੋਰ ਢੋਣ ਦੀ ਕਿਰਤ ਕਰਦੇ ਸਨ (ਗੁ.ਗ੍ਰੰ.ਸਾ.ਰਾਗ ਮਲਾਰ ਪੰਨਾ 1293) ਇਸ ਪ੍ਰਮਾਣਿਕ ਤੱਥ ਦੀ ਨੀਂਹ ਵਿਚ ਸਾਰੇ ਮੱਤ ਢਿੱਲੇ ਪੈ ਜਾਂਦੇ ਹਨ । ਇਸ ਲਈ ਅਸੀਂ ਆਪ ਦੇ ਜਨਮ ਸਥਾਨ ਸਬੰਧੀ ਪ੍ਰਚਲਿਤ ਮਤਾਂ ਬਾਰੇ ਭਰਪੂਰ ਚਰਚਾ ਕਰਨ ਉਪਰੰਤ ਇਸ ਸਿੱਟੇ ਉੱਤੇ ਪਹੁੰਚੇ ਹਾਂ ਕਿ ਆਪ ਬਨਾਰਸ ਵਿਚ ਮੰਡੂਆ ਡੀਹ ਵਿਖੇ ਅਵਤਾਰਿਤ ਹੋਏ । ਇਹ ਪ੍ਰਾਚੀਨ ਸਥਾਨ ਹੀ ਆਪ ਦੇ ਪੂਰਵਜਾਂ ਦਾ ਨਿਵਾਸ ਸਥਾਨ ਸੀ, ਭਾਵੇਂ ਕਿ ਬਾਅਦ ਵਿਚ ਆਪ ਦਾ ਕਰਮ ਖੇਤਰ ਦੂਰ ਦੂਰ ਤੱਕ ਫੈਲ ਗਿਆ ।

ਗੁਰੂ ਰਵਿਦਾਸ ਦੇ ਪੂਰਵਜ, ਪੜਦਾਦਾ, ਪੜਦਾਦੀ, ਦਾਦਾ, ਦਾਦੀ ਦੇ ਨਾਂਵਾਂ ਬਾਰੇ ਤੱਥ ਆਧਾਰਿਤ ਪ੍ਰਮਾਣ ਨਹੀਂ ਮਿਲਦੇ । ਇਸ ਮਹੱਤਵਪੂਰਣ ਤੱਥ ਸਬੰਧੀ ਸਪਸ਼ਟ ਹੋਣ ਲਈ ਅਸੀਂ ਪਰੰਪਰਾਗਤ ਤੌਰ ਤੇ ਪ੍ਰਚਲਿਤ ਦੋ ਕਥਾਵਾਂ ਨੂੰ ਆਧਾਰ ਬਣਾਇਆ ਹੈ ਜਿਸ ਅਨੁਸਾਰ ਆਪ ਦੇ ਪੜਦਾਦਾ, ਪੜਦਾਦੀ, ਦਾਦਾ ਅਤੇ ਦਾਦੀ ਦਾ ਨਾਂ ਕਰਮਵਾਰ, ਬਾਬਾ ਕਾਲੂ, ਮਾਈ ਲੱਖਪਤੀ, ਹਰਿਨੰਦ ਅਤੇ ਚਤਰ ਕੌਰ ਸੀ । ਗੁਰੂ ਰਵਿਦਾਸ ਦੇ ਮਾਤਾ ਅਤੇ ਪਿਤਾ ਦੇ ਨਾਵਾਂ ਬਾਰੇ ਵਿਦਵਾਨਾਂ ਵਿਚ ਸਹਿਮਤੀ ਨਹੀਂ ਸੀ । ਆਪ ਦੀ ਜੀਵਨੀ ਲਿਖਣ ਵਾਲੇ ਕੁਝ ਲੇਖਕਾਂ ਨੇ ਤਾਂ ਇਸ ਮਹੱਤਵਪੂਰਨ ਤੱਥ ਸਬੰਧੀ ਬਿਨਾ ਕਿਸੇ ਪ੍ਰਾਚੀਨ ਸ੍ਰੋਤ ਨੂੰ ਆਧਾਰ ਬਣਾਇਆ ਸਹਿਜ ਹੀ ਮਨਘੜਤ ਨਾਵਾਂ ਦੀ ਰਚਨਾ ਕਰ ਦਿੱਤੀ ਹੈ । ਅਸੀਂ ਆਪ ਦੇ ਮਾਤਾ ਅਤੇ ਪਿਤਾ ਦੇ ਪ੍ਰਚਲਿਤ ਵਿਭਿੰਨ ਨਾਵਾਂ ਦੀ ਚਰਚਾ ਨੂੰ ਸਮੇਟਦਿਆਂ ਜੀਵਨੀ ਸਬੰਧੀ ਮਿਲਦੇ ਕੁਝ ਇਕ ਪ੍ਰਾਚੀਨ ਸ੍ਰੋਤਾਂ ਨੂੰ ਆਧਾਰ ਬਣਾ ਕੇ ਆਪ ਦੇ ਪੂਜ ਪਿਤਾ ਦਾ ਨਾਂ

'ਰਘੁ' (ਰਘੁਦਾਸ) ਅਤੇ ਮਾਤਾ ਦਾ ਨਾਂ 'ਕਰਮਾਦੇਵੀ' ਨੂੰ ਪ੍ਰਮਾਣਿਕ ਮੰਨਿਆ ਹੈ । ਕੁਝ ਇਕ ਜਨਮ ਸਾਖੀਕਾਰਾਂ ਨੇ ਹੋਰ ਮਹਾਂਪੁਰਸ਼ਾਂ ਦੀ ਤਰ੍ਹਾਂ ਆਪ ਦੇ ਬਾਲ ਜੀਵਨ ਨਾਲ ਵੀ ਚਮਤਕਾਰੀ ਸਾਖੀਆਂ ਜੋੜ ਦਿੱਤੀਆਂ ਹਨ । ਇੰਵ ਹੀ ਕੁਝ ਇਕ ਜਨਮ ਸਾਖੀਆਂ ਵਿਚ ਆਪ ਵਲੋਂ ਪਾਠਸ਼ਾਲਾ ਵਿਚ ਪੜ੍ਹਾ ਰਹੇ ਪੰਡਿਤ ਦੀ ਮੌਜੂਦਗੀ ਵਿਚ ਬਾਣੀ ਦੀ ਰਚਨਾ ਕਰਨ ਅਤੇ ਪਾਠਸ਼ਾਲਾ ਖੋਲ੍ਹ ਕੇ ਬੱਚਿਆਂ ਨੂੰ ਪੜ੍ਹਾਉਣ ਦੀਆਂ ਸਾਖੀਆਂ ਅੰਕਿਤ ਕੀਤੀਆਂ ਗਈਆਂ ਹਨ । ਦੇਵਨਾਗਰੀ ਅਤੇ ਗੁਰਮੁਖੀ ਵਿਚ ਰਚਿਤ ਪਰਚਈ ਸਾਹਿਤ ਵਿਚ ਦਰਜ ਇਕ ਸਾਖੀ ਅਨੁਸਾਰ ਆਪ ਬਾਲੜੀ ਉਮਰ ਵਿਚ ਹੀ ਨਵਧਾ ਭਗਤੀ/ ਨਿਰਗੁਣ ਭਗਤੀ ਦੇ ਉਪਾਸ਼ਕ ਸਨ । ਅਸੀਂ ਇਸ ਵਿਸ਼ੇ ਸਬੰਧੀ ਇਸ ਸਿੱਟੇ ਉੱਤੇ ਪਹੁੰਚੇ ਹਾਂ ਕਿ ਆਪ ਹੋਣਹਾਰ ਅਤੇ ਅਸਾਧਾਰਨ ਬੁੱਧੀ ਦੇ ਦਿੱਬ ਦ੍ਰਿਸ਼ਟੀ ਵਾਲੇ ਬਾਲਕ ਸਨ ਜਿਨ੍ਹਾਂ ਦੀ ਬਚਪਨ ਵਿਚ ਹੀ ਪ੍ਰਭੂ ਦੀ ਭਗਤੀ ਵੱਲ ਲਗਨ ਸੀ । ਆਪ ਨੇ ਉਸ ਸਮੇਂ ਪ੍ਰਚਲਿਤ ਪਰੰਪਰਾਗਤ ਵਿੱਦਿਆ ਪ੍ਰਾਪਤ ਕੀਤੀ ਅਤੇ ਭਾਰਤੀ ਧਰਮ ਦਰਸ਼ਨ ਦੇ ਅਧਿਕਾਰੀ ਵਿਦਵਾਨ ਬਣ ਗਏ। ਇਸ ਲਈ ਆਪ ਦੀ ਨੂਰੀ ਜੋਤਿ ਦੇ ਸਨਮੁਖ ਆਪ ਨੂੰ ਪ੍ਰਧਾਨ ਪੰਡਿਤ ਵੀ ਸਿਰ ਝੁਕਾਉਂਦੇ ਸਨ। ਆਪ ਦੇ ਸੰਸਾਰੀ ਜੀਵਨ ਬਾਰੇ ਭਗਤ ਮਾਲ ਸਾਹਿਤ ਅਤੇ ਜਨਮਸਾਖੀਕਾਰਾਂ ਦਾ ਮੱਤ ਹੈ ਕਿ ਆਪ ਨੇ ਗ੍ਰਿਹਸਥੀ ਜੀਵਨ ਬਿਤਾਇਆ ਆਪ ਦੀ ਇਕ ਪਤਨੀ ਅਤੇ ਬੱਚਾ ਵੀ ਸੀ ਪਰੰਤੂ ਆਪ ਦੇ ਕਿਸੇ ਵੀ ਸਮਕਾਲੀ ਅਤੇ ਪਰਵਰਤੀ ਸੰਤ ਨੇ, ਜਿਸ ਤਰ੍ਹਾਂ ਕਬੀਰ ਦਾਸ ਦੇ ਪਰਿਵਾਰ ਬਾਰੇ ਸੰਕੇਤ ਦਿੱਤੇ ਹਨ, ਆਪ ਦੇ ਪਰਿਵਾਰ ਸਬੰਧੀ ਆਪਣੀਆਂ ਰਚਨਾਵਾਂ ਵਿਚ ਕੋਈ ਉਲੇਖ ਨਹੀਂ ਕੀਤਾ । ਅਸੀਂ ਇਸ ਵਿਸ਼ੇ ਸਬੰਧੀ ਪ੍ਰਾਪਤ ਸ੍ਰੋਤ ਸਾਮਗਰੀ ਨੂੰ ਗੰਭੀਰਤਾ ਨਾਲ ਵਿਚਾਰ ਕੇ ਨਤੀਜਾ ਇਹ ਕੱਢਿਆ ਹੈ ਕਿ ਆਪ ਗ੍ਰਿਹਸਥੀ ਨਹੀਂ ਸਨ। ਆਪ ਆਜੀਵਨ ਬ੍ਰਹਮਚਾਰੀ ਰਹੇ । ਆਪ ਦੇ ਜੀਵਨ ਦੇ ਇਸ ਮਹੱਤਵਪੂਰਨ ਤੱਥ ਨੂੰ, ਆਪ ਦੀ ਪ੍ਰਮਾਣਿਕ ਗੱਦੀ ਪਰੰਪਰਾ ਦਾ ਨਾ ਮਿਲਣਾ, ਸੰਪੂਰਨ ਬਾਣੀ ਦੇ ਮੂਲ ਗ੍ਰੰਥ ਦੀ ਅਪ੍ਰਾਪਤੀ, ਢੁੱਕਵੀਂ ਯਾਦਗਾਰ ਦਾ ਨਾ ਸਥਾਪਿਤ ਹੋਣਾ ਅਤੇ ਭਰਪੂਰ ਲੰਮੀ ਉਮਰ ਪ੍ਰਮਾਣਿਤ ਕਰਦੇ ਹਨ ।

ਗੁਰੂ ਰਵਿਦਾਸ ਦੇ ਗੁਰੂ ਕੌਣ ਸਨ ਵਾਲਾ ਤੱਥ ਹੁਣ ਤੱਕ ਵੀ ਵਿਵਾਦ ਦਾ ਵਿਸ਼ਾ ਬਣਿਆ ਹੋਇਆ ਹੈ । ਇਸ ਮਹੱਤਵਪੂਰਣ ਤੱਥ ਬਾਰੇ ਪ੍ਰਮੁਖ ਤੌਰ ਤੇ ਦੋ ਮੱਤ ਪ੍ਰਚਲਿਤ ਹਨ, ਜਿਸ ਵਿਚੋਂ ਪਹਿਲੇ ਤੱਥ ਅਨੁਸਾਰ ਆਪ ਦੇ ਗੁਰੂ, ਪਾਰਬ੍ਰਹਮ ਪਰਮੇਸ਼ਵਰ ਸਨ । ਦੂਜੇ ਮੱਤ ਅਨੁਸਾਰ ਆਪ ਮਾਨਵ ਗੁਰੂ ਦੇ ਸ਼ਿਸ਼ ਸਨ । ਆਪ ਦੇ ਮਾਨਵ ਗੁਰੂਆਂ ਦੇ ਪ੍ਰਚਲਿਤ ਨਾਂਵਾਂ ਵਿਚ ਸਵਾਮੀ ਰਾਮਾਨੰਦ ਅਤੇ ਸੰਤ ਮਾਨ ਦਾਸ ਨਾਂ ਪ੍ਰਮੁੱਖ ਤੌਰ ਤੇ ਲਿਆ ਜਾਂਦਾ ਹੈ । ਮੱਧ ਕਾਲ ਵਿਚ ਮਾਨਸ ਗੁਰੂ ਦਾ ਬਹੁਤ ਵਡੇਰਾ ਮਹੱਤਵ ਸੀ । ਸੰਤ ਮੰਡਲੀਆਂ ਵਿਚ ਨਗੁਰੇ ਵਿਅਕਤੀ ਨੂੰ ਕੋਈ ਸਥਾਨ ਨਹੀਂ ਸੀ ਮਿਲਦਾ । ਆਪ ਦੀ ਬਾਣੀ ਵਿਚ ਵੀ ਗੁਰੂ ਦੀ ਵਡਿਆਈ ਕੀਤੀ ਗਈ ਹੈ । ਪਰਮ ਜੋਤਿ ਸਰੂਪ ਹੁੰਦੇ ਹੋਇਆਂ ਅਸੀਂ ਆਪ ਦੇ ਗੁਰੂ ਸਬੰਧੀ ਵਿਸਥਾਰ ਸਹਿਤ ਚਰਚਾ ਕਰਨ ਉਪਰੰਤ ਇਸ ਸਿੱਟੇ ਉੱਤੇ ਪਹੁੰਚੇ ਹਾਂ ਕਿ ਆਪ ਦੇ ਗੁਰੂ ਸਵਾਮੀ ਰਾਮਾਨੰਦ ਸਨ ।

ਗੁਰੂ ਰਵਿਦਾਸ ਦੀ ਸ਼ਿਸ਼ ਪ੍ਰਣਾਲੀ ਵੀ ਵਿਵਾਦ ਗ੍ਰਸਤ ਹੈ । ਆਪ ਪ੍ਰਭੂ ਦੇ ਪਿਆਰੇ ਪਰਮ ਸਤਿ ਦੇ ਧਾਰਨੀ ਉਚ ਕੋਟੀ ਦੇ ਸੰਤ ਕਵੀ ਸਨ । ਅਨੇਕਾਂ ਪ੍ਰਾਣੀਆਂ ਨੇ ਆਪ ਦੀ ਚਰਨ ਪਰਸਨਾ ਕੀਤੀ। ਆਪ ਨੇ ਮੋਖਸ਼ ਪ੍ਰਾਪਤੀ ਲਈ ਚਹੁੰ ਵਰਣਾਂ ਨੂੰ ਉਪਦੇਸ਼ ਦਿੱਤਾ । ਅਣਗਿਣਤ ਪ੍ਰਾਣੀਆਂ ਨੂੰ ਗੁਰੂ ਸ਼ਬਦ ਨਾਲ ਧੰਨ ਕੀਤਾ । ਉਦਾਹਰਨ ਮਾਤਰ ਚਿਤੌੜ ਵਿਖੇ ਪੰਡਤਾਂ ਨਾਲ ਹੋਏ ਇਕ ਧਰਮ ਚਰਚੇ

ਵਿਚ ਸੰਤ ਸੌ ਪੰਡਿਤਾਂ ਨੇ ਆਪ ਨੂੰ ਪਰਮ ਜੋਤਿ ਸਰੂਪ ਕਬੂਲ ਕਰਦਿਆਂ ਹੋਇਆਂ ਗੁਰੂ ਧਾਰਨ ਕੀਤਾ। ਇਸ ਤੋਂ ਇਲਾਵਾ ਆਪ ਦੀ ਸ਼ਿਸ਼ ਪ੍ਰਣਾਲੀ ਦੇ ਪ੍ਰਮੁੱਖ ਨਾਂਵਾਂ ਦੀ ਲੜੀ ਵਿਚ, ਬੀਰ ਸਿੰਘ ਦੇਵ ਬਘੇਲਾ, ਚਿਤੌੜ ਦੀ ਰਾਣੀ ਝਾਲਾਂ (ਰਤਨ ਕੁੰਵਰੀ) ਪਰਮ ਭਗਤ ਮੀਰਾ ਬਾਈ, ਭਗਤ ਪੀਪਾ, ਧੰਨਾ, ਕਮਾਲ ਅਤੇ ਕਮਾਲੀ ਦੇ ਨਾਂ ਸ਼ਾਮਿਲ ਹਨ ।

ਗੁਰੂ ਰਵਿਦਾਸ ਨੇ ਭਗਤੀ ਪ੍ਰਚਾਰ ਹਿੱਤ ਯਾਤਰਾਵਾਂ ਵੀ ਕੀਤੀਆਂ ਆਪ ਦੀਆਂ ਯਾਤਰਾਵਾਂ ਬਾਰੇ ਕੋਈ ਪ੍ਰਮਾਣਿਕ ਅਤੇ ਪ੍ਰਾਚੀਨ ਰਸਤਾ ਜਾਂ ਉਸਦੇ ਚਿੰਨ੍ਹ ਤਾਂ ਪ੍ਰਾਪਤ ਨਹੀਂ ਪਰੰਤੂ ਪ੍ਰਾਚੀਨ ਸਾਹਿਤ ਵਿਚ ਤੱਥ ਮੌਜੂਦ ਹਨ ਕਿ ਆਪ ਨੇ ਭੁੱਲੀ ਭਟਕੀ ਜਨਤਾ ਨੂੰ ਸਿੱਧੇ ਰਾਹ ਪਾਉਣ ਲਈ ਦੇਸ਼-ਰਟਨ ਜ਼ਰੂਰ ਕੀਤੇ । ਆਪ ਦੀਆਂ ਯਾਤਰਾਵਾਂ ਵਿਚ ਕਾਸ਼ੀ ਤੋਂ ਚਿਤੌੜ, ਰਾਜਸਥਾਨ ਵਿਚ ਮਾਂਡੋਗੜ੍ਹ, ਇਲਾਹਾਬਾਦ, ਪ੍ਰਯਾਗ, ਗਾਗਰੋਨਗੜ੍ਹ, ਦੁਆਰਕਾਪੁਰੀ ਤੋਂ ਇਲਾਵਾ ਦੱਖਣੀ ਭਾਰਤ ਅਤੇ ਉੱਤਰੀ ਭਾਰਤ ਵਿਚ ਪੰਜਾਬ ਦੇ ਕੁਝ ਸਥਾਨਾਂ ਦੀਆਂ ਯਾਤਰਾਵਾਂ ਕੀਤੀਆਂ ਗਈਆਂ ਸਹਿਜ ਪ੍ਰਤੀਤ ਹੁੰਦੀਆਂ ਹਨ ।

ਗੁਰੂ ਰਵਿਦਾਸ ਦੇ ਜੋਤੀ ਜੋਤਿ ਸਮਾਉਣ ਦੇ ਤਿੱਥ ਸੰਮਤ ਬਾਰੇ ਵੀ ਵਿਦਵਾਨਾਂ ਵਿਚ ਸਹਿਮਤੀ ਨਹੀਂ । ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਇਸ ਮਹੱਤਵਪੂਰਣ ਤੱਥ ਬਾਰੇ ਸਪਸ਼ਟ ਹੋਣ ਲਈ ਵਿਦਵਾਨ ਇਸ ਮੱਤ ਨਾਲ ਸਹਿਮਤੀ ਪ੍ਰਗਟ ਕਰਦੇ ਹਨ ਕਿ ਆਪ ਸੰਤ ਕਬੀਰ ਦੇ, 1575 ਬਿ.ਸੰ ਵਿਚ ਸਵਰਗਵਾਸ ਹੋਣ ਉਪਰੰਤ ਵੀ ਢੇਰ ਸਮਾਂ ਜਿਉਂਦੇ ਰਹੇ ਇਸ ਵਿਸ਼ੇ ਸਬੰਧੀ ਪ੍ਰਚਲਿਤ ਦੋ ਮਤਾਂ, ਚੇਤ ਵਦੀ ਚਤਰਦਸੀ ਦਿਨ ਬੁਧਵਾਰ, 1579 ਬਿ.ਸੰ. ਅਤੇ ਚੇਤ ਵਦੀ ਕ੍ਰਿਸ਼ਨ ਪੱਖ ਚਤੁਰਦਸੀ 1584 ਬਿ.ਸੰ. ਪ੍ਰਚਲਿਤ ਹਨ । ਗੁਰੂ ਰਵਿਦਾਸ ਨੂੰ ਦੀਰਘ ਜੀਵੀ ਮਹਾਂਪੁਰਸ਼ ਮੰਨਿਆ ਜਾਂਦਾ ਹੈ । ਇਸ ਲਈ ਇਹ ਮੰਨਣਾ ਸਹਿਜ ਹੈ ਕਿ ਆਪ ਚੇਤ ਵਦੀ ਚਤੁਰਦਸੀ ਕ੍ਰਿਸ਼ਨ ਪੱਖ 1584 ਬਿ.ਸੰ. ਦਿਨ ਸ਼ੁਕਰਵਾਰ, 151 ਸਾਲ 2 ਮਹੀਨੇ 18 ਦਿਨ ਦੀ ਉਮਰ ਭੋਗ ਕੇ ਜੋਤੀ ਜੋਤਿ ਸਮਾਏ ਹਨ ।

ਸ੍ਰੀ ਗੁਰੂ ਰਵਿਦਾਸ ਦੇ ਮਹਾਂ ਨਿਰਵਾਣ ਪ੍ਰਾਪਤ ਕਰਨ ਦਾ ਸਥਾਨ ਵਿਵਾਦ ਦਾ ਵਿਸ਼ਾ ਹੈ । ਆਪ ਦੇ ਜੀਵਨ ਨਾਲ ਸਬੰਧਿਤ ਕਿਸੇ ਵੀ ਪ੍ਰਾਚੀਨ ਸ੍ਰੋਤ ਵਿਚ ਆਪ ਦੇ ਮਹਾਂ ਨਿਰਵਾਣ ਦੇ ਸਥਾਨ ਦਾ ਸਪਸ਼ਟ ਉਲੇਖ ਨਹੀਂ ਹੋਇਆ । ਹੋਰ ਤਾਂ ਹੋਰ ਵਿਦਵਾਨ ਆਪ ਦੇ ਨਿਰਵਾਣ ਦੇ ਕਿਸੇ ਇਕ ਸਥਾਨ ਬਾਰੇ ਵੀ ਸਹਿਮਤ ਨਹੀਂ ਹਨ। ਕੁਝ ਵਿਦਵਾਨ ਆਪ ਦਾ ਨਿਰਵਾਣ ਸਥਾਨ ਚਿਤੌੜ ਨੂੰ ਅਤੇ ਕੁਝ ਇੱਕ ਕਾਸ਼ੀ ਨੂੰ ਹੀ ਆਪ ਦਾ ਨਿਰਵਾਣ ਸਥਾਨ ਮੰਨਦੇ ਹਨ ਪਰੰਤੂ ਅਸੀਂ ਪ੍ਰਾਚੀਨ ਸ੍ਰੋਤ ਸਾਮਗਰੀ ਨੂੰ ਵਿਚਾਰਦਿਆਂ ਹੋਇਆਂ ਇਸ ਨਤੀਜੇ ਉਤੇ ਪਹੁੰਚੇ ਹਾਂ ਕਿ ਆਪ ਕਾਸ਼ੀ ਵਿਚ ਹੀ ਜੋਤੀ ਜੋਤਿ ਸਮਾਏ ਸਨ ਕਾਸ਼ੀ ਵਿਚ ਹੀ ਗੁਪਾਲ ਮੰਦਿਰ ਵਿਚ ਸਥਿਤ ਇਕ ਚਬੂਤਰਾ, ਆਪ ਦਾ ਸਮਾਧੀ ਸਥਾਨ ਹੈ ।

ਗੁਰੂ ਰਵਿਦਾਸ ਦੀ ਯਾਦ ਵਿਚ ਬਹੁਤ ਘੱਟ ਯਾਦਗਾਰਾਂ ਦੀ ਸਥਾਪਨਾ ਹੋਈ ਹੈ ਭਾਵੇਂ ਕਿ ਆਪ ਆਪਣੇਂ ਸਮੇਂ ਦੇ ਬਹੁ-ਚਰਚਿਤ ਸੰਤ ਕਵੀ ਸਨ । ਆਪ ਨੇਂ ਭੋਲੀ ਭਾਲੀ ਜਨਤਾ ਦਾ ਬ੍ਰਾਹਮਣੀ ਕਰਮ ਕਾਂਡਾਂ ਤੋਂ ਛੁਟਕਾਰਾ ਪਵਾਉਣ ਲਈ ਦੂਰ ਦੇਸ਼ਾਂ ਦੀਆਂ ਅਣਗਿਣਤ ਯਾਤਰਾਵਾਂ ਕੀਤੀਆਂ । ਜਿਸ ਕਿਸੇ ਵੀ ਇਲਾਕੇ ਵਿਚ ਆਪ ਗਏ ਆਪ ਦੀ ਯਾਦ ਵਿਚ ਯਾਦਗਾਰਾਂ ਦੀ ਸਥਾਪਨਾ ਹੁੰਦੀ ਗਈ। ਜਿਨ੍ਹਾਂ ਵਿਚੋਂ ਜ਼ਿਆਦਾਤਰ ਯਾਦਗਾਰਾਂ ਤਾਂ ਸਮੇਂ ਅਤੇ ਕਾਲ ਦੀ ਭੇਟ ਚੜ੍ਹ ਗਈਆਂ ਪ੍ਰਤੀਤ ਹੁੰਦੀਆਂ

ਹਨ ਪਰੰਤੂ ਕੁਝ ਇਕ ਅਜੇ ਵੀ ਸੁਰੱਖਿਅਤ ਹਨ ਜਿਵੇਂ ਬਨਾਰਸ ਵਿਚ ਮੰਡੂਆ ਡੀਹ ਵਿਖੇ ਲਹਿਰ ਤਾਰਾ ਤਾਲਾਬ ਅਤੇ ਨਿੰਮਾਂ ਦੇ ਦਰੱਖਤਾਂ ਦੁਆਲੇ ਬਣੇ ਬਾਬਾ ਡੀਹ ਦੇ ਪੂਜਾ ਸਥਲ, ਚਬੂਤਰੇ, ਗੋਪਾਲ ਮੰਦਿਰ ਵਿਚ ਬਣਿਆ ਸਮਾਧੀ ਸਥਲ, ਸੀਰਗੋਵਰਧਨਪੁਰ ਵਿਚ ਸਥਾਪਿਤ ਰਵਿਦਾਸ ਮੰਦਿਰ ਅਤੇ ਰਾਜ ਘਾਟ ਉਤੇ ਬਣਿਆ ਗੁਰੂ ਰਵਿਦਾਸ ਦਾ ਮੰਦਿਰ, ਰਾਜਸਥਾਨ ਵਿਚ ਚਿਤੌੜ ਵਿਖੇ ਬਣੀ ਰਵਿਦਾਸ ਛਤਰੀ ਅਤੇ ਪਦ ਪਾਦਿਕਾ, ਅਤੇ ਹੈਦਰਾਬਾਦ ਵਿਚ ਬਣੇ ਰਵਿਦਾਸ ਕੁੰਡ ਅਤੇ ਕੁਟੀ । ਇਸ ਤੋਂ ਇਲਾਵਾ ਦੱਖਣ ਦੇਸ਼ ਅਤੇ ਉੱਤਰ ਵਿਚ ਪੰਜਾਬ ਵਿਚ ਵੀ ਆਪ ਦੀ ਸਿਮ੍ਰਤੀ ਵਿਚ ਕੁਝ ਯਾਦਗਾਰਾਂ ਕਾਇਮ ਹੋਈਆਂ ਮਿਲਦੀਆਂ ਹਨ ।

ਇਸ ਸ਼ੋਧ ਪ੍ਰਬੰਧ ਦਾ ਚੌਥਾ ਅਧਿਆਇ ਗੁਰੂ ਰਵਿਦਾਸ ਦੀ ਬਾਣੀ ਸਬੰਧੀ ਸ੍ਰੋਤ ਸਾਮਗਰੀ ਦਾ ਅਧਿਐਨ ਹੈ । ਗੁਰੂ ਰਵਿਦਾਸ ਦੀ ਬਾਣੀ ਬਾਰੇ ਹੱਥ-ਲਿਖਤ ਅਤੇ ਪ੍ਰਕਾਸ਼ਿਤ ਸਰੂਪ ਵਿਚ ਢੇਰ ਸਾਰੀ ਸ੍ਰੋਤ ਸਾਮਗਰੀ ਪ੍ਰਾਪਤ ਹੈ ਪਰੰਤੂ ਬਾਣੀ ਸਬੰਧੀ ਪ੍ਰਕਾਸ਼ਿਤ ਰੂਪ ਵਿਚ ਉਪਲਬਧ ਸ੍ਰੋਤ ਸਾਮਗਰੀ ਪਾਠ ਭੇਦ ਪੱਖ ਤੋਂ ਹੀਣੀ, ਅਪੂਰਨ ਅਤੇ ਸੰਦਿਗਧ ਰੂਪ ਵਿਚ ਮਿਲਦੀ ਹੈ । ਇਸ ਲਈ ਇਸ ਵਿਸ਼ੇ ਬਾਰੇ ਅਸੀਂ ਪ੍ਰਾਚੀਨ ਹੱਥ-ਲਿਖਤ ਸ੍ਰੋਤਾਂ ਨੂੰ ਹੀ ਆਪਣੀ ਖੋਜ ਦਾ ਆਧਾਰ ਬਣਾਇਆ ਹੈ । ਇਸ ਸੰਦਰਭ ਵਿਚ ਅਸੀਂ 1693 ਬਿ.ਸੰ. ਤੋਂ ਲੈ ਕੇ 1921 ਬਿ.ਸੰ. ਤੱਕ ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਸਥਾਪਿਤ ਸੰਗ੍ਰਹਾਲਿਆਂ ਵਿਚੋਂ ਪ੍ਰਾਪਤ ਵਿਭਿੰਨ ਲਿਪੀਕਾਰਾਂ ਦੀਆਂ ਪ੍ਰਤਿਲਿਪੀ ਕੀਤੀਆਂ ਹੱਥ-ਲਿਖਤ ਪ੍ਰਤੀਆਂ ਨੂੰ ਆਧਾਰ ਸ੍ਰੋਤ ਦੇ ਤੌਰ ਤੇ ਉਪਯੋਗ ਕੀਤਾ ਹੈ । ਇਸ ਅਧਿਆਇ ਵਿਚ ਅਸੀਂ ਬਾਣੀ ਸਬੰਧੀ ਪ੍ਰਕਾਸ਼ਿਤ ਰੂਪ ਵਿਚ ਪ੍ਰਾਪਤ ਸੰਦਿਗਧ ਕਿਰਤਾਂ ਨੂੰ ਵੀ ਸਪਸ਼ਟ ਕਰ ਦਿੱਤਾ ਹੈ ।

ਪੰਜਵਾਂ ਅਧਿਆਇ ਗੁਰੂ ਰਵਿਦਾਸ ਬਾਣੀ ਦੀ ਪ੍ਰਮਾਣਿਕਤਾ ਬਾਰੇ ਹੈ । ਇਸ ਅਧਿਆਇ ਵਿਚ ਅਸੀਂ ਗੁਰੂ ਰਵਿਦਾਸ ਬਾਣੀ ਸਬੰਧੀ ਪ੍ਰਚਲਿਤ ਵੱਖ ਵੱਖ ਧਾਰਨਾਵਾਂ ਨੂੰ ਵਾਚਿਆ ਹੈ । ਗੁਰੂ ਰਵਿਦਾਸ ਬਾਣੀ ਬਾਰੇ ਪ੍ਰਚਲਿਤ ਹੋ ਚੁੱਕੀਆਂ ਧਾਰਨਾਵਾਂ ਨੂੰ ਸਪਸ਼ਟ ਕਰਦਿਆਂ ਨਿਚੋੜ ਕੱਢਿਆ ਹੈ ਕਿ ਆਪ ਦੀ ਬਾਣੀ ਮੌਖਿਕ ਰੂਪ ਵਿਚ ਨਹੀਂ ਸੀ ਸਗੋਂ ਰਵਿਦਾਸ ਦਾ ਮੂਲ ਹੱਥ-ਲਿਖਤ ਗ੍ਰੰਥ ਜ਼ਰੂਰ ਸੀ ਜੋ ਕਿ ਸਮੇਂ ਅਤੇ ਕਾਲ ਦੀ ਭੇਟ ਚੜ੍ਹ ਗਿਆ ਜਾਪਦਾ ਹੈ । ਸੰਭਵ ਹੈ ਉਸ ਸਮੇਂ ਦੇ ਸੁਆਰਥੀ ਧਰਮ ਪਰੋਹਿਤਾਂ ਨੇ ਆਪ ਦੀ ਬਾਣੀ ਦੀ ਕੋਈ ਇਕ ਪੋਥੀ ਨਸ਼ਟ ਕਰ ਦਿੱਤੀ ਹੋਵੇ ਸੰਪੂਰਨ ਬਾਣੀ ਨੂੰ ਨਸ਼ਟ ਕਰਨਾ ਬਿਲਕੁਲ ਸੰਭਵ ਨਹੀਂ । ਸਮੇਂ ਸਮੇਂ ਨਿਜੀ ਸੁਆਰਥ ਹਿਤ ਪਾਖੰਡੀ ਲੋਕਾਂ ਵਲੋਂ ਆਪ ਦੀ ਬਾਣੀ ਨਾਲ ਖਿਲਵਾੜ ਕੀਤਾ ਜਾਂਦਾ ਰਿਹਾ ਹੈ ਜੋ ਅਜੋਕੇ ਸਮੇਂ ਵਿਚ ਵੀ ਪ੍ਰਚਲਿਤ ਹੈ । ਆਪ ਦੀ ਬਾਣੀ ਦੀ ਪ੍ਰਮਾਣਿਕਤਾ ਸਥਾਪਿਤ ਕਰਨ ਲਈ ਅਸੀਂ ਵੱਖ-ਵੱਖ ਸ੍ਰੋਤਾਂ ਤੋਂ ਪ੍ਰਾਪਤ ਹੱਥ-ਲਿਖਤ ਪ੍ਰਤਿਲਿਪੀਆਂ ਨੂੰ ਪਛਾਣ ਚਿੰਨ੍ਹ ਦੇ ਕੇ ਪਾਠ ਮੇਲਾਨ ਦੀ ਵਿਧੀ ਨਾਲ ਸ਼ੁੱਧ ਅਤੇ ਭਾਵਪੂਰਤ ਪਾਠ ਤਿਆਰ ਕੀਤਾ ਹੈ । ਇਸ ਕਾਰਜ ਲਈ ਮੁੱਖ ਆਧਾਰ ਯੂ.ਕੇ. ਵਾਲੀ ਪ੍ਰਤਿਲਿਪੀ ਨੂੰ ਬਣਾਇਆ ਗਿਆ ਹੈ । ਇਸ ਪ੍ਰਤਿਲਿਪੀ ਵਿਚ ਨਾ ਮਿਲਣ ਵਾਲੇ ਸ਼ਬਦਾਂ ਦਾ ਆਧਾਰ ਮਿਤੀਬੱਧ ਪ੍ਰਤਿਲਿਪੀਆਂ ਨੂੰ ਬਣਾ ਕੇ ਹੋਰਨਾ ਪ੍ਰਤਿਲਿਪੀਆਂ ਨਾਲ ਪਾਠ ਮੇਲਾਣ ਕੀਤਾ ਹੈ । ਹਰ ਸ਼ਬਦ ਦਾ ਲਿਪੀਕਾਲ ਅਤੇ ਪ੍ਰਾਪਤੀ ਸ੍ਰੋਤ ਦੱਸ ਦਿੱਤਾ ਗਿਆ ਹੈ । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਦੇ ਜੋ ਪਾਠ ਭੇਦ ਰੂਪ ਬਾਹਰਲੀ ਬਾਣੀ ਵਿਚ ਮਿਲਦੇ ਹਨ, ਉਨ੍ਹਾਂ ਦੇ ਪਾਠ ਮੇਲਾਣ ਲਈ ਗੁਰੂ ਗ੍ਰੰਥ ਨੂੰ ਹੀ ਆਧਾਰ ਬਣਾਇਆ ਹੈ । ਆਪ ਦੇ ਨਾਂ ਨਾਲ ਸਬੰਧਿਤ ਹੋਰ ਬਾਣੀਆਂ ਜਿਵੇਂ 'ਪ੍ਰਹਲਾਦ ਚਰਿੱਤਰ' ਅਤੇ ਸਾਖੀਆ ਨੂੰ ਪ੍ਰਮਾਣਿਕ ਸਰੂਪ ਦੇਣ

ਲਈ ਉਕਤ ਵਿਧੀ ਰਾਹੀਂ ਗੁਰੂ ਰਵਿਦਾਸ ਬਾਣੀ ਦੇ ਕੁਲ ਸ਼ਬਦਾਂ (ਗੁਰੂ ਗ੍ਰੰਥ ਵਿਚ ਦਰਜ ਚਾਲੀ ਸ਼ਬਦਾਂ ਸਮੇਤ) ਦਾ ਜੋੜ '125' ਬਣ ਗਿਆ ਹੈ। 'ਪ੍ਰਹਲਾਦ ਚਰਿਤ' ਤੋਂ ਇਲਾਵਾ ਗੁਰੂ ਗ੍ਰੰਥ ਵਿਚ ਦਰਜ ਇਕ ਸਾਖੀ ਸਮੇਤ ਸਾਖੀਆਂ ਦੀ ਗਿਣਤੀ ਗਿਆਰਾਂ ਹੈ। ਇਹ ਸਾਰੀ ਬਾਣੀ ਕਿਸੇ ਨਾ ਕਿਸੇ ਲਿਪੀਬੱਧ ਅਤੇ ਮਿਤੀਬੱਧ ਹੱਥ-ਲਿਖਤ ਪ੍ਰਤਿਲਿਪੀਆਂ ਵਿਚ ਪ੍ਰਾਪਤ ਹੈ। ਅਸੀਂ ਪ੍ਰਸਤੁਤ ਸ਼ੋਧ ਪ੍ਰਬੰਧ ਵਿਚ ਅਜਿਹੀ ਬਾਣੀ ਨੂੰ ਬਿਲਕੁਲ ਸਥਾਨ ਨਹੀਂ ਦਿੱਤਾ ਜੋ ਕਿ ਪ੍ਰਾਚੀਨ ਪ੍ਰਮਾਣਿਕ ਅਤੇ ਮਿਤੀਬੱਧ ਹੱਥ-ਲਿਖਤ ਸ੍ਰੋਤ ਵਿਚ ਦਰਜ ਨਹੀਂ। ਇੰਞ ਇਸ ਸ਼ੋਧ ਪ੍ਰਬੰਧ ਵਿਚ ਗੁਰੂ ਰਵਿਦਾਸ ਦੇ ਜੀਵਨ ਤੇ ਬਾਣੀ ਨੂੰ ਗੰਭੀਰਤਾ ਨਾਲ ਵਿਚਾਰ ਕੇ ਗੁਰੂ ਰਵਿਦਾਸ ਦੇ ਜੀਵਨ ਅਤੇ ਬਾਣੀ ਦੀ ਪ੍ਰਮਾਣਿਕਤਾ ਸਥਾਪਿਤ ਕੀਤੀ ਗਈ ਹੈ।

# ਸਹਾਇਕ ਪੁਸਤਕ ਸੂਚੀ

## ਪੰਜਾਬੀ ਪੁਸਤਕਾਂ


ਅਰਜਨ ਦੇਵ (ਗੁਰੂ) *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* (ਸੈਂਚੀ ਪਹਿਲੀ ਅਤੇ ਦੂਜੀ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ. ਸ੍ਰੀ. ਅੰਮ੍ਰਿਤਸਰ, 1987.

ਅਸ਼ੋਕ ਸ਼ਮਸ਼ੇਰ ਸਿੰਘ (ਸ੍ਰੀ) *ਪੰਜਾਬੀ ਹੱਥ ਲਿਖਤਾਂ ਦੀ ਸੂਚੀ* (ਭਾਗ ਦੂਜਾ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ, 1963.

ਅਲਬੀਰੂਨੀ, ਅਬੂੰਰੈਹਾਨ ਮਹੁੰਮਦ ਇਬਨ ਅਹਮਦ, ਆਹੂਜਾ, ਯੋਗ ਧਿਆਨ(ਡਾ.) (ਅਨੁ.) *ਅਲਹਿੰਦ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1969

ਅਨਤੋਨੋਵਾ ਕ, ਲੋਨਗਾਰਦ ਗ, ਕੋਤੋਵਸਕੀ ਗ. ਮਨਚੰਦਾ, ਪ੍ਰੀਤਮ ਸਿੰਘ (ਅਨੁ.) ਭਾਰਤ ਦਾ ਇਤਿਹਾਸ ਪ੍ਰਗਤੀ ਪ੍ਰਕਾਸ਼ਨ, ਮਾਸਕੋ, 1983.

ਅਨੰਦ ਬਰਕਤ ਸਿੰਘ (ਗਿ:) *ਜਨਮ ਸਾਖੀ ਸ੍ਰੀ ਰਵਿਦਾਸ ਭਗਤ ਜੀ,* ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਛੇਵੀਂ ਵਾਰ-ਮਿਤੀਹੀਨ ।

ਅਮੋਲ ਸ.ਸ. (ਸ.) *ਗੁਰੂ ਰਵਿਦਾਸ ਵਾਰਤਾ*,, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲਾ ਐਡੀਸਨ, 1988.

ਅਕਾਲੀ, ਕੌਰ ਸਿੰਘ *ਗੁਰੂ ਸ਼ਬਦ ਰਤਨ ਪ੍ਰਕਾਸ਼* (ਸੰਕਲਨ ਕਰਤਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਤੀਜੀ ਵਾਰ, 1986.

ਆਸਾ ਰਾਮ, ਨਾਗਰਾ, ਕਰਤਾਰ ਸਿੰਘ *ਧਾਰਮਿਕ ਪ੍ਰਸੰਗ ਸ੍ਰੀ ਰਵਿਦਾਸ ਭਗਤ,* ਭਾਈ ਗੁਰਦਿਆਲ ਸਿੰਘ ਸੰਨਜ਼, ਪੁਸਤਕਾਂ ਵਾਲੇ, ਅੰਬਾਲਾ, ਸ਼ਹਿਰ, 1983.

ਆਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) *ਗੁਰੂ ਰਵਿਦਾਸ,* ਨੈਸ਼ਨਲ ਬੁੱਕ ਟਰੱਸਟ ਆਫ਼ ਇੰਡੀਆ ਨਵੀਂ ਦਿੱਲੀ, 1986.

ਰਵੀ ਕੁਮਾਰ (ਅਨੁ.) ਦਿੱਲੀ, 1986.

ਐਫ ਮੈਕਸਮੂਲਰ (ਪ੍ਰੋ.) *ਧਰਮ ਦੀ ਉਤਪਤੀ ਅਤੇ ਵਿਕਾਸ,* ਪੰਜਾਬੀ ਯੂਨੀਵਰਸਿਟੀ, 1977. ਤਾਰਨ ਸਿੰਘ (ਡਾ. (ਅਨੁ.)

ਅੰਮ੍ਰਿਤਸਰੀ, ਹਰੀਸ਼ ਚੰਦਰ(ਸ੍ਰੀ) ਨਰੈਣ ਸਿੰਘ (ਟੀਕਾਕਾਰ) *ਅਸਲੀ ਤੇ ਸਭ ਤੋਂ ਵੱਡੀ ਜਨਮਸਾਖੀ ਸ੍ਰੀ ਰਵਿਦਾਸ ਭਗਤ ਜੀ,* ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਮਿਤੀਹੀਨ।

ਈਸ਼ਰ ਦਾਸ (ਸੁਆਮੀ) — *ਸ੍ਰੀ ਆਦਿ ਪ੍ਰਕਾਸ਼ ਰਤਨਾਕਰ*, ਸ੍ਰੀ ਆਦਿ ਪ੍ਰਕਾਸ਼ ਰਤਨਾਕਰ ਟ੍ਰਸ਼ਟ ਅਨੰਦਗੜ੍ਹ ਡਾਕਖਾਨਾ, ਮਹਿਲਾਵਾਲੀ (ਹੁਸ਼ਿਆਰਪੁਰ)

ਸ਼ਬਦ ਸਲੋਕ — *ਸ਼ਬਦ ਸਲੋਕ*, ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1969.

ਭਾਈ ਬਾਲਾ — *ਸਭ ਤੋਂ ਵੱਡੀ ਤੇ ਪੁਰਾਤਨ ਭਾਈ ਬਾਲੇ ਵਾਲੀ ਜਨਮ ਸਾਖੀ*, ਸ੍ਰੀ ਗੁਰੂ ਨਾਨਕ ਦੇਵ ਜੀ, ਭਾਈ ਜਵਾਹਰ ਸਿੰਘ, ਕ੍ਰਿਪਾਲ ਸਿੰਘ ਐਂਡ ਕੋ; ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਮਿਤੀਹੀਨ।

ਸਪਰਾ, ਤੇਜਾ ਸਿੰਘ( ਸ੍ਰੀ) — *ਸਤਿਗੁਰੂ ਸ੍ਰੀ ਰਵਿਦਾਸ ਸਾਹਿਬ ਜੀ*, ਪ੍ਰਕਾਸ਼ਕ ਲੇਖਕ ਆਪ, ਸਤਿ ਦਰਬਾਰੀ ਸਿੱਖ ਬਸਤੀ ਅਬਦੁੱਲਾਪੁਰ, ਲੁਧਿਆਣਾ, ਮਿਤੀਹੀਨ।

ਸਤਿ ਦਰਬਾਰੀ ਜਮਨਾ ਦਾਸ ਉਰਫ ਜਸਵੰਤ ਸਿੰਘ (ਮਹੰਤ) — *ਸ੍ਰੀ ਰਵਿਦਾਸ ਪ੍ਰਗਾਸ*, ਖ਼ੁਦ ਪ੍ਰਕਾਸ਼ਿਤ ਗੁਰਦਵਾਰਾ ਸ੍ਰੀ ਰਵਿਦਾਸਪੁਰਾ ਘਵੱਦੀ, ਲੁਧਿਆਣਾ, 1932 (ਭੂਮਿਕਾ)

ਸਤਿ ਦਰਬਾਰੀ, ਪਰਮ ਪਰਸ(ਮਹੰਤ) — *ਗੁਰਮੁਖੀ ਦੇ ਪੈਂਤੀ ਅੱਖਰ*, ਸਰਦਾਰ ਬੁੱਧ ਸਿੰਘ, ਸ੍ਰੀ ਗੁਰਮਤ ਪ੍ਰੈਸ ਅੰਮ੍ਰਿਤਸਰ, ਪਹਿਲੀ, ਵਾਰ, 1933

" — *ਸਤਿ ਅੰਮ੍ਰਿਤ ਬਾਣੀ ਦਾ ਟੀਕਾ ਸਾਹਿਬ*, ਮਹੰਤ ਧਿਆਨ ਦਾਸ ਜੀ ਕੌਮ ਸਤਿ ਦਰਬਾਰੀ ਸਿੱਖ ਗੁਰਦੁਆਰਾ ਸ੍ਰੀ ਰਵਿਦਾਸਪੁਰਾ, ਘਵੱਦੀ (ਲੁਧਿਆਣਾ) ਪਹਿਲੀ ਵਾਰ, 1934

ਸਤਿ ਦਰਬਾਰੀ ਜਸਵੰਤ ਸਿੰਘ ਉਰਫ ਹਰਿਦਾਸ ਜੀ (ਮਹੰਤ) — *ਭਗਤ ਬਾਣੀ ਦੀ ਖੋਜ*, ਖ਼ੁਦ ਪ੍ਰਕਾਸ਼ਿਤ, ਸ੍ਰੀ ਗੁਰੂ ਰਾਮਦਾਸ ਕਾਲਜ, ਅੰਮ੍ਰਿਤਸਰ, ਮਿਤਹੀਨ।

ਸਤਿ ਦਰਬਾਰੀ, ਪਰਮ ਪਰਸ — *ਸਤ ਸਰੂਪ ਦੀ ਕਥਾ*, ਪ੍ਰਕਾਸ਼ਕ ਲੇਖਕ ਆਪ, ਗੁਰਦਵਾਰਾ ਰਵਿਦਾਸਪੁਰਾ, ਘਵੱਦੀ (ਲੁਧਿਆਣਾ) ਮਿਤੀਹੀਨ।

ਸਚਦੇਵ, ਰਾਜਿੰਦਰ ਸਿੰਘ (ਸ.) — *ਭਗਤ ਰਵਿਦਾਸ*, ਸਿੱਖ ਬੁੱਕ ਕੰਪਨੀ ਅੰਮ੍ਰਿਤਸਰ, ਦੂਜੀ ਵਾਰ, 1976.

ਮਹਿਗਲ, ਮਨਮੋਹਨ (ਡਾ.) — *ਗੁਰੂ ਗ੍ਰੰਥ ਸਾਹਿਬ ਇਕ ਸਭਿਆਚਾਰਕ ਸਰਵੇਖਣ*, ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲਾ ਐਡੀਸ਼ਨ, 1987.

ਸਾਹਿਬ ਸਿੰਘ (ਪ੍ਰੋ.) — ਸਟੀਕ ਭਗਤ-ਬਾਣੀ, ਹਿੱਸਾ ਦੂਜਾ ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਤੀਜੀ ਵਾਰ-1979.

ਸਾਹਿਬ ਸਿੰਘ (ਪ੍ਰੋ.) — ਸਟੀਕ ਭਗਤ-ਬਾਣੀ, ਹਿੱਸਾ ਤੀਜਾ, ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਤੀਜੀ ਵਾਰ, 1980.

ਸਾਹਿਬ ਸਿੰਘ (ਪ੍ਰੋ.) — ਸਟੀਕ ਭਗਤ-ਬਾਣੀ, ਹਿੱਸਾ ਚੌਥਾ, -ਉਹੀ- ਤੀਜੀ ਵਾਰ, 1980.

| | |
|---|---|
| ਸਾਹਿਬ ਸਿੰਘ (ਪ੍ਰੋ.) | ਸਟੀਕ ਭਗਤ-ਬਾਣੀ, ਹਿੱਸਾ ਪੰਜਵਾਂ, ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਤੀਜੀ ਵਾਰ, 1981. |
| ਸਾਹਿਬ ਸਿੰਘ (ਪ੍ਰੋ.) | ਗੁਰਬਾਣੀ ਦੇ ਇਤਿਹਾਸ ਬਾਰੇ, -ਉਹੀ- ਪੰਜਾਵੀਂ ਵਾਰ, 1981. |
| ਸਾਬਰ ਜਸਬੀਰ ਸਿੰਘ (ਡਾ.) | ਭਗਤ ਰਵਿਦਾਸ : ਸ੍ਰੋਤ ਪੁਸਤਕ (ਸੰ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪਹਿਲੀ ਵਾਰ, 1984. |
| ਸ਼ਾਨ, ਹਰਨਾਮ ਸਿੰਘ (ਡਾ.) | ਬਾਣੀ ਭਗਤ ਰਵਿਦਾਸ ਜੀ ਕੀ, ਸੂਚਨਾ ਤੇ ਲੋਕ-ਸੰਪਰਕ ਵਿਭਾਗ, ਪੰਜਾਬ ਸਰਕਾਰ, ਚੰਡੀਗੜ੍ਹ, ਪਹਿਲੀ ਐਡੀਸ਼ਨ, 1984. |
| ਸਿੰਗਲ, ਧਰਮਪਾਲ (ਡਾ.) | ਸੰਤ ਸ਼ਿਰੋਮਣੀ ਰਵਿਦਾਸ, ਦੀਪਕ ਪਬਲਿਸ਼ਰਜ਼, ਜਲੰਧਰ, ਪਹਿਲੀ ਵਾਰ 1983. |
| ਸਿੰਗਲ ਧਰਮਪਾਲ (ਡਾ.) | ਪ੍ਰਾਚੀਨ ਜੀਵਨ ਕਥਾ ਸ੍ਰੀ ਗੁਰੂ ਰਵਿਦਾਸ ਜੀ, (ਸੰ) ਦਲਿਤ ਵੈਲਫੇਅਰ ਐਸੋਸੀਏਸ਼ਨ, ਵੁਲਵਰਹੈਂਪਟਨ (ਯੂ.ਕੇ.) ਪਹਿਲੀ ਵਾਰ, 1985. |
| ਸਿੰਗਲ, ਧਰਮਪਾਲ (ਡਾ.) | ਬਾਣੀ ਸ੍ਰੀ ਗੁਰੂ ਰਵਿਦਾਸ ਜੀ (ਸੰ) ਗੁਰੂ ਰਵਿਦਾਸ ਚੇਅਰ, ਪੰ.ਯੂ. ਚੰਡੀਗੜ੍ਹ, 1986. |
| ਸਿੰਗਲ, ਧਰਮਪਾਲ (ਡਾ.) | ਜਸ-ਕੀਰਤ ਸ੍ਰੀ ਗੁਰੂ ਰਵਿਦਾਸ (ਸੰ) ਆਸਥਾ ਪ੍ਰਕਾਸ਼ਨ, ਨਕੋਦਰ, 1989. |
| ਸਿੰਗਲ, ਧਰਮਪਾਲ (ਡਾ.) | ਗੁਰੂ ਰਵਿਦਾਸ ਜੀਵਨ ਤੇ ਬਾਣੀ, ਪੰਜਾਬੀ ਅਕਾਦਮੀ, ਪੁਸਤਕ ਮਾਲਾ ਨੰ: 47, ਪਹਾੜ ਗੰਜ ਦਿੱਲੀ, ਪਹਿਲੀ ਵਾਰ, 1989. |
| ਹਰਭਜਨ ਸਿੰਘ (ਭਾਈ) | ਭਗਤਿਮਤਿ ਤੇ ਗੁਰਮਤਿ, ਜੱਥੇਦਾਰ "ਪੰਚ ਖ਼ਾਲਸਾ ਦੀਵਾਨ" ਧਾਂਦਰਾ (ਲੁਧਿਆਣਾ) ਦੂਜੀ ਐਡੀਸ਼ਨ, 1956 (ਭੂਮਿਕਾ) |
| ਹੀਰਾ ਦਾਸ (ਸੰਤ) | ਰਵਿਦਾਸ ਦੀਪ, ਸ : ਬੁਧ ਸਿੰਘ ਮੈਨੇਜਰ, ਗੁਰਮਤ ਪ੍ਰੈਸ, ਅੰਮ੍ਰਿਤਸਰ, 1912 ਈ. |
| ਕਸੇਲ, ਕਿਰਪਾਲ ਸਿੰਘ (ਡਾ.) | ਪੰਜਾਬੀ ਸਾਹਿਤ ਦਾ ਇਤਿਹਾਸ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜਾ ਐਡੀਸ਼ਨ, 1971 |
| ਕ੍ਰਿਪਾਲ ਸਿੰਘ (ਡਾ.) | ਜਨਮ ਸਾਖੀ ਪਰੰਪਰਾ, ਪੰ.ਯੂ. ਪਟਿਆਲਾ, ਪਹਿਲੀ ਵਾਰ, 1969. |
| ਕੀਰਤ ਸਿੰਘ (ਸ੍ਰੀ) | ਸ੍ਰੀ ਨਾਭਾ ਜੀ ਕ੍ਰਿਤ ਭਗਤ ਮਾਲ ਔਰ ਭਗਤਿ ਪ੍ਰੇਮਾਕਰਿ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਮਿਤੀਹੀਨ। |
| ਕੁਲਵੰਤ ਕੌਰ (ਡਾ.) | ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਵਿਦਾਸ ਬਾਣੀ ਦਾ ਆਲੋਚਨਾਤਮਿਕ ਅਧਿਐਨ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ, 1986. |

ਕੋਹਲੀ ਸੁਰਿੰਦਰ ਸਿੰਘ (ਡਾ.) ਪੰਜਾਬੀ ਸਾਹਿਤ ਦਾ ਇਤਿਹਾਸ, ਪੰ.ਯੂ. ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ, ਪਹਿਲੀ ਵਾਰ, 1973.

ਗਿਆਨੀ ਨਰੈਣ ਸਿੰਘ (ਭਾਈ) ਸ੍ਰੀ ਗੁਰੂ ਭਗਤ ਮਾਲਾਂ ਸਟੀਕ (ਟੀਕਾਕਾਰ) ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ. ਅੰਮ੍ਰਿਤਸਰ, ਮਿਤੀਹੀਨ ।

ਗਿਆਨੀ ਗਜਾਨ ਸਿੰਘ (ਭਾਈ) ਪੰਥ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਸਾਲ 1970.

ਗਿਆਨੀ ਪ੍ਰਤਾਪ ਸਿੰਘ (ਜਥੇਦਾਰ) ਭਗਤ ਦਰਸ਼ਨ, ਖ਼ਾਲਸਾ ਬ੍ਰਦਰਜ਼, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ, 1981.

ਗਿਆਨੀ ਆਤਮਾ ਸਿੰਘ (ਭਾਈ) ਗੁਰ ਭਗਤ ਮਾਲ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਮਿਤੀਹੀਨ ।

ਗੁਪਤਾ, ਸ਼ਾਂਤੀ ਨਾਥ (ਡਾ.) ਭਾਰਤੀ ਦਰਸ਼ਨ, ਪੰਜਾਬ ਸਟੇਟ ਯੂਨੀਵਰਸਿਟੀ, ਟੈਕਸਟ-ਬੁੱਕ, ਬੋਰਡ, ਚੰਡੀਗੜ੍ਹ, 1974.

ਗੁਰਮੁਖ ਸਿੰਘ (ਸ੍ਰੀ), ਭਗਤ ਰਵਿਦਾਸ ਜੀ ਤੇ ਉਨ੍ਹਾ ਦੀ ਬਾਣੀ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1976 (ਭੂਮਿਕਾ)

ਗੁਰੀਏ, ਜੀ.ਐਸ (ਪ੍ਰੋ.) ਭਾਰਤ ਵਿਚ ਜਾਤੀ ਅਤੇ ਨਸਲ, ਸੋਢੀ, ਐਨ.ਐਸ. (ਅਨੁ) ਵਿਉਂਤ ਵਿਕਾਸ ਵਿਭਾਗ, ਪੰਜਾਬੀ ਯੂ. ਪਟਿਆਲਾ, ਪ੍ਰਹਿਲੀ ਵਾਰ, 1977.

ਗੁਪਤਾ, ਕੇ.ਸੀ. (ਡਾ.) ਸੰਤ ਗਰੀਬ ਦਾਸ ਦੀ ਚੋਣਵੀਂ ਕਵਿਤਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ, 1980.

ਜੋਤਸ਼ੀ, ਪ੍ਰਤਾਪ ਸਿੰਘ (ਗਿ.) ਅਸਲੀ ਜਨਮ ਸਾਖੀ, ਬ੍ਰਹਮ ਗਿਆਨੀ ਭਗਤ ਰਵਿਦਾਸ ਜੀ, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ, ਮਿਤੀਹੀਨ ।

ਜੋਧ ਸਿੰਘ (ਭਾਈ) ਗੁਰੂ ਨਾਨਕ ਮੱਤ ਦਰਪਨ (ਸੰਕਲਨ ਕਰਤਾ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970.

ਜੋਧ ਸਿੰਘ (ਭਾਈ) ਭਗਤ ਰਵਿਦਾਸ : ਜੀਵਨ ਅਤੇ ਰਚਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂ. ਪਟਿਆਲਾ, ਪਹਿਲੀ ਵਾਰ, 1974.

ਜੋਸ਼ੀ, ਹਰਬੰਸ ਸਿੰਘ ਸੰਸਾਰ ਦੇ ਧਰਮ (ਭਾਗ ਪਹਿਲਾ) ਪੰ.ਯੂ. ਪਟਿਆਲਾ, ਪਹਿਲੀ ਵਾਰ, 1980.

ਜੱਗੀ ਰਤਨ ਸਿੰਘ (ਡਾ.) ਬਾਣੀ ਗੁਰੂ ਰਵਿਦਾਸ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ, 1984.

ਜੱਖੂ, ਪੂਰਨ ਚੰਦ (ਸ੍ਰੀ) ਅਸਲੀ ਤੇ ਸਭ ਤੋਂ ਵੱਡੀ ਜੀਵਨ ਸਾਖੀ ਸ੍ਰੀ ਗੁਰੂ ਰਵਿਦਾਸ ਜੀ ਮਹਾਰਾਜ, ਗੁਰਮੁਖ ਪ੍ਰਿੰਟਿੰਗ ਪ੍ਰੈਸ ਸ੍ਰੀ ਅੰਮ੍ਰਿਤਸਰ, ਮਿਤੀਹੀਨ ।

ਤਾਰਨ ਸਿੰਘ (ਡਾ.) — ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪਹਿਲੀ ਵਾਰ, 1963.

ਤਾਰਨ ਸਿੰਘ (ਡਾ.) — ਗੁਰੂ ਨਾਨਕ ਚਿੰਤਨ ਤੇ ਕਲਾ, ਕਸਤੂਰੀ ਲਾਲ ਐਂਡ ਸੰਨਜ਼, ਬਾਜ਼ਾਰ ਮਾਈ ਸੇਵਾ, ਅੰਮ੍ਰਿਤਸਰ, 1963.

ਤ੍ਰਿਪਾਠੀ, ਆਰ. ਐਸ (ਡਾ.)<br>ਸੇਠੀ, ਗੁਰਚਰਨ ਸਿੰਘ (ਅਨੁ.) — ਪ੍ਰਾਚੀਨ ਭਾਰਤ ਦਾ ਇਤਿਹਾਸ, ਪ੍ਰਕਾਸ਼ਨ ਤੇ ਵਿਕਰੀ, ਵਿਭਾਗ, ਪੰਜਾਬੀ ਯੂ. ਪਟਿਆਲਾ, ਪਹਿਲੀ ਵਾਰ, 1977.

ਦਿਵੇਦੀ, ਹਜਾਰੀ ਪ੍ਰਸਾਦ(ਆਚਾਰਯ)<br>ਸੂਰੀ, ਕਰਤਾਰ ਸਿੰਘ (ਅਨੁ.) — ਕਬੀਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ, 1982 (ਆਦਿ ਕਥਨ)

ਦੀਪ, ਦਲੀਪ ਸਿੰਘ (ਡਾ.) — *ਸਾਧਨ ਮੈ ਰਵਿਦਾਸ ਸੰਤ*, ਪਬਲੀਕੇਸ਼ਨ ਬਿਊਰੋ, ਪੰ.ਯੂ. ਪਟਿਆਲਾ, ਪਹਿਲੀ ਵਾਰ, 1984.

ਦੇਸ਼ ਮੁਖ, ਮਾਧਵ ਗੋਪਾਲ<br>(ਸ੍ਰੀ) ਹਰਿਭਜਨ ਸਿੰਘ (ਅਨੁ.) — ਨਾਮਦੇਵ, ਸਾਹਿਤ ਅਕਾਦਮੀ ਨਵੀਂ ਦਿੱਲੀ, ਦੂਜੀ ਵਾਰ, 1983.

ਦੇਵਿੰਦਰ ਦੀਪ (ਮਿਸਜ਼) (ਡਾ.) — ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਗੁਰੂ ਨਾਨਕ ਬਾਣੀ ਵਿਚ ਭਾਰਤੀ ਸਭਿਆਚਾਰ ਦਾ ਚਿੰਤਨ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪਹਿਲੀ ਵਾਰ, 1983.

ਨਰੋਤਮ, ਲਾਲ ਸਿੰਘ (ਸੰਤ) — *ਸ੍ਰੀ ਗੁਰੂ ਭਗਤ ਮਾਲ*, ਭਾਈ ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਮਿਤੀਹੀਨ।

ਨਿਰਭੈ ਸਿੰਘ (ਪ੍ਰੋ.) — *ਸ੍ਰੀ ਸੈਣ ਜੀਵਨ ਰਤਨਾਵਲੀ* (ਸੰ) ਭਗਤ ਸੈਣਿ ਸਭਾ, ਪਟਿਆਲਾ, 1982.

ਨਾਭਾ, ਕਾਨ੍ਹ ਸਿੰਘ (ਭਾਈ) — ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਚੌਥੀ ਛਾਪ, 1981.

ਨਾਮਧਾਰੀਆ, ਕਾਲਾ ਸਿੰਘ ਗਿਆਨੀ (ਸੰਤ) — ਜਨਮਸਾਖੀ ਭਗਤ ਰਵਿਦਾਸ ਜੀ ਕੀ, ਸ੍ਰ: ਬੁਧ ਸਿੰਘ, ਮੈਨੇਜਰ, ਗੁਰਮਤ ਪ੍ਰੈਸ ਅੰਮ੍ਰਿਤਸਰ, 1927 ਈ.

ਨਾਭਾ, ਗੁਰਮੇਲ ਸਿੰਘ (ਗਿ.) — *ਇਹੁ ਜਨਮ ਤੁਮਾਰੇ ਲੇਖੇ*, ਪੰਜਾਬੀ ਲੋਕ ਸਾਹਿਤ ਸਭਾ, ਲੁਧਿਆਣਾ, ਪਹਿਲੀ ਵਾਰ, 1988.

ਪਰਵਾਨਾ ਲੇਖ ਰਾਜ (ਡਾ.) — *ਜੀਵਨ ਸਾਖੀ ਸ੍ਰੀ ਗੁਰੂ ਰਵਿਦਾਸ*, ਦੀਪਕ ਪਬਲਿਸ਼ਰਜ, ਜਲੰਧਰ, 1986.

ਪ੍ਰੇਮ ਪ੍ਰਕਾਸ਼ ਸਿੰਘ (ਡਾ.) — *ਗੁਰੂ ਨਾਨਕ ਅਤੇ ਨਿਰਗੁਣ ਧਾਰਾ*, ਭਾਸ਼ਾ ਵਿਭਾਗ, ਪੰਜਾਬ ਪਟਿਆਲਾ, ਪਹਿਲੀ ਵਾਰ, 1973.

ਪ੍ਰਦੇਸੀ, ਖ਼ੁਸ਼ੀ ਰਾਮ (ਸ੍ਰੀ) — *ਜੀਵਨ ਮੁਕਤੀ ਅਰਥਾਤ ਗੁਰੂ ਰਵਿਦਾਸ ਨਾਟਕ*, ਬਾਬੂ ਮੰਗੂ ਰਾਮ 'ਜਸਪਾਲ' ਐਡੀਟਰ ਰਵਿਦਾਸ ਪੱਤ੍ਰਿਕਾ, ਜਲੰਧਰ, ਦੂਜੀ ਵਾਰ, 1973.

ਪਾਖਰ ਸਿੰਘ (ਸ੍ਰੀ) — *ਮਨੁੱਖਤਾ ਦਾ ਚਾਨਣ ਮੁਨਾਰਾ ਗੁਰੂ ਰਵਿਦਾਸ*, ਨਵਯੁਗ ਪਬਲਿਸ਼ਿੰਗ ਹਾਊਸ ਆਦਮਪੁਰ, ਦੁਆਬਾ, ਦੂਜੀ ਵਾਰ, 1982.

ਫੌਜਾ ਸਿੰਘ ਤੇ ਕਿਰਪਾਲ ਸਿੰਘ (ਡਾ.) — *ਐਟਲਸ - ਗੁਰੂ ਨਾਨਕ ਦੇਵ ਜੀ ਦੇ ਸਫਰ*, ਪੰਜਾਬੀ ਯੂ. ਪਟਿਆਲਾ, ਸੰਸਕਰਣ 1976.

ਬਾਲੀ, ਲਾਹੌਰੀ ਰਾਮ (ਸ੍ਰੀ) — *ਬਾਗੀ ਰਹਿਬਰ ਗੁਰੂ ਰਵਿਦਾਸ*, ਅੰਬੇਦਕਰ ਭਵਨ, ਜਲੰਧਰ, 1985.

ਬਾਹੜਵਾਲ, ਮੰਗੂ ਰਾਮ (ਕਵੀ) — *ਸ੍ਰੀ ਗੁਰੂ ਰਵਿਦਾਸ ਮਿਸ਼ਨ*, ਸਾਧੂ ਰਾਮ ਸੌਂਕੀ, ਪਿੰਡ ਤੇ ਡਾਕ ਭਾਣੋਕੀ, ਕਪੂਰਥਲਾ, ਮਿਤੀਹੀਨ ।

ਲਾਲ ਸਿੰਘ — *ਭਗਤੀ ਕਾਵਿ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970.

ਭਾਸ਼ਾ ਵਿਭਾਗ ਪੰਜਾਬ — *ਭਾਈ ਗੁਰਦਾਸ ਜੀਵਨ ਤੇ ਰਚਨਾ*, ਕਪੂਰ ਸਿੰਘ ਘੁੰਮਣ, ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜਾ ਸੰਸਕਰਣ, 1983.

ਭਾਨ ਸਿੰਘ (ਭਾਈ) ਚੰਨਣ ਸਿੰਘ — ਜਨਮਸਾਖੀ ਸ੍ਰੀ ਰਵਿਦਾਸ ਭਗਤ ਜੀ, ਭਾਈ ਜੋਧ ਸਿੰਘ ਕਰਮਜੀਤ ਸਿੰਘ ਪੁਸਤਕਾਂ ਵਾਲੇ ਪਟਿਆਲਾ, ਮਿਤੀਹੀਨ ।

ਮਨਮੋਹਨ ਸਿੰਘ (ਡਾ) — ਗੁਰੂ ਨਾਨਕ ਅਤੇ ਭਗਤੀ ਅੰਦੋਲਨ, ਮਨਦੀਪ ਪ੍ਰਕਾਸ਼ਨ, ਨਵੀਂ ਦਿੱਲੀ, ਪਹਿਲਾ ਸੰਸਕਰਣ, 1970.

ਮਨਮੋਹਣ ਸਿੰਘ (ਡਾ.) — ਭਗਤ ਰਵਿਦਾਸ ਜੀਵਨ ਤੇ ਰਚਨਾ, ਮਨਦੀਪ-ਪ੍ਰਕਾਸ਼ਨ ਨਵੀਂ ਦਿੱਲੀ, ਸੰਸਕਰਣ, 1980.

ਮੰਨਸੂਰ, ਆਰ.ਡੀ.ਨਰ (ਡਾ.) — ਇਨਕਲਾਬੀ ਜੋਤ ਗੁਰੂ ਰਵਿਦਾਸ ਜੀ, ਭੀਮ ਪੱਤ੍ਰਕਾ ਪਬਲੀਕੇਸ਼ਨਜ, ਜਲੰਧਰ, ਮਿਤੀਹੀਨ ।

ਮਜੂਮਦਾਰ, ਡੀ.ਐਨ. (ਪ੍ਰੋ.) ਬਲਦੇਵ ਸਿੰਘ (ਅਨੁ.) — ਭਾਰਤੀ ਸੰਸਕ੍ਰਿਤੀਆਂ ਅਤੇ ਜਾਤੀਆਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਪਹਿਲੀ ਵਾਰ, 1975.

ਮਹਿਤਾ ਹਰਸ਼ (ਡਾ.) (ਅਨੁ) ਵਰਮਾ, ਤਿਲਕ (ਡਾ.) — ਤਿੰਨ ਉਪਨਿਸ਼ਦ, ਭਾਗ-2 (ਸੰ:+ਅਨੁ.) ਅੰਗਰਿਸ਼ ਪਬਲੀਸ਼ਰਜ਼, ਮਹੱਲਾ ਗੋਬਿੰਦਗੜ੍ਹ ਜਲੰਧਰ, ਪਹਿਲੀ ਵਾਰ, 1987.

ਮਹਿਬੂਬ, ਹਰਿੰਦਰ ਸਿੰਘ — ਸਹਿਜੇ ਰਚਿਓ ਖ਼ਾਲਸਾ, ਖ਼ਾਲਸਾ ਕਾਲਜ ਗੜ੍ਹਦੀਵਾਲਾ (ਹੁਸ਼ਿਆਰਪੁਰ) ਪਹਿਲੀ ਵਾਰ, 1988.

ਵਿਲਖੂ, ਸੁਰੈਣ ਸਿੰਘ (ਡਾ.) — ਪਦਮਾਵਤ, ਜਾਇਸੀ ਕ੍ਰਿਤ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਸਾਲ 1986.

ਵੀਰ ਸਿੰਘ (ਭਾਈ) (ਡਾ.) — ਵਾਰਾਂ ਭਾਈ ਗੁਰਦਾਸ ਸਟੀਕ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ਦਸਵੀਂ ਵਾਰ, 1984.

| | |
|---|---|
| ਵੈਦ, ਚੰਨਾਂ ਰਾਮ (ਸੰਤ) | ਮੀਰਾਂ ਬਾਈ ਦਾ ਮਸਤ ਪਿਆਲਾ, ਪ੍ਰਕਾਸ਼ਕ ਲੇਖਕ ਆਪ, ਪਿੰਡ ਹੀਮਾਂ (ਜਲੰਧਰ) ਮਿਤੀਹੀਨ। |
| ਰਤਨ, ਹਰਭਜਨ ਸਿੰਘ (ਸ੍ਰੀ) | ਗੁਰੂ ਰਵਿਦਾਸ ਮਹਾਨ, ਰਤਨ ਸਾਹਿਤ ਪ੍ਰਕਾਸ਼ਨ, ਨਵੀਂ ਦਿੱਲੀ, 1980. |

ਮਾਸਕ ਪੱਤਰ

| | |
|---|---|
| ਅਮੋਲ, ਸਰਮੁਖ ਸਿੰਘ (ਸ.) | ਗੁਰਮਤਿ ਪ੍ਰਕਾਸ਼, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਮਾਰਚ, 1968. |
| ਡਾਇਰੈਕਟਰ | ਜਾਗਰਤੀ (ਗੁਰੂ ਰਵਿਦਾਸ ਅੰਕ) ਲੋਕ ਸੰਪਰਕ ਵਿਭਾਗ, ਪੰਜਾਬ, ਚੰਡੀਗੜ੍ਹ। ਫਰਵਰੀ, 1977 |
| - ਉਹੀ - | ਪੰਜਾਬੀ ਦੁਨੀਆਂ, (ਗੁਰੂ ਰਵਿਦਾਸ ਅੰਕ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ। 1971. |
| - ਉਹੀ - | ਪੰਜਾਬੀ ਦੁਨੀਆ (ਗੁਰੂ ਰਵਿਦਾਸ ਅੰਕ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ। ਜੂਨ-ਜੁਲਾਈ, 1977. |
| ਬਲਕਾਰ ਸਿੰਘ (ਡਾ.) (ਸੰ) | ਨਾਨਕ ਪ੍ਰਕਾਸ਼ ਪਤ੍ਰਿਕਾ (ਭਗਤੀ ਵਿਸ਼ੇਸ਼ ਅੰਕ) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂ. ਪਟਿਆਲਾ, ਜੂਨ 1985. |
| ਬਾਹਲਵੀ, ਗੁਰਬਖਸ਼ | ਨਾਮੁ ਤੇਰੋ ਆਰਤੀ (ਮੁੱਖ ਸੰਪਾਦਕ) ਸਾਡੀ ਆਵਾਜ਼, ਪ੍ਰਕਾਸ਼ਨ, ਚੰਡੀਗੜ੍ਹ ਪਹਿਲਾ ਪ੍ਰਕਾਸ਼ਨ, 1984. |
| ਭਾਟੀਆ, ਮਿਸਰਦੀਪ (ਸੰ) | ਆਦਿ ਗੁਰ ਪ੍ਰਕਾਸ਼ ਪੱਤ੍ਰਕਾ, ਆਲ ਇੰਡੀਆ ਆਦਿ ਧਰਮ ਮਿਸ਼ਨ (ਰਜਿ) ਜਲੰਧਰ, ਵਿਸ਼ੇਸ਼ ਅੰਕ, ਸ੍ਰੀ ਗੁਰੂ ਰਵਿਦਾਸ, ਜਨਵਰੀ-ਫਰਵਰੀ, 1987, -ਉਹੀ- ਅਗਸਤ-1987. |
| | ਯੋਜਨਾ (ਗੁਰੂ ਰਵਿਦਾਸ ਅੰਕ) ਨਿਰਦੇਸ਼ਕ ਪ੍ਰਕਾਸ਼ਨ ਵਿਭਾਗ, ਪਟਿਆਲਾ ਹਾਊਸ, ਨਵੀਂ ਦਿੱਲੀ, ਮਾਰਚ-1988. |

ਹਿੰਦੀ ਪੁਸਤਕਾਂ

| | |
|---|---|
| ਅਜ਼ਾਦ, ਪ੍ਰਿਥਵੀ ਸਿੰਘ (ਆਚਾਰੀਆ) | **ਰਵਿਦਾਸ ਦਰਸ਼ਨ, ਸ੍ਰੀ ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ, 1973.** |
| -ਉਹੀ- | *ਯੁਗ ਪ੍ਰਵਰਤਕ ਸੰਤ ਗੁਰੂ ਰਵਿਦਾਸ* (ਸੰ) ਦੀਪਕ ਪਬਲਿਸ਼ਰਜ਼, ਜਲੰਧਰ, ਪਹਿਲੀ ਵਾਰ, 1983. |
| ਐਨ ਸਿੰਘ (ਡਾ.) | *ਸੰਤ ਕਵਿ ਰੈਦਾਸ : ਮੁਲਾਂਕਨ ਔਰ ਪ੍ਰਦੇਯ*, ਪੁਖਰਾਜ ਪ੍ਰਕਾਸ਼ਨ, ਖਤੌਲੀ, 1983 |

ਅੰਬੇਡਕਰ, ਭੀਮ ਰਾਓ (ਡਾ.) ਜਿਗਿਆਸੂ ਚੰਦ੍ਰਿਕਾ ਪ੍ਰਸਾਦ (ਅਨੁ.) ਸੂਦਰੋਂ ਕੀ ਖੋਜ, ਬਹੁ-ਜਨ ਕਲਯਾਣ ਪ੍ਰਕਾਸ਼ਨ, ਲਖਨਊ, ਪੰਜਵੀਂ ਛਾਪ, 1982.

ਇੰਦ੍ਰਰਾਜ ਸਿੰਘ (ਸ੍ਰੀ) *ਸੰਤ ਰਵਿਦਾਸ*, ਪ੍ਰਕਾਸ਼ਨ ਵਿਭਾਗ ਸੂਚਨਾ ਔਰ ਪ੍ਰਸਾਰਣ ਮੰਤਰਾਲਯ ਭਾਰਤ ਸਰਕਾਰ, ਨਵੀਂ ਦਿੱਲੀ, 1986.

ਉਪਾਧਿਆਇ ਨਾਗੇਂਦ੍ਰ ਨਾਥ (ਡਾ.) ਨਾਥ ਔਰ ਸੰਤ ਸਾਹਿਤ, ਕਾਸ਼ੀ ਹਿੰਦੂ ਵਿਸ਼ਵ ਵਿਦਿਆਲਯ, ਵਾਰਾਣਸੀ, 1965.

ਉਪਾਧਿਆਇ, ਕਾਸ਼ੀ ਨਾਥ (ਡਾ.) *ਗੁਰੂ ਰਵਿਦਾਸ*, ਸੈਕਟਰੀ, ਰਾਧਾ ਸੁਆਮੀ ਸਤਿਸੰਗ ਬਿਆਸ, ਪਹਿਲੀ ਵਾਰ, 1983.

ਗੁਪਤ, ਗਣਪਤਿ ਚੰਦ੍ਰ (ਡਾ.) *ਹਿੰਦੀ ਸਾਹਿਤਯ ਕਾ ਵਿਗਿਆਨਕ* ਇਤਿਹਾਸ, ਭਾਰਤੇਂਦੂ ਭਵਨ, ਚੰਡੀਗੜ੍ਹ, 1965.

ਗੰਗਾ ਸਰਣ (ਸ਼ਾਸਤ੍ਰੀ) ਬੀਜਕ (ਕਬੀਰ ਚੌਰਾ ਪਾਠ) (ਸੰ) ਕਬੀਰ ਬਾਣੀ ਪ੍ਰਕਾਸ਼ਨ ਕੇਂਦਰ, ਕਬੀਰ ਚੌਰਾ ਮਠ ਵਾਰਾਣਸੀ, 1982.

ਚਤੁਰਵੇਦੀ ਪਰਸੂ ਰਾਮ (ਆਚਾਰੀਆ) *ਹਿੰਦੀ ਸਾਹਿਤਯ ਕਾ ਬ੍ਰਿਹਤ ਇਤਿਹਾਸ* (ਸੰ) (ਭਾਗ ਚੌਥਾ) ਭਕਿਤ ਕਾਲ, ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ, ਵਾਰਾਣਸੀ, 1968.

-ਉਹੀ- *ਉਤਰੀ ਭਾਰਤ ਕੀ ਸੰਤ ਪਰੰਪਰਾ*, ਭਾਰਤੀ ਭੰਡਾਰ, ਲੀਡਰ ਪ੍ਰੈਸ ਇਲਾਹਾਬਾਦ, ਤੀਜਾ ਸੰਸਕਰਣ, 1972.

-ਉਹੀ- *ਸੰਤ ਸਾਹਿਤਯ ਕੇ ਪ੍ਰੇਰਣਾ ਸ੍ਰੋਤ*, ਰਾਜਪਾਲ ਐਂਡ ਸੰਨਜ਼ ਕਸ਼ਮੀਰੀ ਗੇਟ ਦਿੱਲੀ, ਪਹਿਲੀ ਵਾਰ, 1975.

-ਉਹੀ- ਸੰਤ ਕਾਵਯ, ਕਿਤਾਬ ਮਹਲ, ਇਲਾਹਾਬਾਦ, ਚੌਥਾ ਸੰਸਕਰਣ, 1981.

-ਉਹੀ- *ਮੀਰਾਂ ਬਾਈ ਕੀ ਪਦਾਵਲੀ*, ਹਿੰਦੀ ਸਾਹਿਤਯ ਸੰਮੇਲਨ, ਪ੍ਰਯਾਗ, ਸਤਾਰਵੀਂ ਵਾਰ, 1983.

ਜਗਬੀਰ ਸਿੰਹੁ (ਸੰਤ) *ਅਥ ਸ੍ਰੀ ਰਵਿਦਾਸ ਵਾਣੀ-ਗ੍ਰੰਥ*, ਖੰਡ ਦੂਜਾ ਪ੍ਰਕਾਸ਼ਕ ਲੇਖਕ ਆਪ ਪਿੰਡ ਤੇ ਡਾਕ, ਅਸਾਰਾ (ਮੇਰਠ) ਪ੍ਰਥਮ ਸੰਸਕਰਣ, 1975.

-ਉਹੀ- *ਸੰਤ ਰਵਿਦਾਸ ਮਹਾਤਮਯ (ਸੰ)* ਸ੍ਰੀ ਰਵਿਦਾਸ ਸੰਤ ਆਸ਼ਰਮ, ਅਸਾਰਾ, ਮੇਰਠ, 1978

-ਉਹੀ- ਜਪਨਜੋਗ-ਜਪ, ਸੰਤ ਸ੍ਰੀ ਜਗਬੀਰ ਆਸ਼ਰਮ ਅਸਾਰਾ (ਮੇਰਠ) 1984

ਜਿਗਿਆਸੂ, ਚੰਦ੍ਰਿਕਾ ਪ੍ਰਸਾਦ (ਸ੍ਰੀ) ਸੰਤ ਪ੍ਰਵਰ ਰੈਦਾਸ ਸਾਹਬ (ਪੂਰਵਾਰਧ ਇਬ ਉਤਰਾਧ) ਬਹੁਜਨ ਕਲਿਆਣ ਪ੍ਰਕਾਸ਼ਨ, ਲਖਨਊ ਪ੍ਰਥਮ ਸੰਸਕਰਣ, 1984.

ਜੀਤ ਬਹਾਦਰ, ਬਦਲ ਉਰਫ ਸਾਧੂ ਜਿਤਊ (ਮਹਾਰਿਸ਼ੀ) ਸ੍ਰੀ ਰਵਿਦਾਸ-ਸਤਸੰਤ ਸਾਗਰ, ਬਹੁਜਨ ਕਲਯਾਣ ਪ੍ਰਕਾਸ਼ਨ, ਲਖਨਊ ਦੂਜੀ ਵਾਰ, 1975.

ਜੋਸ਼ੀ, ਬਾਬੂ ਰਾਮ (ਸ੍ਰੀ) *ਸੰਤ ਕਾਵਯ ਮੇਂ ਪਰੋਕਸ਼ ਸਤਾ ਕਾ ਸਰੂਪ*, ਕੈਲਾਸ਼ ਪੁਸਤਕ ਸਦਨ, ਗਵਾਲੀਅਰ, ਸੰਸਕਰਣ, 1968.

ਜੱਗੀ, ਰਤਨ ਸਿੰਘ (ਡਾ.) ਗੁਰੂ ਨਾਨਕ ਵਿਅਕਤਿਤਵ ਕ੍ਰਿਤਿਤਵ ਔਰ ਚਿੰਤਨ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1975.

ਠਾਕੁਰ ਲਕਸ਼ਮੀ ਦੱਤ (ਡਾ.) ਪ੍ਰਮੁੱਖ ਸਿਮ੍ਰਤੀਓਂ ਕਾ ਅਧਿਐਨ, ਹਿੰਦੀ ਸਮਿਤੀ, ਉੱਤਰ ਪ੍ਰਦੇਸ, 1965.

ਤ੍ਰਿਗੁਣਾਇਤ, ਗੋਬਿੰਦ (ਡਾ.) ਹਿੰਦੀ ਕੀ ਨਿਰਗੁਣ ਕਾਵਿ ਧਾਰਾ ਔਰ ਉਸਕੀ ਦਾਰਸ਼ਨਿਕ ਪ੍ਰਿਸ਼ਟਭੂਮੀ ਸਾਹਿਤਯ ਨਿਕੇਤਨ, ਕਾਨਪੁਰ, 1961.

ਤ੍ਰਿਪਾਠੀ, ਰਾਮ ਪ੍ਰਸਾਦ (ਡਾ.) ਹਿੰਦੀ ਵਿਸ਼ਵ ਕੋਸ਼ ਖੰਡ-10 (ਪ੍ਰਧਾਨ ਸੰਪਾਦਕ) ਨਾਗਰੀ ਪ੍ਰਚਾਰਿਣੀ ਸਭਾ, ਵਾਰਾਣਸੀ, 1968.

ਦ੍ਵਿਵੇਦੀ, ਹਜ਼ਾਰੀ ਪ੍ਰਸਾਦ (ਆਚਾਰੀਆ) ਰਾਮਾਨੰਦ ਕੀ ਹਿੰਦੀ ਰਚਨਾਏ (ਪ੍ਰਧਾਨ ਸੰਪਾਦਕ) ਕਾਸ਼ੀ ਨਾਗਰੀ ਪ੍ਰਚਾਰਣੀ ਸਭਾ, ਬਨਾਰਸ ਪ੍ਰਥਮ ਸੰਸਕਰਣ, 1955.

-ਉਹੀ ਮਧਕਾਲੀਨ ਧਰਮ-ਸਾਧਨਾ, ਸਾਹਿਤਯ ਭਵਨ ਪ੍ਰਾ. ਲਿਮ ਇਲਾਹਾਬਾਦ ਚੌਥਾ ਸੰਸਕਰਣ, 1970.

-ਉਹੀ- ਮਧਯਕਾਲੀਨ ਬੋਧ ਕਾ ਸਰੂਪ, ਪਬਲੀਕੇਸ਼ਨ ਬਿਊਰੋ, ਪੰ.ਯੂ. ਚੰਡੀਗੜ੍ਹ ਪਹਿਲੀ ਵਾਰ, 1970.

-ਉਹੀ- ਹਿੰਦੀ ਸਾਹਿਤਯ ਕੀ ਭੂਮਿਕਾ, ਰਾਜ ਕਮਲ ਪ੍ਰਕਾਸ਼ਨ ਨਈ ਦਿੱਲੀ, ਸੰਸਕਰਣ, 1979.

ਦ੍ਵਿਵੇਦੀ, ਹਜ਼ਾਰੀ ਪ੍ਰਸਾਦਿ (ਆਚਾਰੀਆ) ਕਬੀਰ, ਰਾਜਕਮਲ ਪ੍ਰਕਾਸ਼ਨ ਪ੍ਰਾ. ਲਿਮ.ਨਈ ਦਿੱਲੀ, ਸੰਸਕਰਣ 1980.

ਦੀਕਸ਼ਿਤ ਤ੍ਰਿਲੋਕੀ ਨਾਰਾਯਣ (ਡਾ.) ਹਿੰਦੀ ਸੰਤ ਸਾਹਿਤ, ਰਾਜਕਮਲ ਪ੍ਰਕਾਸ਼ਨ, ਦਿੱਲੀ, ਸੰਸਕਰਣ, 1963.

ਨਗੇਂਦ੍ਰ (ਡਾ.) ਹਿੰਦੀ ਸਾਹਿਤਯ ਕਾ ਇਤਿਹਾਸ (ਸੰ) ਨੈਸ਼ਨਲ ਪਬਲਿਸ਼ਿੰਗ, ਹਾਊਸ ਨਈ ਦਿੱਲੀ, ਦੂਜਾ ਸੰਸਕਰਣ, 1976.

-ਉਹੀ- ਭਾਰਤੀਯ ਸਾਹਿਤਯ ਕੋਸ਼, ਨੈਸ਼ਨਲ ਪਬਲਿਸਿੰਗ ਹਾਊਸ, ਨਈ ਦਿੱਲੀ ਪ੍ਰਥਮ ਸੰਸਕਰਣ, 1981.

ਨਾਹਟਾ, ਅਗਰ ਚੰਦ (ਸ੍ਰੀ) ਭਕਤ ਮਾਲ (ਚਤੁਰਦਾਸ ਕ੍ਰਿਤ ਟੀਕਾ ਸਾਹਿਤ) (ਸੰ) ਰਾਜਸਥਾਨ ਪ੍ਰਾਚਯ ਵਿਦਿਯ ਪ੍ਰਤਿਸ਼ਠਾਨ, ਜੋਧਪੁਰ, 1965.

ਪਦਮ, ਗੁਰਚਰਨ ਸਿੰਘ (ਡਾ.) ਸੰਤ ਰਵਿਦਾਸ ਵਿਚਾਰਕ ਔਰ ਕਵੀ, ਨਵਚਿੰਤਨ ਪ੍ਰਕਾਸ਼ਨ, ਜਵਾਹਰ ਨਗਰ ਜਲੰਧਰ, ਪਹਿਲੀ ਵਾਰ, 1977.

ਪ੍ਰਭਾਕਰ ਮਾਚਵੇ — ਕਬੀਰ, ਸਾਹਿਤਯ ਅਕਾਦਮੀ, ਦਿੱਲੀ, ਪ੍ਰਥਮ ਸੰਸਕਰਣ, 1984.

ਪਾਂਡੇ, ਰਾਜਬਲੀ (ਡਾ.) — ਹਿੰਦੀ ਸਾਹਿਤਯ ਕਾ ਬਰਤ ਇਤਿਹਾ (ਸੰ) (ਭਾਗ ਪਹਿਲਾ) ਨਾਗਰੀ ਪ੍ਰਚਾਰਿਣੀ ਸਭਾ ਕਾਸ਼ੀ, 194 ).

ਪਾਂਡੇ, ਸੰਗਲ ਲਾਲ (ਪ੍ਰੋ.) — ਸੰਤ ਰੈਦਾਸ ਵਿਅਕਤਿਤਵ ਇਵਮ ਕਰ ਤੇਤਵ, ਸਾਹਿਤਬਾਣੀ ਗੋਸਾਈ ਟੋਲਾ, ਇਲਾਹਾਬਾਦ, ਪਹਿਲੀ ਵਾਰ, 1970.

ਬਖਸ਼ੀ ਦਾਸ (ਸ੍ਰੀ) — ਅਸਲੀ ਰਵਿਦਾਸ ਰਾਮਾਇਣ, ਸ਼ਿਯਾਮ ਲਾਲ, ਹੀਰਾ ਲਾਲ, ਸ਼ਿਯਾਮ ਕਾਸ਼ੀ ਪ੍ਰੈਸ, ਮਥੁਰਾ, ਮਿਤੀਹੀਨ ।

ਬੜਥਵਾਲ, ਪੀਤਾਂਬਰ ਦੱਤ (ਡਾ.) — ਹਿੰਦੀ ਕਾਵਿ ਮੇਂ ਨਿਰਗੁਣ ਸੰਪਰਦਾਇ, ਅਵਧ ਪਬਲਿਸ਼ਿੰਗ ਹਾਊਸ, ਲਖਨਊ, 1968.

ਭਨੋਤ, ਸਰਨ ਦਾਸ (ਡਾ.) — *ਰਵਿਦਾਸ ਵਚਨ ਸੁਧਾ*, ਲੋਕ ਸੰਪਰਕ ਵਿਭਾਗ, ਹਰਿਆਣਾ, 1981. *ਭਕਤ-ਮਾਲ, ਸੁਆਮੀ ਪ੍ਰਿਯ ਦਾਸ ਜੀ ਭਕਿਤ ਰਸਬੋਧਨੀ ਟੀਕਾ*, ਠਾਕੁਰ ਪ੍ਰਸਾਦ ਐਂਡ ਸੰਨਜ, ਬੁੱਕ ਸੇਲਰ, ਵਾਰਾਨਸੀ ।

ਭਾਰਤੀ, ਕੰਵਲ (ਸ੍ਰੀ) — *ਸੰਤ ਰੈਦਾਸ*, ਬਹੁਜਨ ਕਲਿਯਾਣ ਪ੍ਰਕਾਸ਼ਨ ਲਖਨਊ, ਪਹਿਲੀ ਵਾਰ, 1985.

ਮਜੂਮਦਾਰ, ਮਧੂਸੂਦਨ (ਸ੍ਰੀ) — ਭਕਤ ਰੂਈਦਾਸ (ਅਨੁਵਾਦ) ਦੇਵ ਸਾਹਿਤਯ ਕੁਟੀਰ, ਪ੍ਰਾ. ਲਿਮ ਕਲੱਕਤਾ 1915.

ਮਜੀਠਿਆ, ਸੁਦਰਸ਼ਨ ਸਿੰਘ (ਡਾ.) — *ਸੰਤ ਸਾਹਿਤਯ*, ਰੂਪ ਕਮਲ ਪ੍ਰਕਾਸ਼ਨ, ਦਿੱਲੀ, ਪਹਿਲਾ ਸੰਸਕਰਣ, 1962.

ਮਹਾਦੇਵ ਪ੍ਰਸ਼ਾਦ ਸਿੰਘ (ਬਾਬੂ) — *ਰਵਿਦਾਸ ਰਾਮਾਇਣ*, ਸ੍ਰੀ ਲੋਕਨਾਥ ਪੁਸਤਕਾਲਯ, ਕਲਕੱਤਾ, ਅੱਠਵੀ ਵਾਰ, 1984.

ਸੈਨੀ, ਧਰਮਪਾਲ (ਡਾ.) — *ਸੰਤੋਂ ਕੇ ਧਾਰਮਿਕ ਵਿਸ਼ਵਾਸ*, ਨਵਜੋਤ ਪਬਲੀਕੇਸ਼ਨਜ, ਮਾਲੇਰਕੋਟਲਾ, ਪਹਿਲੀ ਵਾਰ, 1966.

-ਉਹੀ — *ਰੈਦਾਸ*, ਸਾਹਿੱਤਯ ਅਕਾਦਮੀ ਦਿੱਲੀ, ਪਹਿਲੀ ਵਾਰ, 1979.

ਮੀਰਾ — ਮੀਰਾ ਬਾਣੀ ਕੀ ਸ਼ਬਦਾਵਲੀ (ਜੀਵਨ ਚਰਿਤ੍ਰ) ਬੇਲਵੀਡਿਯਰ ਪ੍ਰਿਟਿੰਗ ਵਰਕਸ, ਇਲਾਹਾਬਾਦ, 1983.

ਮੋਤੀ ਚੰਦ੍ਰ (ਡਾ.) — ਕਾਸ਼ੀ ਕਾ ਇਤਿਹਾਸ, ਹਿੰਦੀ ਗ੍ਰੰਥ ਰਤਨਾਕਰ, ਪ੍ਰਾ. ਲਿਮ. ਬੰਬਈ, 1962.

ਯੋਗੇਂਦ੍ਰ ਸਿੰਹ (ਡਾ.) — *ਸੰਤ ਰੈਦਾਸ, ਕ੍ਰਿਤਿਤਵ, ਜੀਵਨ ਔਰ ਵਿਚਾਰ*, ਅੱਖਰ ਪ੍ਰਕਾਸ਼ਨ ਪ੍ਰਾ. ਲਿਮ. ਦਰਿਆ ਗੰਜ, ਦਿੱਲੀ, ਪਹਿਲਾ ਸੰਸਕਰਣ, 1972.

| | |
|---|---|
| ਰਾਮਾਨੰਦ ਸ਼ਾਸਤ੍ਰੀ (ਸੁਆਮੀ) ਪਾਂਡੇ ਵਿਰੇਂਦ੍ਰ (ਸ੍ਰੀ) | ਸੰਤ ਰਵਿਦਾਸ ਔਰ ਉਨਕਾ ਕਾਵਯ, ਨਵਭਾਰਤ ਪ੍ਰੈਸ ਲਖਨਊ, 1955. |
| ਵਰਮਾ, ਰਾਮ ਕੁਮਾਰ (ਡਾ.) | ਹਿੰਦੀ ਸਾਹਿਤਯ ਕਾ ਆਲੋਚਨਾਤਮਿਕ ਇਤਿਹਾਸ, ਰਾਮ ਨਾਰਾਯਣ ਲਾਲ, ਪ੍ਰਯਾਗ, 1954. |
| ਵਰਮਾ, ਧੀਰੇਂਦ੍ਰ (ਸ੍ਰੀ) | *ਹਿੰਦੀ ਸਾਹਿਤਯ ਕੋਸ਼*, ਭਾਗ ਦੂਜਾ, ਗਿਆਨ ਮੰਡਲ, ਲਿਮਿ. ਵਾਰਾਨਸੀ, ਪਹਿਲਾ ਸੰਸਕਰਣ, 1963. |
| ਵਿਯੋਗੀ ਹਰਿ (ਸ੍ਰੀ) | *ਸੰਤ ਸੁਧਾ-ਸਾਰ (ਸੰ.)* ਮਾਰਤੰਡੇ ਉਪਾਧਿਆਇ, ਮੰਤਰੀ, ਸਸਤਾ ਸਾਹਿਤਯ ਮੰਡਲ, ਨਵੀਂ ਦਿੱਲੀ, 1957. |
| ਰਤਨ ਚੰਦ | *ਸੰਤ ਰਵਿਦਾਸ*, ਵਿਸ਼ਵੇਸਰਾਨੰਦ ਵੈਦਿਕ ਸ਼ੋਧ ਸੰਸਥਾਨ, ਹੁਸ਼ਿਆਰਪੁਰ, 1968. |
| ਰਾਧਾ ਕ੍ਰਿਸ਼ਣਨ (ਡਾ.) | *ਭਾਰਤੀਯ ਦਰਸ਼ਨ*, ਰਾਜਪਾਲ ਐਂਡ ਸੰਨਜ਼, ਦਿੱਲੀ, 1966 |
| ਰਾਜਦੇਵ ਸਿੰਘ (ਡਾ.) | *ਸੰਤ-ਸਾਹਿਤਯ ਪੁਨਰਮੁਲਾਂਕਨ*, ਆਰਯ ਬੁੱਕ ਡਿਪੋ, ਨਈ ਦਿੱਲੀ, ਪ੍ਰਥਮ ਸੰਸਕਰਣ, 1973. |
| ਰਾਯ, ਚੰਦ੍ਰ ਦੇਵ (ਡਾ.) | *ਕਬੀਰ ਔਰ ਰੈਦਾਸ ਏਕ ਤੁਲਨਾਤਮਿਕ ਅਧਿਐਨ*, ਸੌਹਾਰਦ ਪ੍ਰਕਾਸ਼ਨ, ਮੁੰਸੀਪੁਰਾ, ਮਊਨਾਥ ਭੰਜਨ ਆਜਮਗੜ੍ਹ, ਪਹਿਲੀ ਵਾਰ, 1978. |
| ਰਵਿਦਾਸ | *ਰੈਦਾਸ ਜੀ ਕੀ ਬਾਨੀ* (ਜੀਵਨ ਚਰਿਤ੍ਰ ਸਾਹਿਤ) ਬੇਲਵੀਡਿਅਰ ਪ੍ਰਿੰਟਿੰਗ ਵਰਕਸ ਇਲਾਹਾਬਾਦ, ਨੌਵੀ ਵਾਰ, 1980. |
| ਰੂਪ ਕਲਾ, ਸੀਤਾਰਾਮ ਸਰਨ ਭਗਵਾਨ ਪ੍ਰਸਾਦ, | ਭਕਤਿ ਮਾਲ ਭਕਿਤ ਸੁਧਾਸਵਾਦ, ਤੇਜ਼ ਕੁਮਾਰ ਬੁੱਕ ਡਿਪੋ, ਪ੍ਰਾ.ਲਿਮ. ਲਖਨਊ, ਛੇਵੀਂ ਵਾਰ, 1977. |
| ਸਰੀਨ, ਧਰਮਪਾਲ (ਡਾ.) | *ਨੀਚ ਤੇ ਊਚ ਕੀਓ* ਮੇਰੇ ਸਤਿਗੁਰੂ (ਗੁਰੂ ਰਵਿਦਾਸ ਜੀ ਕਾ ਜੀਵਨ ਦਰਸ਼ਨ ਤਥਾ ਬਾਣੀ) ਐਸ.ਚੰਦ ਐਂਡ ਕੰਪਨੀ ਲਿਮ. ਦਿੱਲੀ, ਮਿਤੀਹੀਨ । |
| ਸਤ ਦਰਬਾਰੀ ਸਿਖ, ਪਰਮ ਪਰਸ (ਮਹੰਤ) | *ਪ੍ਰੇਮ ਭਕਿਤ ਪ੍ਰਕਾਸ*, ਪ੍ਰਕਾਸ਼ਕ ਲੇਖਕ ਆਪ, ਗੁਰਦੁਆਰਾ ਸ੍ਰੀ ਰਵਿਦਾਸਪੁਰਾ ਘਵੱਦੀ (ਲੁਧਿਆਣਾ) ਪਹਿਲੀ ਵਾਰ, 1933 (ਭੂਮਿਕਾ) |
| ਸ਼ਰਮਾ, ਮੁੰਸੀ ਰਾਮ (ਡਾ.) | *ਭਕਿਤ ਕਾ ਵਿਕਾਸ*, ਚੌਖੰਭਾ ਵਿਦਿਆ ਭਵਨ, ਵਾਰਾਨਸੀ, 1958 |
| ਸ਼ਰਮਾ, ਬੀ.ਪੀ. (ਡਾ.) | *ਸੰਤ ਗੁਰੂ ਰਵਿਦਾਸ*, ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ, 1972 (ਭੂਮਿਕਾ) |
| " | *ਸੰਤ ਗੁਰੂ ਰਵਿਦਾਸ ਬਾਣੀ*, ਸੰਤ ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ ਪਹਿਲਾ ਸੰਸਕਰਣ, 1978. |
| " | *ਗੁਰੂ ਨਾਨਕ ਬਾਣੀ/ਪੀਪਾ ਬਾਣੀ*, ਵਿਸ਼ਵ ਭਾਰਤੀ ਪ੍ਰਕਾਸ਼ਨ, ਚੰਡੀਗੜ੍ਹ 1978 (ਭੂਮਿਕਾ) |

" — *ਸੰਤ ਰਵਿਦਾਸ ਕੀ ਭਕਿਤ ਸਾਧਨਾ*, ਮਾਲਤੀ ਕੌਸ਼ਿਕ, ਵਿਸ਼ਵਭਾਰਤੀ ਪ੍ਰਕਾਸ਼ਨ, ਚੰਡੀਗੜ੍ਹ, ਪਹਿਲੀ ਵਾਰ, 1980.

" — *ਭਕਤ ਰਤਨਾਵਲੀ (ਸੰ.)* ਵਿਸ਼ਵ ਭਾਰਤੀ ਪ੍ਰਕਾਸ਼ਨ ਚੰਡੀਗੜ੍ਹ, ਪ੍ਰਥਮ ਸੰਸਕਰਣ, 1982.

ਸ਼ਰਮਾ, ਪ੍ਰਾਗਦੱਤ, ਵਿਚਿਤ੍ਰ (ਸ੍ਰੀ) — *ਸ੍ਰੀ ਰਵਿਦਾਸ-ਰਾਮਾਇਣ* ਸ੍ਰੀ ਗੋਪਾਲ ਪੁਸਤਕਾਲਯ, ਮਥੁਰਾ ਤੀਜੀ ਵਾਰ, 1980.

ਸੁਕਦੇਵ ਸਿੰਘ (ਡਾ.) — *ਰੈਦਾਸ ਜੀ ਕੀ ਆਰਤੀ*, ਰਵਿਦਾਸ ਸਮਾਰਕ ਸੁਸਾਇਟੀ, ਗੁਰੂ ਰਵਿਦਾਸ ਮੰਦਿਰ ਰਾਜਘਾਟ, ਵਾਰਾਣਸੀ, 1988.

" — *ਰੈਦਾਸ ਗਾਥਾ*, ਰਵਿਦਾਸ ਸਮਾਰਕ ਸੁਸਾਇਟੀ, ਗੁਰੂ ਰਵਿਦਾਸ ਮੰਦਰ ਗੁਰੂ ਵਾਰਾਨਸੀ, 1988.

ਸ਼ਾਡਿਲਯ, ਸ਼ਿਵ ਕੁਮਾਰ (ਡਾ.) — *ਮਹਾ ਮਾਨਵ ਰੈਦਾਸ*, ਮੰਗਲਾ ਪ੍ਰਕਾਸ਼ਨ, ਰਾਮਕਿਸ਼ਣ ਪਰਮ, ਨਈ ਦਿੱਲੀ-2.

ਸ਼ਾਂਤੀ ਸੇਠੀ (ਸ੍ਰੀ ਮਤੀ) — *ਮੀਰਾਂ ਪ੍ਰੇਮ ਦੀਵਾਨੀ*, ਰਾਧਾ ਸੁਆਮੀ ਸਤਿਸੰਗ ਬਿਆਸ, ਅੰਮ੍ਰਿਤਸਰ, ਪਹਿਲੀ ਵਾਰ, 1981.

ਸਿੰਗਲ, ਧਰਮਪਾਲ (ਡਾ.) — *ਸਰਬਾਂਗੀ*, ਟੈਕਣ ਪ੍ਰਤੀ, ਚੇਅਰਮੈਨ, ਗੁਰੂ ਰਵਿਦਾਸ ਚੇਅਰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ।

ਸ੍ਰੀ ਵਾਸਤਵ, ਬਦਰੀ ਨਾਰਾਯਣ (ਸ੍ਰੀ) — *ਰਾਮਾਨੰਦ ਸੰਪਰਦਾਇ ਤਥਾ ਹਿੰਦੀ ਸਾਹਿਤ ਪਰ ਉਸਕਾ ਪ੍ਰਭਾਵ*, ਹਿੰਦੀ ਪਰੀਸ਼ਦ ਵਿਸ਼ਵ-ਵਿਦਿਯਲਯ, ਪ੍ਰਯਾਗ, ਪਹਿਲਾ ਸੰਸਕਰਣ, 1957.

ਗਿਰਧਾਰੀ, ਪੀਪਾ ਪੰਥੀ — ਸ੍ਰੀ ਪੀਪਾ ਜੀ ਮਹਾਰਾਜ ਕੀ ਪਰਿਚਈ ਔਰ ਵਾਣੀ, ਗਿਰਧਾਰੀ, ਪੀਪਾ ਪੰਥੀ ਦਰਜੀ, ਰਾਜ ਸਿਯਾਮ ਪ੍ਰਿੰਟਿੰਗ ਪ੍ਰੈਸ ਕਟ ਲਾ ਬਾਜ਼ਾਰ, ਜੋਧਪੁਰ, ਮਿਤੀਹਾਨ ।

ਸ੍ਰੀ ਕ੍ਰਿਸ਼ਨ ਲਾਲ (ਡਾ.) — *ਮੀਰਾਂ ਬਾਈ* (ਜੀਵਨ ਚਰਿਤ੍ਰ ਅਤੇ ਆਲੋਚਨਾ) ਹਿੰਦੀ ਸਾਹਿਤਯ ਸਮੇਲਨ, ਪ੍ਰਯਾਗ, ਤੀਜੀ ਵਾਰ-1970.

ਸ਼ੁਕਲ, ਰਾਮਚੰਦ੍ਰ (ਆਚਾਰਯ) — *ਹਿੰਦੀ ਸਾਹਿਤਯ ਕਾ ਇਤਿਹਾਸ*, ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, 20ਵੀਂ ਛਾਪ, 1983.

ਸੰਤ ਬਾਨੀ ਸੰਗ੍ਰਹਿ, ਭਾਗ ਦੂਜਾ ਬੇਲਵੀਡਿਯਰ ਪ੍ਰਿੰਟਿੰਗ ਵਰਕਸ, ਇਲਾਹਾਬਾਦ, ਛੇਵੀਂ ਵਾਰ, 1982.

ਮਾਸਕ ਪੱਤਰ

ਸੁਕਦੇਵ ਸਿੰਘ (ਡਾ.) — *ਰਵਿਦਾਸ (ਸੰ)* ਰਵਿਦਾਸ ਸਮਾਰਕ ਸੁਸਾਇਟੀ, ਵਾਰਾਣਸੀ, ਫਰਵਰੀ-1986. *ਕਲਯਾਣ*, (ਸੰਤ ਅੰਕ) ਗੀਤਾ ਪ੍ਰੈਸ, ਗੋਰਖਪੁਰ।

ਪੋਦਾਰ, ਹਨੂਮਾਨ ਪ੍ਰਸਾਦ — *ਕਲਯਾਣ* (ਭਕਤ ਚਰਿਤਾਂਕ) (ਸੰ) ਸ੍ਰੀ ਕ੍ਰਿਸ਼ਣ ਜਨਮ ਸੇਵਾ ਸੰਸਥਾਨ ਕਟਰਾ, ਕੇਸਵਦੇਵ, ਮਥੁਰਾ, 1987.

ਰਜਨੀਸ਼ ਕੁਮਾਰ — ਪੰਜਾਬ ਸੋਰਭ (ਮੁਖ ਸੰਪਾਦਕ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਮਈ ਜੂਨ, 1977.

ਪੰਜਾਬੀ ਟ੍ਰਿਬਿਊਨ ਸਾਲ 11 ਅੰਕ 288 ਮਿਤੀ 2 ਜੂਨ, 1989. (ਚੰਡੀਗੜ੍ਹ)

” ਮਿਤੀ 24.4.89 ਚੰਡੀਗੜ੍ਹ ।

## English Books


Ambedkar B.R (Dr.) — *Castes in India*, Bhim Patrika, Publications Jalandhar, 1977.

Briggs W.G. (Mr.) — *The Chamars*, Association Press 5 Rasal Street Calcutta, 1920.

Canningham Alexander — *Book of Indian Eras with Tables for calculating Indian date*, Oriental Publishers Delhi, Ist Indian Print, 1971.

Darshan Singh (Prof.) (Editor) — *Glimpse of Indian History*, Punjab Prakashan, Jalandhar, 1978.

Darshan Singh (Prof.) — *Sant Ravidas and His Times*, Kaliyani Publishers Ludhiana, 1977.

Darshan Singh (Prof.) — *A Study of Bhakat Ravidasa, Punjabi Uni. Patiala,* First Edition, 1981.

Farquhar, J.N. (Dr.) — *An out Line of the Religious Literature of Indian* Moti Lal Banarsi Dass, Delhi, 1967.

Ishwari Prasad (Dr.) — *History of Mediaeval India* (From 647 A.D. to the Mughal conquest) The Indian Press Ltd. Allahabad Fourth Edition, 1940.

Lane Poole Stanlay — Mediaeval India under Mohammadan Rule (A.D. 712-1764) Sushil Gupta Calcutta, 1951.

Macauliffe, M.A.(Prof.) — *The Sikh Religion*, Vol. VI S.Chand & Co. New Delhi, Ist Indian impression, 1963.

Mcleod W.H. — *Guru Nanak and the Sikh Religion*, Clarendon Press Oxford, 1968.

Maxmullar F.(Prof.) — *Secred Book of East, The Law of Manu*, Moti Lal Banarshi Dass, Delhi, 25th edition, 1964.

Mohan Singh (Dr.) — *A History of Punjabi Literature* (1100-1932) Bharat Prakashan Jalandhar IIIrd edi. 1971.

Munshi K.M. (Sh.) — *Gujrat and Its Literature*, Bharatya Vidya Bhawan, Bombay IIIrd edition, 1967.

Pillai L.D. Swami Kannu — *An Indian Ephemeris* A.D.700 to A.D. 1799, The superintendent, Govt. Press, Madras, 1922.

Upadhyaya K.N. — *Guru Ravidas Life and Teaching*, Radha Swami Satsang Ghar Beas-1982.

